## ਲੇਖਕ ਦੀਆਂ ਹੋਰ ਪ੍ਰਕਾਸ਼ਨਾਵਾਂ

### ਮੌਲਿਕ ਰਚਨਾਵਾਂ

- ਸਭਹਨ ਕੇ ਸਿਰਮੌਰ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) - ਜੀਵਨੀ
- ਸਾਹਿਬੁ ਗੁਣੀ ਗਹੇਰਾ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) - ਜੀਵਨੀ
- ਸੇਵਕ ਸਚੇ ਸਾਹ ਕੇ - ਵਿਅਕਤੀ-ਚਿੱਤਰ
- ਸ਼ਹੀਦ ਬਾਬਾ ਲ਼ਹਿਣਾ ਸਿੰਘ - ਜੀਵਨੀ
- ਆਪਣੇ ਰੂ-ਬਰੂ - ਨਿਬੰਧ ਸੰਗ੍ਰਹਿ

### ਸਹਿਸੰਪਾਦਨਾਵਾਂ

- ਕਥਾ-ਕਹਾਣੀ
- ਬਡ ਪਰਤਾਪੁ ਸੁਨਿਓ ਪ੍ਰਭੁ ਤੁਮਰੋ
- ਵਡ ਪਰਤਾਪੁ ਅਚਰਜ ਰੂਪ
- ਪਰਤਾਪੁ ਸਦਾ ਗੁਰ ਕਾ ਘਟਿ ਘਟਿ
- ਪੰਜਾਬੀ ਪਾਠ ਪੁਸਤਕ ਭਾਗ -1
- ਸਾਹਿਤ ਦੀਪਿਕਾ ਭਾਗ -1
- ਸਾਹਿਤ ਦੀਪਿਕਾ ਭਾਗ -2

### ਸੰਪਾਦਨਾਵਾਂ

- ਪੰਜਾਬੀ ਪਾਠ ਪੁਸਤਕ ਭਾਗ -2
- ਪੰਜਾਬੀ ਪਾਠ ਪੁਸਤਕ ਭਾਗ -3
- ਰਾਮ ਵਿਯੋਗੀਆਂ ਦੇ ਬਾਰਾਂਮਾਹ

### ਅਨੁਵਾਦ

- ਸਾਡੇ ਲਾਭਦਾਇਕ ਬੂਟੇ

# ਅਸਾਂ ਕੀ ਖੱਟਿਆ

(ਨਿਬੰਧ ਸੰਗ੍ਰਹਿ)

ਤਾਰਾ ਸਿੰਘ ਅਨਜਾਣ




ਮਨਪ੍ਰੀਤ ਪ੍ਰਕਾਸ਼ਨ
ਦਿੱਲੀ - ਜਲੰਧਰ

**ASAN KI KHATYA**

**An anthology of Articles**

**By**

**Tara Singh Anjan**

**Manpreet Prakashan**
**16/16 (First floor)**
**Geeta Colony, Delhi-31**
**Ph. : 2451046**

**Branch Office :**
**EM-66, Rasta Mohalla,**
**Phagwara Gate, Jalandhar City**
**Ph. : 281233**



ਪਹਿਲੀ ਵਾਰ : **1999**

ਲੇਜ਼ਰ ਟਾਈਪ ਸੈਟਿੰਗ :
ਜਸਪ੍ਰੀਤ ਪ੍ਰਿੰਟ ਮੀਡੀਆ
ਨਵੀ ਦਿੱਲੀ-110005

ਛਾਪਕ :
ਬਾਲਾਜੀ ਆਫਸੈਟ,
ਨਵੀਨ ਸ਼ਾਹਦਰਾ, ਦਿੱਲੀ

ਮੁੱਲ - 135.00

# ਤਤਕਰਾ

# ਅਸਾਂ ਕੀ ਖੱਟਿਆ ?

ਮਨੁੱਖ ਪ੍ਰਾਪਤੀਆਂ ਭਾਲਦਾ ਹੈ - ਆਪਣੇ ਨਾਮ, ਆਪਣੇ ਧਨ ਪਦਾਰਥ, ਆਪਣੀ ਜੈ ਜੈਕਾਰ ਦੀਆਂ ਪ੍ਰਾਪਤੀਆਂ। ਉਹ ਹਰ ਥਾਂ ਤੇ ਆਪਣੇ ਪਰਚਮ ਝੁਲਾਉਣਾ ਚਾਹੁੰਦਾ ਹੈ ਤੇ ਸੁਚੇਤ ਜਾਂ ਅਚੇਤ ਦੂਜੇ ਨੂੰ ਲੱਤ ਹੇਠੋਂ ਲੰਘਾਉਣਾ ਚਾਹੁੰਦਾ ਹੈ। ਜਿਥੇ ਉਹ ਅੰਮ੍ਰਿਤ ਵੇਲੇ ਉਠ ਕੇ ਸੀਸ ਝੁਕਾਉਣਾ ਚਾਹੁੰਦਾ ਹੈ, ਉਥੇ ਵੀ ਉਸਦਾ ਧਾਰਮਿਕ ਭਾਵਨਾ ਨਾਲੋਂ ਸੰਸਾਰਕ ਬਿਰਤੀ ਤੇ ਵਖਾਲਾ ਵੱਧ ਹੁੰਦਾ ਹੈ। ਕਿਸੇ ਦੇ ਨਾਂ 'ਤੇ ਧਰਮ ਅਸਥਾਨ ਦਾ ਨਾਂ, ਉਥੇ ਬਣੇ ਕਮਰਿਆਂ ਵਿਚ ਲੱਗੇ ਪੱਥਰਾਂ ਤੇ ਪੱਖਿਆਂ ਉਤੇ ਲਿਖਿਆ ਨਾਂ ਇਸ ਨੂੰ ਲੁਕਿਆ ਨਹੀਂ ਰਹਿਣ ਦੇਂਦਾ ਕਿ ਇਸ ਵਿਚ ਪ੍ਰਮਾਰਥ ਕਿੰਨਾ ਕੁ ਹੈ।

ਗ਼ਰੀਬ ਵਿਅਕਤੀ ਧਾਰਮਿਕ ਅਸਥਾਨ ਉੱਤੇ, ਸਤਿਗੁਰੂ, ਸੰਤ ਮਹਾਂਪੁਰਸ਼ ਕੋਲ ਸ਼ਰਧਾ ਭਾਵਨਾ ਨਾਲ ਜਾਂਦਾ ਹੈ ਤੇ ਖਿੜਿਆ ਖਿੜਿਆ ਵਾਪਸ ਮੁੜਦਾ ਹੈ। ਉਸ ਲਈ ਇਹ ਵੀ ਜ਼ਰੂਰੀ ਨਹੀਂ ਕਿ ਉਹ ਆਪ ਬਾਹਰ ਦਿਖਾਵੇ ਦੀ ਮਰਯਾਦਾ ਦਾ ਧਾਰਨੀ ਹੋਵੇ। ਜ਼ਰੂਰੀ ਨਹੀਂ ਗੁਰਦੁਆਰੇ ਜਾਣ ਵਾਲਾ ਐਸਾ ਵਿਅਕਤੀ ਸਾਬਤ ਸੂਰਤ, ਪੰਜ ਕਕਾਰ ਦਾ ਧਾਰਨੀ ਸਿੱਖ ਹੀ ਹੋਵੇ ਉਹ ਸ਼ਰਧਾਲੂ ਗੁਰਸਿੱਖ ਵੀ ਹੋ ਸਕਦਾ ਹੈ।

ਇਕ ਵਾਰ ਦੋ ਵਿਅਕਤੀ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਮੁੜਦੇ ਖਿੜੇ-ਖਿੜੇ ਦੇਖੇ, ਉਹ ਕੇਸਾਧਾਰੀ ਨਹੀਂ ਸਨ, ਨਾ ਉਹਨਾਂ ਨਾਮਧਾਰੀ ਬਾਣਾ ਪਾਇਆ ਹੋਇਆ ਸੀ। ਪਰ ਇੰਜ ਲਗਦਾ ਸੀ ਉਹਨਾਂ ਖ਼ੁਸ਼ੀਆਂ ਨਾਲ ਝੋਲੀਆਂ ਭਰ ਲਈਆਂ ਸਨ - ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ। ਸ਼ਾਇਦ ਉਹਨਾਂ ਮਨ ਵਿਚ ਧਾਰਿਆ ਹੋਵੇ :

**ਲਖ ਖੁਸੀਆ ਪਾਤਸਾਹੀਆ ਜੇ ਸਤਿਗੁਰੁ ਨਦਰਿ ਕਰੇਇ।**

**ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ।**

**(ਮਹਲਾ - ੫)**

ਮੈਂ ਵੀ ਓਥੇ ਸਾਂ ਘਰ ਮੁੜਦਿਆਂ ਮੈਂ ਸੋਚ ਰਿਹਾ ਸਾਂ, ਅਸਾਂ ਕੀ ਖੱਟਿਆ ? ਅਸੀਂ ਸਤਿਗੁਰੂ ਜੀ ਤੋਂ ਕੁਝ ਨਾ ਕੁਝ ਮੰਗਦੇ ਰਹਿੰਦੇ ਹਾਂ। ਕਦੀ ਔਲਾਦ ਮੰਗਦੇ ਹਾਂ, ਕਦੀ ਦੇਹ ਅਰੋਗਤਾ ਤੇ ਲੰਮੀ ਉਮਰ ਮੰਗਦੇ ਹਾਂ, ਕਦੀ ਧਨ ਦੌਲਤ ਮੰਗਦੇ ਹਾਂ। ਜੀ ਕਰਦਾ ਹੈ ਸਤਿਗੁਰੂ ਸਾਡੀ ਮੰਗ ਅਨੁਸਾਰ ਸਾਨੂੰ ਸਭ ਕੁਝ ਦੇਵੇ।

ਇੱਕ ਵਾਰ ਸਰਸੇ, ਇਕ ਮਸਤਾਨਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਰਾਹ ਰੋਕ ਕੇ ਹੱਥ ਜੋੜਕੇ ਖਲੋ ਗਿਆ, ''ਮੇਰੇ ਘਰ ਚਰਨ ਜ਼ਰੂਰ ਪਾਓ'', ਉਸ ਅਰਜ਼ ਕੀਤੀ। ਸਤਿਗੁਰੂ ਜੀ ਦਾ ਹੋਰ ਤਰ੍ਹਾਂ ਦਾ ਪ੍ਰੋਗਰਾਮ ਸੀ. ਕਾਹਲੀ ਸੀ। ਇਸ ਲਈ ਉਹ ਚਰਨ ਨਹੀਂ ਸਨ ਪਾ ਸਕਦੇ। ਉਸਦੇ ਵਾਰ ਵਾਰ ਕਹਿਣ ਉਤੇ ਸਤਿਗੁਰੂ ਜੀ ਨੇ ਕਿਹਾ, ''ਚਰਨ ਪੁਆਉਣੇ ਹਨ ਜਾਂ ਖੁਸ਼ੀਆਂ ਲੈਣੀਆਂ ਹਨ ?'' ਉਹ ਨਿਰੁਤਰ ਸੀ।

ਇਹ ਸਮਝਣਾ ਭਾਵੇਂ ਬੜਾ ਔਖਾ ਹੈ ਪਰ ਹੈ ਜ਼ਰੂਰੀ ਕਿ ਸਤਿਗੁਰੂ ਜੀ ਦੀ ਕੀ ਰਜ਼ਾ ਹੈ ? ਉਨ੍ਹਾਂ ਦੀਆਂ ਖੁਸ਼ੀਆਂ ਕਿਸ ਵਿਚ ਹਨ ? ਅਸੀਂ ਤਾਂ ਉਹਨਾਂ ਉੱਤੇ ਆਪਣਾ ਹੱਕ ਜਮਾਉਂਦੇ ਹਾਂ। ਪਰਵਾਰਕ ਸਾਂਝ ਹੋਣ ਕਰਕੇ, ਬਾਲ ਸਖਾਈ ਮਿੱਤਰ ਹੋਣ

ਕਾਰਨ, ਉਹਨਾਂ ਦੀ ਸੇਵਾ ਕਰਨ ਦਾ ਮਾਣ ਹੋਣ ਕਰਕੇ ਜਾਂ ਉਹਨਾਂ ਵਲੋਂ ਸੌਂਪਿਆ ਕਿਸੇ ਤਰ੍ਹਾਂ ਦਾ ਪੰਥਕ ਕੰਮ ਕਰਨ ਕਰਕੇ ਤੇ ਇੰਜ ਸਮਝਦੇ ਹਾਂ ਜਿਵੇਂ ਅਸੀਂ ਉਸ ਸਾਂਝ ਦਾ ਮੁੱਲ ਮੰਗ ਰਹੇ ਹੋਈਏ, ਸਿਮਰਨ, ਸੇਵਾ ਜਾਂ ਕਾਰਜ ਦੀ ਉਜਰਤ ਮੰਗ ਰਹੇ ਹੋਈਏ, ਉਹਨਾਂ ਪ੍ਰਤੀ ਮੰਗ ਪੱਤਰ ਪੇਸ਼ ਕਰ ਰਹੇ ਹੋਈਏ, ਧੰਨੇ ਭਗਤ ਵਾਂਗ। ਜਾਂ ਫਿਰ ਗੁਰਗੱਦੀ ਉੱਤੇ ਆਪਣਾ ਹੱਕ ਜਤਾ ਰਹੇ ਹੋਈਏ, ਪੁੱਤ ਪ੍ਰਿਥੀਏ ਵਾਂਗ ਜਾਂ ਪੋਤਰੇ ਰਾਮ ਰਾਏ ਵਾਂਗ। ਕੀਰਤਨੀਏ ਹੋ ਕੇ ਵੀ ਅਸੀਂ ਰੁੱਸ ਸਕਦੇ ਹਾਂ, ਸੱਤੇ ਬਲਵੰਡੇ ਵਾਂਗ।

ਇਕ ਹੋਰ ਮਿਸਾਲ ਹੈ :

ਇਕ ਵਾਰ ਇਕ ਵਡੇਰੀ ਉਮਰ ਦਾ ਸਿੱਖ, ਸੇਵਕਾਂ ਕੋਲੋਂ ਪੁੱਛਕੇ ਸਤਿਗੁਰੂ ਜੀ ਕੋਲੋਂ ਇਜਾਜ਼ਤ ਲੈ ਕੇ, ਮਸਤਾਨਗੜ੍ਹ (ਸਰਸਾ) ਸਤਿਗੁਰੂ ਜੀ ਨੂੰ ਅਰਜ਼ ਕਰਨ ਲੱਗਾ,

''ਸੱਚੇ ਪਾਤਸ਼ਾਹ ! ਐਨਾ ਚਿਰ ਹੋ ਗਿਆ ਭਜਨ ਕਰਦਿਆਂ ਕੁਝ ਦਿਓ।''

''ਕੀ ਦਿਆਂ ?''

''ਕੋਈ ਜ਼ਮੀਨ ਜਾਇਦਾਦ''। ਮੈਂ ਕੋਲ ਬੈਠਾ ਸੋਚ ਰਿਹਾ ਸਾਂ ਇਸ ਬਜ਼ੁਰਗ ਨੇ ਬਿਰਧ ਅਵਸਥਾ ਵਿਚ ਕਿਸ ਪਾਸੇ ਧਿਆਨ ਕੀਤਾ ਹੈ। ਮੰਗਣਾ ਨਾਮ-ਦਾਨ ਤੇ ਮੁਕਤੀ ਚਾਹੀਦੀ ਸੀ, ਮੰਗ ਰਿਹਾ ਹੈ ਕੁਝ ਹੋਰ। ਗੁਰੂ ਘਰ ਵਿਚ ਲੋੜਵੰਡ ਲਈ ਲੰਗਰ-ਪਾਣੀ, ਲੀੜਾ-ਕੱਪੜਾ, ਰਹਿਣ ਲਈ ਥਾਂ ਅਤੇ ਬਿਰਧਾਂ ਦੇ ਇਲਾਜ ਲਈ ਪ੍ਰਬੰਧ ਦਾ ਘਾਟਾ ਨਹੀਂ। ਫਿਰ ਲਾਲਚ ਹੀ ਹੈ ਨਾ ਜੋ ਜ਼ਮੀਨ ਮੰਗ ਰਿਹਾ ਹੈ। ਉਹ ਬਿਰਧ ਨੇ ਵਾਹ ਥੋੜਾ ਲੈਣੀ ਹੈ ! ਪੁੱਤਰਾਂ ਪੋਤਰਿਆਂ ਲਈ ਲਾਲਚ ਕਰ ਰਿਹਾ ਹੋਵੇਗਾ। ਭਲਾ ਕੀ ਖੱਟ ਰਿਹਾ ਹੈ ?

ਪਰ ਅਸੀਂ ਭਾਈ ਭਿਖਾਰੀ ਵਰਗੇ ਗੁਰੂ ਘਰ ਦੇ ਸਿੱਖ ਨਹੀਂ ਬਣਨਾ ਚਾਹੁੰਦੇ। ਉਸਨੇ ਪੁੱਤਰ ਦੇ ਧਾੜਵੀਆਂ ਹੱਥੋਂ ਮਾਰੇ ਜਾਣ ਤੋਂ ਪਹਿਲਾਂ ਅਫ਼ਸੋਸ ਕਰਨ ਆਇਆਂ ਦੇ ਬਿਠਾਉਣ ਲਈ ਤੱਪੜ ਵਿਛਾ ਲਏ ਸਨ। ਉਸਨੂੰ ਅੰਤਰਜਾਮੀ ਮੰਨ ਕੇ ਭਾਈ ਗੁਰਮੁਖ ਨੇ ਉਸ ਤੋਂ ਪੁਛਿਆ ਕਿ, ਤੁਸਾਂ ਸਤਿਗੁਰੂ ਅਰਜਨ ਦੇਵ ਜੀ ਤੋਂ ਪੁੱਤਰ ਦੀ ਲੰਮੀ ਉਮਰ ਨਹੀਂ ਮੰਗੀ। ਉਸ ਕਿਹਾ, ''ਕਰਤਾਰ ਦੇ ਭਾਣੇ ਵਿਚ ਕੁਤਰਕ ਕਰਨੀ ਪਾਪ ਹੈ, ਅਤੇ ਸਤਿਗੁਰਾਂ ਤੋਂ ਆਤਮ ਵਿਚਾਰ ਦੀ ਦਾਤ ਮੰਗਣੀ ਲੋੜੀਏ ਨਾ ਕਿ ਮਿਥਿਆ ਪਦਾਰਥਾਂ ਲਈ ਅਰਦਾਸ ਕਰਨੀ ਚਾਹੀਦੇ'' - ਮਹਾਨ ਕੋਸ਼।

ਭਾਈ ਮੰਝ ਵਰਗਾ ਗੁਰੂ ਦਾ ਸਿੱਖ ਵੀ ਹੋਰ ਹੁੰਦਾ ਹੈ। ਜਿਹੜਾ ਸਤਿਗੁਰੂ ਦੀ ਸ਼ਰਨ ਆਉਣ ਪਿਛੋਂ ਸੁਲਤਾਨੀਆ ਨਹੀਂ ਰਿਹਾ। ਲੰਗਰ ਦੇ ਬਾਲਣ ਦੇਣ ਦੀ ਸੇਵਾ ਕਰਦਾ ਰਿਹਾ। ਝੱਖੜ ਵਿਚ ਉਸਨੂੰ ਖੂਹ ਵਿਚ ਡਿੱਗੇ ਨੂੰ ਆਪਣੇ ਆਪ ਦੀ ਨਹੀਂ, ਸਿਰ ਉੱਤੇ ਚੁੱਕੇ ਲੰਗਰ ਲਈ ਲਿਆਂਏ ਜਾਣ ਵਾਲੇ ਸੁੱਕੇ ਬਾਲਣ ਦੀ ਪ੍ਰਵਾਹ ਸੀ।

ਸਿੱਖ ਉਹ ਵੀ ਹੋਏ ਹਨ ਜਿਨ੍ਹਾਂ ਭੁੱਖਾਂ ਝਾਗ ਕੇ, ਲੰਮੇ ਸਫ਼ਰ ਤੈਅ ਕਰ ਕੇ ਰੰਗੂਨ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ। ਗੁਰੂ ਦੇ ਲੰਗਰ ਲਈ ਵਿਤੋਂ ਵੱਧ ਮਾਇਆ ਦਿੱਤੀ। ਗੁਰੂ ਘਰ ਨੂੰ ਦਿੱਤਾ, ਲਿਆ ਨਹੀਂ। ਗੁਰੂ ਨਾਲ ਮੁਕਾਬਲਾ ਨਹੀਂ ਕੀਤਾ, ਉਹਨਾਂ ਨਾਲ ਬਹਿਸ ਨਹੀਂ ਕੀਤੀ। ਉਹਨਾਂ ਦਾ ਬਚਨ ਮੰਨਿਆਂ।

ਸਤਿਗੁਰੂ ਕਦੀ ਛੋਟਾ ਨਹੀਂ ਹੁੰਦਾ। ਉਹ ਦਰਯੋਧਨ ਦੇ ਦਰਬਾਰ ਵਿਚ ਗਿਆ, ਅਮਨ ਏਕਤਾ ਲਈ ਆਪਣਾ ਅਪਮਾਨ ਸਹਿੰਦਾ ਵੀ ਓਡਾ ਹੀ ਵੱਡਾ ਹੈ। ਕਿਉਂਕਿ ਉਹ "ਵਡਾ ਨਾ ਹੋਵੈ ਘਾਟਿ ਨ ਜਾਇ।" ਮਹਲਾ ੧।। ਉਹ ਸਰਗੁਣ ਹੈ ਜਾਂ ਨਿਰਗੁਣ ਕੋਈ

ਫ਼ਰਕ ਨਹੀਂ, ਸਾਨੂੰ ਭੁਲੇਖਾ ਹੀ ਪੈਂਦਾ ਹੈ।

ਅਸੀਂ ਉਸਨੂੰ ਆਪਣੀ ਗੱਲ ਮਨਾ ਕੇ ਵੀ ਵੱਡੇ ਨਹੀਂ ਹੁੰਦੇ। ਕਈ ਵਾਰ ਤਾਂ ਵੱਧ ਦੁਖ ਸਹਿੰਦੇ ਹਾਂ। ਜੇ ਅਨੰਦਪੁਰ ਦੇ ਕਿਲ੍ਹੇ ਵਿਚ ਮਝੈਲ ਸਿੱਖ ਸਤਿਗੁਰੂ ਗੋਬਿੰਦ ਸਿੰਘ ਜੀ ਨੂੰ ਬੇਦਾਵਾ ਦੇ ਕੇ ਨਾ ਆਉਂਦੇ ਤਾਂ, ਉਹਨਾਂ ਦੇ ਮਨ ਦੀ ਅਵਸਥਾ ਹੋਰ ਹੁੰਦੀ। ਕਿਸੇ ਨੂੰ ਅੰਤਮ ਸਾਹਾਂ ਸਮੇਂ ਬੇਦਾਵਾ ਪਾੜਨ ਦੀ ਅਰਜ਼ ਨਾ ਕਰਨੀ ਪੈਂਦੀ। ਗੁਰੂ ਤਾਂ ਦਿਆਲ ਹੈ ਉਸਨੇ ਤਾਂ ਬਖਸ਼ ਦੇਣਾ ਹੁੰਦਾ ਹੈ। ਪਰ ਅਸੀਂ ਆਪਣੇ ਅੰਦਰ ਝਾਤੀ ਮਾਰੀਏ।

ਅਸੀਂ ਸੋਚੀਏ ਗੁਰੂ ਤੋਂ ਕੀ ਲੈਣ ਵਿਚ ਸੁਖ ਹੈ। ਉਹ ਤਾਂ ਮਨ ਇੱਛੇ ਫਲ ਦੇ ਸਕਦਾ ਹੈ ਕਿਉਂਕਿ :

**ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ।।**

**(ਮਹਲਾ - ੫)**

ਸਾਨੂੰ ਫਲ ਸਾਡੀ ਇੱਛਾ ਅਨੁਸਾਰ ਮਿਲਣੇ ਹਨ, ਅਸੀਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਸਮੇਂ ਕਿਸ ਭਾਵਨਾ ਨਾਲ ਉਸ ਵਲ ਤੱਕਦੇ ਹਾਂ। ਪਿਤਾ, ਭਰਾ, ਪਤੀ, ਮਿੱਤਰ ਜਾਂ ਸਤਿਗੁਰੂ ਸੱਚੇ ਪਾਤਸ਼ਾਹ ਦੀ ਭਾਵਨਾ ਨਾਲ। ਅਸੀਂ ਉਸ ਤੋਂ ਕੀ ਮੰਗਦੇ ਹਾਂ ਨਾਮ, ਦਾਨ, ਇਸ਼ਨਾਨ, ਸਬਰ, ਸੰਤੋਖ ਜਾਂ ਕੁਝ ਹੋਰ।

**ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ।।**

**ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨਾ ਹੋਇ।।**

**(ਮਹਲਾ - ੫)**

ਸਾਨੂੰ ਇੱਛਾ ਕਰਨੀ ਚਾਹੀਦੀ ਹੈ, ਕਾਮ, ਕਰੋਧ, ਲੋਭ, ਮੋਹ, ਹੰਕਾਰ ਛੱਡਣ ਦੀ, ਸੁਖ ਦੀ ਪ੍ਰਾਪਤੀ ਦੀ, ਤ੍ਰਿਸ਼ਨਾ ਤੇ ਭੁਖ ਮਿਟਾਉਣ ਦੀ, ਦੁਰਮਤ ਦੀ ਮੈਲ ਉਤਾਰਨ ਦੀ, ਮਨ ਨੂੰ ਵੱਸ ਕਰਨ ਦੀ, ਦੁਖਾਂ ਭਰਮਾਂ ਤੇ ਦੁਬਿਧਾ ਦਾ ਨਾਸ ਕਰਨ ਦੀ, ਗ੍ਰਹਿਸਤ ਵਿਚ ਉਦਾਸ ਰਹਿਣ ਦੀ, ਬੰਧਨਾਂ 'ਤੋਂ ਟੁੱਟਣ ਅਤੇ ਮੁਕਤੀ ਪ੍ਰਾਪਤ ਕਰਨ ਦੀ, ਦੇਹ ਅੰਦਰ ਨਾਮ ਦਾ ਵਾਸ ਹੋਣ ਦੀ, ਸੰਸਾਰ ਸਾਗਰ ਤੋਂ ਤਰ ਜਾਣ ਦੀ, ਜਮ ਦਾ ਭੈਅ ਦੂਰ ਹੋ ਜਾਣ ਦੀ, ਆਪਣੇ ਕੁੱਲਾਂ ਦਾ ਉਧਾਰ ਕਰਨ ਦੀ। ਸਾਨੂੰ ਇੱਛਾ ਕਰਨੀ ਚਾਹੀਦੀ ਹੈ ਗਿਆਨ ਤੇ ਸੋਝੀ ਪ੍ਰਾਪਤ ਕਰਨ ਦੀ, ਸਹਿਜ ਗਤੀ ਦੀ ਪ੍ਰਾਪਤੀ ਦੀ, ਸੱਚੇ ਮਾਲਕ ਨਾਲ ਮੇਲ ਹੋਣ ਦੀ।

ਅਕਾਲ ਪੁਰਖ ਨਾਲ ਮੇਲ ਬਾਰੇ ਗੁਰੂ ਅਮਰ ਦਾਸ ਜੀ ਦੀ ਬਾਣੀ ਵਿਚ ਆਇਆ ਹੈ :

**ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ**

**ਹਰਿ ਬਿਨੁ ਅਵਰੁ ਨ ਕੋਈ।**

**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ**

**ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ।।**

ਅਸੀਂ ਕਿਰਤ ਵਿਰਤ ਕਰਕੇ ਪੈਸਾ ਕਮਾ ਸਕਦੇ ਹਾਂ, ਖਾਣਾ-ਪੀਣਾ, ਸ਼ੁਧ, ਸਵੱਛ ਤੇ ਪਵਿੱਤਰ ਰਖ ਕੇ ਦੇਹ ਅਰੋਗ ਰੱਖ ਸਕਦੇ ਹਾਂ। ਆਪਣੇ ਮਿਲਾਪੜੇ, ਦੂਜੇ ਦੇ ਕੰਮ ਆਉਣ ਵਾਲੇ ਤੇ ਤਿਆਗ ਭਾਵਨਾ ਦੇ ਸੁਭਾ ਕਰਕੇ ਆਪਣੇ ਸੰਬੰਧੀਆਂ ਤੇ ਮਿੱਤਰਾਂ ਵਿਚ ਪਛਾਣ ਕਾਇਮ ਕਰ ਸਕਦੇ ਹਾਂ। ਹੋਰ ਦੁਨਿਆਵੀ ਪਦਾਰਥ ਵੀ ਆਪਣੀ ਸਮਰਥਾ ਅਨੁਸਾਰ ਕਿਸੇ ਨਾ ਕਿਸੇ ਤਰ੍ਹਾਂ ਪ੍ਰਾਪਤ ਕਰ ਸਕਦੇ ਹਾਂ। ਫਿਰ ਇਸ ਤਰ੍ਹਾਂ ਦਾ ਕੁਝ ਕਿਉਂ ਮੰਗੀਏ ? ਲਾਹਾ ਲੈਣ ਆਏ ਹਾਂ। ਸਾਨੂੰ ਇਹ ਸੋਝੀ ਹੋਣੀ ਚਾਹੀਦੀ ਹੈ :

**ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ।।**

**ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ।।**

(ਮਹਲਾ ੩)

ਲਾਹਾ ਤਾਂ ਹੀ ਲਿਆ ਜਾ ਸਕਦਾ ਹੈ ਜੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਸਮੇਂ ਕੋਈ ਮੰਗ ਪੈਦਾ ਨਾ ਹੋਵੇ। ਇਹੀ ਮਨ ਵਿਚ ਆਵੇ :

**ਸਾਚੇ ਸਤਿਗੁਰੂ ਦਾਤਾਰਾ ।।**

**ਦਰਸਨੁ ਦੇਖਿ ਸਗਲ ਦੁਖ ਨਾਸਹਿ ਚਰਨ ਕਮਲ ਬਲਿਹਾਰਾ।।**

(ਮਹਲਾ ੫)

ਇਸ ਅਵਸਥਾ ਵਾਲਿਆਂ ਨੂੰ ਇਸ ਪ੍ਰਸ਼ਨ ਦਾ ਕਦੀ ਸਾਹਮਣਾ ਨਹੀਂ ਕਰਨਾ ਪਏਗਾ ਕਿ ਅਸਾਂ ਕੀ ਖੱਟਿਆ ?

# ਸੀਸ ਨਿਵਾਇਐ ਕਿਆ ਥੀਐ

ਸੀਸ ਨਿਵਾ ਕੇ ਹੀ ਮਨੁੱਖ ਕਿਸੇ ਦੂਸਰੇ ਪ੍ਰਤੀ ਆਪਣੀ ਸ਼ਰਧਾ, ਸਤਿਕਾਰ ਦਾ ਪ੍ਰਗਟਾਵਾ ਕਰਦਾ ਹੈ ਅਤੇ ਸੀਸ ਨਿਵਾਉਣ ਬਾਰੇ ਹੀ ਸਤਿਗੁਰੂ ਨਾਨਕ ਦੇਵ ਨੇ ਉਕਤ ਤੁਕਾਂਗ ਵਿਚ ਪ੍ਰਸ਼ਨ ਚਿੰਨ੍ਹ ਲਾ ਦਿੱਤਾ ਹੈ, ਕਿਸੇ ਵੀ ਅਨਜਾਣ ਦੇ ਦਿਮਾਗ ਵਿਚ ਸਹਿਜੇ ਹੀ ਸੁਆਲ ਪੈਦਾ ਹੋ ਜਾਂਦਾ ਹੈ ਕਿ ਜੇ ਸੀਸ ਨਿਵਾਉਣ ਨਾਲ ਕੁਝ ਨਹੀਂ ਹੋ ਜਾਂਦਾ ਤਾਂ ਹੁੰਦਾ ਕਿਸ ਨਾਲ ਹੈ ?

ਸੀਸ ਨਿਵਾਉਣਾ ਅਸਲ ਵਿਚ ਸੋਚ ਵਿਚ ਉਪਜੀ ਕਿਰਿਆ ਦਾ ਅਮਲੀ ਜਾਮਾ ਹੈ। ਆਮ ਤੌਰ 'ਤੇ ਆਪਣੇ ਬੱਚੇ ਨੂੰ ਚੰਗੀਆਂ ਆਦਤਾਂ ਸਿਖਾਉਂਦਾ ਮਨੁੱਖ, ਇਹ ਵੀ ਸਿਖਾਉਂਦਾ ਹੈ ਕਿ ਤੂੰ ਸੀਸ ਝੁਕਾ। ਬੱਚੇ ਨੂੰ, ਨਹੀਂ ਪਤਾ ਹੁੰਦਾ, ਕਿ ਉਹ ਕੀ ਕਰ ਰਿਹਾ ਹੈ ਪਰ ਜਦ ਵੀ ਉਹ ਮਾਂ ਦੇ ਕੁਛੜ ਚੜ੍ਹ ਕੇ, ਪਿਤਾ ਦੀ ਉਂਗਲ ਫੜ ਕੇ ਜਾਂ ਕਿਸੇ ਹੋਰ ਆਪਣੇ ਰਿਸ਼ਤੇਦਾਰ ਨਾਲ ਕਿਸੇ ਪੂਜਾ ਸਥਾਨ ਜਾਂ ਕਿਸੇ ਮਹਾਂਪੁਰਸ਼ ਕੋਲ ਜਾਂਦਾ ਹੈ ਤਾਂ ਉਸ ਨੂੰ ਨਾਲ ਲੈ ਜਾਣ ਵਾਲਾ ਆਪ ਸੀਸ ਝੁਕਾਉਂਦਾ ਹੈ। ਉਹ ਉਸ ਬੱਚੇ ਦਾ ਵੀ ਸੀਸ ਝੁਕਾ ਦੇਂਦਾ ਹੈ ਜਾਂ ਸੀਸ ਝੁਕਾਉਣ ਲਈ ਕਹਿ ਕੇ ਆਪਣਾ ਅਨੁਕਰਨ ਕਰਾਂਦਾ ਹੈ।

ਰਾਜ ਦਰਬਾਰਾਂ ਵਿਚ, ਪਾਠਸ਼ਾਲਾਵਾਂ ਵਿਚ, ਧਾਰਮਿਕ ਥਾਵਾਂ ਵਿਚ ਸਹਿਜੇ ਹੀ ਆਪਣੇ ਤੋਂ ਵੱਡੇ ਪ੍ਰਤੀ ਆਦਰ ਪ੍ਰਗਟ ਕਰਦਿਆਂ ਸੀਸ ਝੁਕਾਇਆ ਜਾਂਦਾ ਹੈ। ਇਹ ਅਦਬ ਕਰਨ ਦੀ ਇਕ ਵਿਧੀ ਹੈ। ਜਿਹੜਾ ਮਨੁੱਖ ਕਿਸੇ ਐਸੇ ਥਾਂ ਤੇ ਜਾ ਕੇ ਸੀਸ ਨਹੀਂ ਝੁਕਾਉਂਦਾ, ਉਸਨੂੰ ਬੇਅਦਬੀ ਕਰਨ ਵਾਲਾ ਸਮਝਿਆ ਜਾਂਦਾ ਹੈ। ਕਈ ਵਾਰ ਤਾਂ ਰਾਜ ਸੱਤਾ ਵਿਚ ਹਾਕਮਾਂ ਦਾ ਅਦਬ ਨਾ ਕਰਨ ਵਾਲਿਆਂ ਨੂੰ ਦੁੱਖ ਤਕਲੀਫ਼ ਸਹਿਣੀ ਪੈਂਦੀ ਹੈ ਤੇ ਅਦਬ ਕਰਨ ਵਾਲਾ ਸੁਖ ਸੁਵਿਧਾ ਪ੍ਰਾਪਤ ਕਰਦਾ ਹੈ।

ਦੂਜੇ ਦਾ ਅਦਬ ਕਰਨ ਨਾਲ ਉਸ ਵਲੋਂ ਕੁਝ ਪ੍ਰਾਪਤ ਹੁੰਦਾ ਹੈ ਜਾਂ ਨਹੀਂ ਇਹ ਤਾਂ ਵੱਖਰੀ ਗੱਲ ਹੈ। ਆਦਰਯੋਗ ਵਿਅਕਤੀ ਦਾ ਆਦਰ ਕਰਨ ਨਾਲ ਆਪਣੇ ਆਪ ਨੂੰ ਇਕ ਤਸੱਲੀ ਮਿਲਦੀ ਹੈ, ਸੰਤੁਸ਼ਟਤਾ ਹੁੰਦੀ ਹੈ ਅਤੇ ਆਪਣੇ ਅੰਦਰ ਹਲੀਮੀ ਦਾ ਅਹਿਸਾਸ ਹੁੰਦਾ ਹੈ ਜੋ ਹਉਮੈ ਦੇ ਕੰਡੇ ਨੂੰ ਨਹੀਂ ਰਹਿਣ ਦੇਂਦਾ।

ਪਰ ਹਉਮੈ ਕਈ ਉਹਨਾਂ ਵਿਅਕਤੀਆਂ ਵਿਚ ਵੀ ਹੁੰਦੀ ਹੈ ਜਿਹਨਾਂ ਦਾ ਵੇਖਣ ਨੂੰ ਤਾਂ ਸੀਸ ਝੁਕਿਆ ਹੋਇਆ ਹੁੰਦਾ ਹੈ, ਕਈ ਵਾਰ ਹੱਥ ਵੀ ਜੁੜੇ ਹੁੰਦੇ ਹਨ, ਉਹਨਾਂ ਦੀ ਜ਼ਬਾਨ ਵੀ ਸ਼ਹਿਦ ਵਰਗੇ ਮਿੱਠੇ ਬਚਨ ਸੁਣਾ ਰਹੀ ਹੁੰਦੀ ਹੈ, ਜਨ ਸਧਾਰਨ ਉੱਤੇ ਉਹਨਾਂ ਦੇ ਸੱਚੇ ਸੁੱਚੇ ਹੋਣ ਦਾ ਪ੍ਰਭਾਵ ਪੈਂਦਾ ਹੈ। ਉਹਨਾਂ ਦਾ ਸੀਸ ਨਿਵਾਉਣਾ, ਉਹਨਾਂ ਦੀ ਚਤੁਰਤਾ ਚਲਾਕੀ ਸਿੱਖਣ ਲਈ, ਦਿਮਾਗ ਦੇ ਆਖੇ ਲੱਗ ਕੇ, ਕੀਤੀ ਪ੍ਰਤਿਕਿਰਿਆ ਹੁੰਦੀ ਹੈ, ਲੋਕ ਵਿਖਾਲੇ ਲਈ ਭਰਮ ਪੈਦਾ ਕਰਨ ਲਈ, ਜਨ ਸਧਾਰਨ ਨੂੰ ਭਟਕਾਉਣ ਲਈ। ਜਿਸ ਨੂੰ ਸੀਸ ਝੁਕਾ ਰਹੇ ਹੁੰਦੇ ਹਨ ਉਹਨਾਂ ਦੀ ਉਸ ਪ੍ਰਤੀ ਨਾ ਸੱਚੀ ਮੁਹੱਬਤ ਹੁੰਦੀ ਹੈ, ਨਾ ਆਦਰ ਸਤਿਕਾਰ ਦੀ ਭਾਵਨਾ। ਉਹ ਜੀਵ ਤੋਂ ਲੈਕੇ ਅਕਾਲ ਪੁਰਖ ਤੱਕ, ਸਭ ਨਾਲ ਵਖਾਲਾ ਤੇ ਪਖੰਡ ਕਰ ਰਹੇ ਹੁੰਦੇ ਹਨ, ਉਹਨਾਂ ਦੇ ਮਨ ਵਿਚ ਕੁਝ ਹੋਰ ਹੁੰਦਾ ਹੈ ਤੇ ਬਾਹਰ ਕੁਝ ਹੋਰ। 'ਜਿਨ ਮਨਿ ਹੋਰੁ ਮੁਖਿ ਹੋਰੁ' ਹੈ ਸ਼ਾਇਦ ਉਹ ਹੀ ਮਨਮੁਖ ਹਨ।

ਐਸੇ ਵਿਅਕਤੀ ਦੇ ਕਿਸੇ ਵੀ ਬਾਹਰੀ ਕਰਮ ਨੂੰ ਸਤਿਗੁਰੂ ਜੀ ਨੇ ਚੰਗਾ ਨਹੀਂ

ਸਮਝਿਆ ਕਿਉਂਕਿ :

**ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ।।**

**ਇਕੁ ਭਉ ਲਥੀ ਨਾਤਿਆ ਦੋਇ ਭਾ ਚੜੀਅਸੁ ਹੋਰ।।**

**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ।।**

**(ਮਹਲਾ ੧)**

ਵਿਖਾਲੇ ਦੇ ਅਸਲ ਨੂੰ ਪ੍ਰਗਟ ਕਰਨ ਲਈ ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਭਾਂਡੇ ਦੀ ਮਿਸਾਲ ਦੇਂਦੇ ਹਨ। ਕਹਿੰ ਦਾ ਭਾਂਡਾ ਵੇਖਣ ਨੂੰ ਚਮਕਦਾਰ, ਉਜਲ ਲਗਦਾ ਹੈ, ਬੜਾ ਸੋਹਣਾ ਪਰ ਜੇ ਘੋਟੀਏ ਤਾਂ ਉਸਦੀ ਕਾਲਖ ਦੇ ਨਿਸ਼ਾਨ ਸਾਫ ਦਿਸਣਗੇ।

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ।।**

**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ।।**

**(ਸੂਹੀ ਮਹਲਾ ੧)**

ਬਾਣੀ ਅਨੁਸਾਰ ਕਾਲਖ ਤਾਂ ਪਛਾਣ ਲਈ ਪਰ ਮਨੁੱਖ ਦੇ ਅੰਦਰ ਦੀ ਕਾਲਖ ਨੂੰ ਪਛਾਨਣਾ ਕੋਈ ਸੌਖਾ ਕੰਮ ਨਹੀਂ। ਉਂਜ ਕਾਲਖ ਸਾਡੇ ਨੇੜੇ ਨੇੜੇ ਦਿਸ ਪੈਂਦੀ ਹੈ। ਕੋਰਟ ਕਚਹਿਰੀਆਂ ਵਿਚ ਤਾਂ ਅਜਕਲ੍ਹ ਐਸੇ ਗਵਾਹ ਥੋਕ ਵਿਚ ਭੁਗਤਦੇ ਹਨ ਜਿਹੜੇ ਆਪਣੇ ਦੀਨ-ਈਮਾਨ ਦੀ ਸੌਂਹ ਖਾ ਕੇ ਧਰਮ ਨਾਲੋਂ ਧੜੇ ਨੂੰ ਪਿਆਰ ਕਰਦੇ ਹਨ ਅਤੇ ਧੜੇ ਜਾਂ ਧਨ ਲਈ ਝੂਠ ਬੋਲਦੇ ਹਨ, ਸਫ਼ੈਦ ਝੂਠ। ਪਰ ਪਹਿਲਾਂ ਉਹ ਜੱਜ ਅਗੇ ਅਤੇ ਆਪਣੇ ਧਰਮ ਗ੍ਰੰਥ ਅੱਗੇ ਸੀਸ ਨਿਵਾਉਂਦੇ ਹਨ ਅਤੇ ਸੱਚੋ ਸੱਚ ਦੱਸਣ ਦੀ ਸਹੁੰ ਚੁੱਕਦੇ ਹਨ।

ਰਾਜ ਦਰਬਾਰ ਵਿਚ ਤਾਂ ਇਸ ਤਰ੍ਹਾਂ ਦੇ ਕਾਰਨਾਮਿਆਂ ਨਾਲ ਸੰਬੰਧਿਤ ਅਨੇਕ ਘਟਨਾਵਾਂ ਘਟਦੀਆਂ ਰਹੀਆਂ ਹਨ। ਜਿਨ੍ਹਾਂ ਬਾਰੇ ਪੜ੍ਹ ਸੁਣ ਕੇ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਜਿਸ ਵਿਅਕਤੀ ਨੂੰ ਕਦੀ ਸ਼ਹਿਨਸ਼ਾਹ ਮੰਨ ਕੇ ਸੀਸ ਝੁਕਾਇਆ ਜਾਂਦਾ ਸੀ, ਸੀਸ ਝੁਕਾਉਣ ਵਾਲਿਆਂ, ਉਸ ਦਾ ਹੀ ਸੀਸ ਕਲਮ ਕਰ ਦਿੱਤਾ। ਜਾਂ ਬਿਨਾਂ ਇਹ ਸੋਚਿਆਂ ਕਿ ਕੋਈ ਕੀ ਆਖੇਗਾ, ਤੱਤ ਫੱਟ ਉਸ ਦੇ ਵਿਰੋਧੀ ਧੜੇ ਵਿਚ ਸ਼ਾਮਲ ਹੋ ਗਏ ਅਤੇ ਉਸ ਦੇ ਰਾਜਭਾਗ ਨੂੰ ਵੱਡੇ ਤੋਂ ਵੱਡਾ ਨੁਕਸਾਨ ਪਹੁੰਚਾਇਆ।

ਰਾਜ ਦਰਬਾਰਾਂ ਵਿਚ ਹੀ ਨਹੀਂ ਸਮਾਜਿਕ ਤੇ ਧਾਰਮਿਕ ਅਦਾਰਿਆਂ ਵਿਚ ਪੁਆੜੇ ਦੀ ਜੜ੍ਹ ਬਹੁਤੇ ਉਹ ਵਿਅਕਤੀ ਹੁੰਦੇ ਹਨ ਜਿਹੜੇ ਉਸ ਪ੍ਰਤੀ ਬੇਵਫ਼ਾ ਹੁੰਦੇ ਹਨ ਜਿਸ ਨੂੰ ਉਹ ਸੀਸ ਝੁਕਾਉਂਦੇ ਹਨ।

ਸਮਾਜ ਦੇ ਕਈ ਸਿਰਕਰਦਾ ਬੰਦੇ ਆਪਣਾ ਸਮਾਂ, ਸ਼ਕਤੀ ਤੇ ਧਨ ਦਾ ਹਰਜ ਕਰਕੇ ਪੰਚਾਇਤੀ ਫੈਸਲੇ ਕਰਦੇ ਹਨ। ਇਹ ਫੈਸਲੇ ਕਿਸੇ ਤੋਂ ਲੈ ਕੇ ਮੁਕਰ ਜਾਣ, ਕਿਸੇ ਨਾਲ ਨਜਾਇਜ਼ ਲੜਾਈ-ਝਗੜਾ ਕਰਨ, ਪਤੀ-ਪਤਨੀ, ਪਿਓ-ਪੁੱਤਰ ਦੇ ਇਕ ਦੂਜੇ ਨੂੰ ਨੀਵੀਂ ਥਾਂ ਬਿਠਾਉਣ ਅਤੇ ਸਮਾਜ ਵਿਚ ਹੁੰਦੇ ਕਈ ਪ੍ਰਕਾਰ ਦੇ ਅਨਿਆਵਾਂ ਵਿਰੁੱਧ ਹੁੰਦੇ ਹਨ। ਝੂਠਾ ਵਿਅਕਤੀ ਕਈ ਵਾਰ ਪੰਚਾਇਤ ਸਾਹਮਣੇ ਆਪਣੀ ਗ਼ਲਤੀ ਮੰਨ ਜਾਂਦਾ ਹੈ ਅਗੋਂ ਲਈ ਠੀਕ ਰਸਤੇ 'ਤੇ ਚੱਲਣ ਦਾ ਵਾਇਦਾ ਕਰਦਾ ਸਿਰ ਝੁਕਾ ਕੇ, ਦਿੱਤੀ ਗਈ ਹਰ ਸਜਾ ਭੁਗਤਣ ਦਾ ਇਕਰਾਰ ਕਰਦਾ ਹੈ ਪਰ ਅਸਲ ਕੀ ਹੁੰਦਾ ਹੈ, ਪੰਚਾਂ ਦਾ ਆਖਾ

ਸਿਰ ਮੱਥੇ ਪਰਨਾਲਾ ਉਥੇ ਦਾ ਉਥੇ। ਐਸੇ ਵਿਅਕਤੀ ਦਾ ਸਿਰ ਝੁਕਾਉਣਾ ਅਦਬ ਨਹੀਂ। ਬੇਅਦਬੀ ਦਾ ਪ੍ਰਤੀਕ ਹੁੰਦਾ ਹੈ। ਐਸਾ ਵਿਅਕਤੀ ਸੱਚਾ-ਸੁੱਚਾ, ਸਾਊ-ਸ਼ਰੀਫ਼ ਧਰਮੀ ਨਹੀਂ ਸਮਝਿਆ ਜਾਂਦਾ ਸਗੋਂ ਦੰਭੀ ਪਖੰਡੀ ਸਮਝਿਆ ਜਾਂਦਾ ਹੈ। ਉਸ ਅੰਦਰ ਛਲ-ਕਪਟ ਹੁੰਦਾ ਹੈ। ਉਸ ਦਾ ਭੋਲਾ ਭਾਲਾ ਚਿਹਰਾ, ਤਾਂ ਕਿਸੇ ਦੀ ਮੱਛੀ ਫੜਨ ਲਈ ਪਾਈ ਕੁੰਡੀ ਹੁੰਦਾ ਹੈ।

ਇਸਤਰੀ ਵਿਚਾਰੀ ਤਾਂ ਕਈ ਵਾਰ ਐਸੇ ਵਿਅਕਤੀ ਕਰਕੇ ਮੱਛੀ ਵਾਂਗ ਜਾਲ ਵਿਚ ਫਸ ਜਾਂਦੀ ਹੈ। ਉਹ ਤਾਂ ਸਮਝਦੀ ਹੈ ਕਿ ਉਸ ਨੂੰ ਭਲੇ ਪੁਰਸ਼ ਦਾ ਜੀਵਨ ਸਾਥ ਮਿਲਿਆ ਹੈ ਪਰ ਜਦ ਉਹ ਸ਼ਰਾਬੀ ਕਬਾਬੀ, ਨਸ਼ਈ-ਵਿਸ਼ਈ, ਜੁਆਰੀਆ, ਮਨਖਟੂ, ਐਬੀ ਨਿਕਲਦਾ ਹੈ, ਗੱਲ ਗੱਲ ਤੇ ਉਸ ਨਾਲ ਮੰਦਾ ਬੋਲਦਾ ਹੈ, ਉਸਨੂੰ ਮਾਰਦਾ-ਕੁਟਦਾ ਹੈ। ਉਹ ਦੁਖੀ ਹੋਈ ਆਪਣੇ ਪੇਕਿਆਂ ਹਮਸਾਇਆਂ ਘਰ ਭਲੇ ਸਮੇਂ ਦੀ ਉਡੀਕ ਵਿਚ ਵਕਤ ਕੱਟਦੀ ਹੈ। ਪਰ੍ਹੇ ਪੰਚਾਇਤ ਬੈਠਦੀ ਹੈ; ਉਸਦੇ ਬੰਦੇ ਨੂੰ ਸੱਦਦੀ ਹੈ; ਉਹ ਅਗੋਂ ਨੂੰ ਸੁਧਰਨ ਦਾ ਇਕਰਾਰ ਕਰ ਕੇ, ਸੀਸ ਝੁਕਾ ਕੇ, ਉਸ ਨੂੰ ਲੈ ਆਉਂਦਾ ਹੈ ਪਰ ਫੇਰ ਓਹੀ ਕੁਝ ਵਾਪਰਦਾ ਹੈ ਜੋ ਅਸੁਖਾਵਾਂ ਹੁੰਦਾ ਹੈ, ਇੰਜ ਸੀਸ ਝੁਕਾਉਣ ਦਾ ਕੀ ਲਾਭ।

ਇਹ ਮਨ ਹੋਰ ਤੇ ਮੁਖ ਹੋਰ ਵਾਲੇ ਸੀਸ ਝੁਕਾਉਣ ਵਾਲੇ ਮਨੁੱਖ ਹੋ ਕੇ, ਕਿਸੇ ਵੀ ਭੇਸ ਵਿਚ ਬੈਠੇ, ਮਨੁੱਖਤਾ ਦੇ ਵੈਰੀ ਹਨ।

ਸਤਿਗੁਰੂ ਜੀ ਦਾ ਉਪਦੇਸ਼ ਇਹਨਾਂ ਲਈ ਸੱਚੇ ਸੁੱਚੇ ਮਨੁੱਖ ਬਣਨ ਦਾ ਹੈ। ਆਪ ਕਿਸੇ ਦਾ ਕੁਝ ਨਾ ਸੁਆਰਨ ਵਾਲੇ ਜਿਸ ਦੇ ਫਲ, ਫੁੱਲ, ਪੱਤੇ ਕੰਮ ਨਹੀਂ ਆਉਂਦੇ ਉਸ ਰੁੱਖ ਸਿੰਬਲ ਦੀ ਮਿਸਾਲ ਦੇ ਕੇ ਸਮਝਾਉਂਦੇ ਹਨ। ਸਿੰਬਲ ਵਰਗੇ ਹੋਣ ਦੇ ਉਲਟ ਚੰਗੇ ਗੁਣਾਂ ਦਾ ਤੱਤ ਸਾਰ ਮਿੱਠਾ ਬੋਲਣਾ ਤੇ ਨਿਉਂਕੇ ਚਲਣਾ ਹੈ ਕਿਉਂਕਿ ਤੱਕੜੀ ਦੇ ਨੀਵੇਂ ਪਲੜੇ ਦੇ ਭਾਰੇ ਹੋਣ ਵਾਂਗ ਝੁਕਿਆ ਪਾਸਾ ਹੀ ਭਾਰਾ ਹੈ। ਪਰ ਜੇ ਚੱਲਣ ਵੀ ਅੰਦਰੋਂ ਬਾਹਰੋਂ ਇਕ ਹੋ ਕੇ ਹੈ, ਨਹੀਂ ਤਾਂ ਨਿਓਂਣਾ ਉਸ ਸ਼ਿਕਾਰੀ ਦੇ ਨਿਓਂਣ ਦੇ ਵਾਂਗ ਹੈ ਜਿਸਦੀ ਸ਼ਿਕਾਰ ਨਾਲ ਹਮਦਰਦੀ ਨਹੀਂ ਹੁੰਦੀ ਸਗੋਂ ਉਸ ਨੇ ਸ਼ਿਕਾਰ ਦੀ ਜਾਨ ਲੈਣੀ ਹੁੰਦੀ ਹੈ :

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ।।**

**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ।। ਮਹਲਾ ੧**

ਅਸਲ ਵਿਚ ਹਿਰਦਾ ਸ਼ੁਧ ਕਰਕੇ ਨਿਓਂਣਾ ਸਾਡੇ ਅੰਦਰ ਨਿਮਰਤਾ ਸੁਖ-ਸ਼ਾਂਤੀ, ਲੋਕ-ਭਲਾਈ ਅਤੇ ਆਤਮ ਸੰਤੁਸ਼ਟਤਾ ਦੀ ਭਾਵਨਾ ਪੈਦਾ ਕਰਦਾ ਹੈ।

# ਟੂਟੈ ਨੇਹੁ ਕਿ ਬੋਲਹਿ ਸਹੀ

ਪ੍ਰੇਮ ਭਾਵੇਂ ਹੱਸ ਦੰਦਾਂ ਦੀ ਪ੍ਰੀਤ ਹੈ ਪਰ ਪ੍ਰੇਮ ਵੀ ਨੇਮ ਬਧ ਹੁੰਦਾ ਹੈ। ਨਾ ਪ੍ਰੇਮ ਹਰ ਇੱਕ ਨਾਲ ਹੁੰਦਾ ਹੈ, ਨਾ ਇਸ ਦੀ ਮਾਤਰਾ ਇੱਕੋ ਜਿਹੀ ਹੁੰਦੀ ਹੈ। ਹਾਂ ਪ੍ਰੇਮ ਸਦੀਵ ਕਾਲੀ ਹੁੰਦਾ ਹੈ। ਇਹ ਕਹਿਣਾ ਸੌਖਾ ਹੈ ਕਿ ਮੈਂ ਤੈਨੂੰ ਪ੍ਰੇਮ ਕਰਦਾ ਹਾਂ, ਕਰਨਾ ਔਖਾ ਹੈ ਤੇ ਨਿਭਾਉਣਾ ਉਸ ਤੋਂ ਵੀ ਔਖਾ। ਵਕਤੀ ਤੌਰ ਉੱਤੇ ਹਾਲਾਤ ਅਨੁਸਾਰ ਜਾਂ ਕਿਸੇ ਲੋੜ, ਸੁਆਰਥ ਨੂੰ ਮੁੱਖ ਰੱਖ ਕੇ ਸਾਂਝ ਤਾਂ ਇੱਕ ਵਾਰ ਬਣ ਜਾਂਦੀ ਹੈ ਪ੍ਰੇਮ ਨਹੀਂ ਪੈਦਾ ਹੁੰਦਾ। ਕਿਉਂਕਿ ਆਮ ਤੌਰ ਤੇ ਕੋਠਾ ਉਸਰਿਆ ਤਰਖਾਣ ਵਿਸਰਿਆ।

ਪ੍ਰੇਮ ਵਿਚ ਜਿਸ ਨੂੰ ਪ੍ਰੇਮ ਕੀਤਾ ਜਾਂਦਾ ਹੈ ਉਸ ਪ੍ਰਤੀ ਪ੍ਰੇਮ-ਪਿਆਰ ਆਦਰ-ਮਾਣ, ਸਤਿਕਾਰ ਸਭ ਦਾ ਭਾਵ ਹੁੰਦਾ ਹੈ। ਦੁਨਿਆਵੀ ਪ੍ਰੇਮ ਵਿਚ ਵੀ ਸਮੇਂ, ਸਥਾਨ ਤੇ ਰਿਸ਼ਤੇ ਦੀ ਵਿੱਥ ਪੈਣ ਨਾਲ ਪ੍ਰੀਤ ਗੰਢ ਖੁਲ੍ਹ ਜਾਂਦੀ ਹੈ, ਪੀਢੀ ਨਹੀਂ ਹੁੰਦੀ। ਫਿਰ ਇਹ ਪ੍ਰੇਮ ਇਸ਼ਕ ਹਕੀਕੀ ਨਹੀਂ, ਮਿਜ਼ਾਜੀ ਹੈ। ਇਸ਼ਕ ਹਕੀਕੀ ਅਕਾਲ ਪੁਰਖ ਨਾਲ ਕੀਤਾ ਜਾਂਦਾ ਹੈ ਜਾਂ ਫਿਰ ਉਸ ਨਿਰਗੁਣ ਦੇ ਸਰਗੁਣ ਸਰੂਪ ਸਤਿਗੁਰ ਨਾਲ।

ਸੰਸਾਰ ਵਿਚ ਨਾਰ ਭਤਾਰ ਦੇ ਪਿਆਰ ਦੀ ਸਾਂਝ ਬੜੇ ਨੇੜੇ ਆਲੇ ਦੁਆਲੇ ਵਿਚ ਵੇਖੀ ਜਾ ਸਕਦੀ ਹੈ। ਰਿਸ਼ਤੇ ਦੇ ਸਾਂਝ ਦੀ ਕੜੀ ਪਤੀ ਪ੍ਰਤੀ ਸਮਰਪਣ ਭਾਵ ਹੈ, ਉਸ ਨੂੰ ਰਿਝਾਉਣਾ ਹੈ, ਉਸ ਨਾਲ ਨਿਵ ਕੇ ਰਹਿਣਾ, ਸ਼ਹਿਦ ਵਰਗੇ ਮਿੱਠੇ ਬਚਨ ਬੋਲਣੇ ਤੇ ਉਸ ਦੀਆਂ ਲੋੜਾਂ, ਸੁਖ ਸੁਵਿਧਾਵਾਂ ਦਾ ਧਿਆਨ ਰਖਣਾ ਹੈ, ਆਪਣੇ ਫ਼ਰਜ਼ ਨੂੰ ਪਛਾਨਣਾ ਹੈ। ਜੇ ਕੋਈ ਕੰਮ ਕੰਤ ਨੂੰ ਚੰਗਾ ਨਹੀਂ ਲਗਦਾ ਤਾਂ ਉਸ ਤੋਂ ਮੁੱਖ ਮੋੜਨਾ ਹੈ। ਨਾਰ ਦੀ ਬਾਦਸ਼ਾਹਤ ਭਤਾਰ ਦੀ ਖ਼ੁਸ਼ੀ ਨਾਲ ਜੁੜੀ ਹੋਈ ਹੈ ਤਾਂ ਹੀ ਤਾਂ ਕਿਹਾ ਹੈ, "ਸੋਈ ਰਾਣੀ ਜੋ ਖਸਮੈ ਭਾਣੀ।"

ਪਰ ਜੇ ਸਤਿਬਚਨੀ ਹੋਣ ਦੀ ਥਾਂ ਕੋਈ ਅਗੋਂ ਬੋਲੇ, ਜਿਦ ਕਰੇ, ਅੜੀ ਕਰੇ, ਝਗੜਾ ਕਰੇ ਤਾਂ ਨਰੜ ਤਾਂ ਰਹਿ ਸਕਦਾ ਹੈ ਜੋੜੀ ਨਹੀਂ ਰਹਿ ਸਕਦੀ, ਕਿਉਂਕਿ ਪ੍ਰੀਤ ਗੰਢ ਟੁੱਟ ਜਾਂਦੀ ਹੈ।

ਜੇ ਏਸੇ ਮਿਸਾਲ ਨੂੰ ਸਿੱਖ ਆਪਣੇ 'ਤੇ ਢਾਲੇ ਤੇ ਸਾਰੇ ਗੁਣਾਂ ਨਾਲ ਆਪਣੇ ਰਿਸ਼ਤੇ ਦੇ ਦ੍ਰਿਸ਼ਟੀਕੋਣ ਤੋਂ ਵੇਖੇ ਤਾਂ ਉਹ ਸਤਿਗੁਰੂ ਸੱਚੇ ਪਾਤਸ਼ਾਹ ਪ੍ਰਤੀ ਪ੍ਰੀਤ ਕਾਇਮ ਰੱਖਣ ਵਿਚ ਆਪਣੇ ਥਾਂ ਨੂੰ ਸਮਝ ਸਕਦਾ ਹੈ।

ਘਰ ਵਿਚ ਆਮ ਤੌਰ 'ਤੇ ਪੁਰਸ਼ ਸਮਝਦਾ ਹੈ ਕਿ ਫ਼ਰਜ਼ ਤਾਂ ਉਸ ਦੀ ਜੀਵਨ ਸਾਥਣ ਦੇ ਹਨ, ਉਸ ਦੇ ਹੱਕ ਹਨ। ਗੁਰੂ ਨਾਲ ਰਿਸ਼ਤੇ ਦੀ ਹਾਲਤ ਵਿਚ ਸਤਿਗੁਰੂ ਜੀ ਦਾ ਮਾਣ ਸਤਿਕਾਰ ਕਿਵੇਂ ਕਰਨਾ ਹੈ। ਉਹਨਾਂ ਨਾਲ ਕਿਵੇਂ ਮਿੱਠਾ ਬੋਲਣਾ ਹੈ ਤੇ ਨਿਓਂ ਕੇ ਰਹਿਣਾ ਹੈ, ਬਚਨ ਮੰਨਣਾ ਹੈ ? ਸਿੱਖ ਦੇ ਫ਼ਰਜ਼ ਦਾ ਹਿੱਸਾ ਹਨ। ਉਸਦਾ ਹੱਕ ਨਹੀਂ ਕਿਉਂਕਿ ਫ਼ਿਲਾਸਫੀ ਕਰਮ ਦੀ ਹੈ, ਫਲ ਦੀ ਇੱਛਾ ਰੱਖਣ ਦੀ ਨਹੀਂ। ਉਂਜ ਇਹ ਸੋਚਣ ਦੀ ਲੋੜ ਹੈ ਕਿ ਜੇ ਅਸੀਂ ਸਤਿਗੁਰੂ ਦੀ ਸ਼ਰਨ ਜਾਣ ਲਈ ਇੱਕ ਕਦਮ ਤੁਰਾਂਗੇ ਤਾਂ ਉਹ ਕੋਟ ਪੈਂਡਾ ਅੱਗੇ ਹੋ ਕੇ ਆਉਣਗੇ। ਪਰ ਜੇ ਸਿੱਖ ਦਾ ਮਨ ਹੋਰ ਮੁਖ ਹੋਰ ਹੋਏਗਾ ਤਾਂ ਉਹ ਪਛਾਣਿਆ ਜਾਏਗਾ।

ਇੱਕ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਤੀ ਨਿਕਟਵਰਤੀ ਸੇਵਕ,

ਵਾਰ ਵਾਰ ਆਪ ਜੀ ਨੂੰ ਕਿਸੇ ਬਾਰੇ ਅਰਜ਼ ਕਰ ਰਿਹਾ ਸੀ, ''ਸੱਚੇ ਪਾਤਸ਼ਾਹ ਜੀ ਇਹ ਸਿੱਖ ਹੁਣ ਸੁਧਰ ਗਿਆ ਹੈ, ਇਸ 'ਤੇ ਕਿਰਪਾ ਕਰੋ।' ਸਤਿਗੁਰੂ ਜੀ ਹਰ ਵਾਰ ਬਚਨ ਕਰਦੇ, ''ਜਦੋਂ ਇਹ ਸੁਧਰ ਜਾਏਗਾ ਮੈਨੂੰ ਆਪੇ ਪਤਾ ਲੱਗ ਜਾਏਗਾ, ਤੈਨੂੰ ਸਿਫ਼ਾਰਸ਼ ਕਰਨ ਦੀ ਲੋੜ ਨਹੀਂ ਪਵੇਗੀ।''

ਇੱਕ ਹੋਰ ਗੱਲ ਪਤਾ ਲੱਗੀ ਕਿ ਇਕ ਵਾਰ ਸਤਿਗੁਰੂ ਜੀ ਨੇ ਕਿਤੇ ਪ੍ਰਸ਼ਾਦਾ ਛਕਣ ਜਾਣਾ ਸੀ। ਆਪ ਜੀ ਨੂੰ ਸੇਵਕਾਂ ਅਰਜ ਕੀਤੀ ਕਿ ਉਸ ਕੋਠੀ ਨਾ ਜਾਇਓ ਕਿਉਂਕਿ ਉਥੇ ਬੰਦੇ ਬੰਦੂਕਾਂ ਤਾਣੀ ਖੜੇ ਹਨ। ਉਸ ਕਾਰਨ ਆਪ ਜੀ ਦੀ ਸ਼ਾਨ ਵਿਚ ਕੋਈ ਫ਼ਰਕ ਨਾ ਪਵੇ। ਸਤਿਗੁਰੂ ਜੀ ਆਪਣੇ ਪਹਿਰੇਦਾਰਾਂ ਤੇ ਸੇਵਕਾਂ ਨੂੰ ਪਿੱਛੇ ਛੱਡ ਕੇ ਗਏ। ਅੰਦਰ ਗਏ ਤਾਂ ਗੱਲਾਂ ਹੋਣ ਲੱਗੀਆਂ, ਸਤਿਗੁਰੂ ਜੀ ਦੇ ਅਗੋਂ ਬੋਲਿਆ ਜਾਣ ਲੱਗਾ। ਹੁਕਮ ਮੰਨਣ ਦੀ ਥਾਂ ਆਪਣੀਆਂ ਦਲੀਲਾਂ ਪੇਸ਼ ਕੀਤੀਆਂ ਜਾਣ ਲੱਗੀਆਂ। ਸਤਿਗੁਰੂ ਦੇ ਪੱਖ ਨਾਲੋਂ ਆਪਣਾ ਪੱਖ ਸਹੀ ਸਾਬਤ ਕਰਨ ਦੀ ਕੋਸ਼ਿਸ਼ ਹੁੰਦੀ ਰਹੀ। ਸਤਿਗੁਰੂ ਜੀ ਨੇ ਘੰਟਿਆਂ-ਬੱਧੀ ਖੜੇ ਖੜੋਤੇ ਸਾਰੀਆਂ ਗੱਲਾਂ ਸੁਣੀਆਂ। ਹਰ ਗੱਲ ਦਾ ਸਹੀ ਪੱਖ **ਸਮਝਾਇਆ ਵੀ ਪਰ ਕੋਈ ਅਸਰ ਨਾ ਹੋਇਆ।** ਪਰ ਕੀ ਸਤਿਗੁਰੂ ਪ੍ਰਤੀ ਫ਼ਰਜ਼ ਵਾਲਾ ਰਿਸ਼ਤਾ ਨਿਭਾਇਆ ਗਿਆ ? ਕੀ ਹੁਕਮ ਮੰਨਣ ਦੇ ਸੁਖ ਨੂੰ ਅਨੁਭਵ ਕੀਤਾ ਗਿਆ? ਕੀ ਸਾਹਮਣੇ ਬੋਲ ਕੇ ਸੁਖ ਬਣਿਆ ? ਪ੍ਰੀਤ ਗੰਢ ਪੀਢੀ ਹੋਈ ? ਨਹੀਂ। ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਦਰਜ ਹੈ, **"ਟੂਟੈ ਨੇਹੁ ਕਿ ਬੋਲਹਿ ਸਹੀ"।** ਭਾਵ ਅਗੋਂ ਬੋਲਣ ਨਾਲ ਪਿਆਰ ਟੁੱਟਦਾ ਹੈ। ਅਗੋਂ ਬੋਲਣ ਲੱਗਿਆਂ ਸਾਡੇ ਸ਼ਬਦ ਚੰਗੇ ਨਹੀਂ ਹੁੰਦੇ। ਜੇ ਸ਼ਬਦ ਚੰਗੇ ਵੀ ਹੋਣ ਤਾਂ ਉਹਨਾਂ ਦੀ ਪੇਸ਼ਕਾਰੀ ਚੰਗੀ ਨਹੀਂ ਰਹਿੰਦੀ। ਜੇ ਪੇ ਸ਼ਕਾਰੀ ਵੀ ਸਹੀ ਰੱਖ ਲਈ ਜਾਏ ਤਾਂ ਵੀ ਸਾਡਾ ਹਾਵ ਭਾਵ, ਉਤਰਾ ਚੜਾਅ ਸਾਡੀ ਭਾਵਨਾ ਨੂੰ ਲੁਕਿਆਂ ਨਹੀਂ ਰਹਿਣ ਦੇਵੇਗਾ ਫਿਰ ਚਿਹਰਾ ਤਾਂ ਸਾਡੀ ਸੋਚ ਦਾ ਸ਼ੀਸ਼ਾ ਹੈ। ਸਾਹਮਣੇ ਖੜਾ ਵਿਅਕਤੀ ਸਾਡੇ ਸ਼ਬਦਾਂ ਤੋਂ ਵੱਧ ਸਾਡਾ ਚਿਹਰਾ ਵੀ ਪੜ੍ਹ ਲਵੇਗਾ। ਫਿਰ ਸਤਿਗੁਰ ਤਾਂ ਸਤਿਗੁਰ ਹੈ, ਸੱਚਾ ਪਾਤਸ਼ਾਹ ਸਤਿਪੁਰਖ ਨੂੰ ਜਾਨਣ ਵਾਲਾ ਉਸ ਅਗੇ ਸਾਡਾ ਮੁਲੱਮਾ ਬੇਪਛਾਣ ਨਹੀਂ ਰਹਿੰਦਾ ਤੇ ਕੁਬੋਲ ਬੋਲ ਕੇ ਅਸੀਂ ਖੱਟਿਆ ਕੀ,

**"ਟੂਟਿ ਪਰੀਤਿ ਗਈ ਬੁਰ ਬੋਲਿ।।" (ਗੁਰੂ ਨਾਨਕ)**

ਅਸੀਂ ਪ੍ਰੀਤ ਪਿਆਰ ਪਾਉਂਦੇ ਹਾਂ ਲਾਹਾ ਖੱਟਣ ਲਈ। ਪਰ ਲਾਹਾ ਤਾਂ ਹੁਕਮ ਮੰਨ ਕੇ ਖੱਟਿਆ ਜਾ ਸਕਦਾ ਹੈ। ਇਕ ਹੋਰ ਮਿਸਾਲ ਹੈ ਕਿਸੇ ਨੇ ਸੇਵਕ ਰੱਖਿਆ ਹੋਇਆ ਹੈ। ਉਸ ਸੇਵਕ ਨੂੰ ਤਨਖਾਹ ਦਿੱਤੀ ਜਾ ਰਹੀ ਹੈ। ਉਹ ਸੇਵਕ, **"ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ" (ਮਹਲਾ ੧)** ਪਰ ਜੇ ਸੇਵਕ ਆਪਣੇ ਆਪ ਨੂੰ ਚਤੁਰ ਸਿਆਣਾ ਸਮਝੇ ਮਾਲਕ ਨੂੰ ਮੱਤਾਂ ਦੇਣ ਲੱਗੇ। ਉਸ ਦਾ ਦੱਸਿਆ ਕੰਮ ਨਾ ਕਰੇ ਤਾਂ ਕੀ ਉਸ ਨੂੰ ਮਾਲਕ (ਖਸਮ) ਦਾ ਆਗਿਆਕਾਰ ਚਾਕਰ (ਸੇਵਕ) ਕਿਹਾ ਜਾ ਸਕਦਾ ਹੈ ? ਸਤਿਗੁਰੂ ਨਾਨਕ ਦੇਵ ਜੀ ਪ੍ਰਸ਼ਨ ਕਰਦੇ ਹਨ, **"ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ।।"** ਇਸ ਸੁਆਲ ਦਾ ਜਵਾਬ ਨਾਂਹ ਵਾਚਕ ਹੈ। ਕੇਵਲ ਇਹ ਹੀ ਨਹੀਂ ਕਿ ਉਹ ਸੇਵਕ ਕਹਿਲਵਾਉਣ ਦਾ ਜਾਂ ਸਤਿਗੁਰੂ ਦੀ ਸਥਿਤੀ ਵਿਚ ਸਿੱਖ ਅਖਵਾਉਣ ਦਾ ਅਧਿਕਾਰ ਗੁਆ ਬੈਠਦਾ ਹੈ। ਉਹ ਉਸ ਨਾਲ ਜੁੜੀ ਸੁਖ ਸੁਵਿਧਾ, ਸੁਖ ਸ਼ਾਂਤੀ ਨੂੰ ਵੀ ਗੁਆ ਬੈਠਦਾ ਹੈ। ਉਸ ਦਾ ਆਦਰ ਮਾਣ ਦੀ ਘਟਦਾ ਹੈ। ਜੇ ਉਹ ਸੋਚੇ ਕਿ ਮੈਂ ਕਿਸੇ ਵੇਲੇ ਮਾਲਕ ਕੋਲੋਂ ਤਰੱਕੀ ਪ੍ਰਾਪਤ ਕਰ ਸਕਦਾ ਹਾਂ, ਵੱਧ ਤਨਖਾਹ ਲੈ ਸਕਦਾ

ਹਾਂ, ਵੱਧ ਮਾਣ ਸਤਿਕਾਰ ਪ੍ਰਾਪਤ ਕਰ ਸਕਦਾ ਹਾਂ, ਉੱਚੀ ਪਦਵੀ ਪ੍ਰਾਪਤ ਕਰ ਸਕਦਾ ਹਾਂ ਤਾਂ ਸਤਿਗੁਰੂ ਨਾਨਕ ਦੇਵ ਜੀ ਨਿਰਣਾ ਦੇਂਦੇ ਹਨ, "**ਵਜਹੁ ਗਵਾਏ ਆਪਣਾ ਤਖਤਿ ਨਾ ਬੈਸਹਿ ਸੇਇ।।**" ਇਹ ਉਸ ਦੀ ਭੁੱਲ ਹੈ। ਅਗੋਂ ਬੋਲਿਆਂ ਦੂਜੇ ਦਾ ਦਿਲ ਨਹੀਂ ਜਿੱਤੀਦਾ ਸਗੋਂ ਬਣਦੀ ਥਾਂ ਵੀ ਗੁਆ ਬੈਠੀਦੀ ਹੈ।

ਇਹ ਇੱਕ ਸਮੱਸਿਆ ਹੈ, ਗੁੰਝਲ ਹੈ, ਸਵਾਲ ਹੈ ਕਿ ਜੇ ਅਗੋਂ ਬੋਲਿਆਂ, ਬੋਲ ਕੁਬੋਲ ਬੋਲਿਆਂ ਪ੍ਰੀਤ ਘਟਦੀ ਹੈ ਤਾਂ ਪ੍ਰੀਤ ਵਧੇ ਕਿਵੇਂ ? ਇਸ ਦਾ ਉੱਤਰ ਵੀ ਬਹੁਤ ਔਖਾ ਨਹੀਂ ਕਿ ਆਪਣੀ ਬੋਲ ਬਾਣੀ ਤੇ ਕਾਬੂ ਰੱਖਿਆ ਜਾਏ। ਆਪਣੇ ਹਾਵ ਭਾਵ ਸੰਤੁਲਿਤ ਰਖੇ ਜਾਣ। ਉਹ ਕਰਮ ਕੀਤਾ ਜਾਏ ਜੋ ਪ੍ਰੀਤਮ ਪਿਆਰੇ ਸਤਿਗੁਰੂ ਨੂੰ ਚੰਗਾ ਲਗੇ ਤਾਂ ਟੁੱਟੀ ਗੰਢੀ ਜਾ ਸਕਦੀ ਹੈ। ਬਖ਼ਸ਼ਸ਼ ਹੋ ਸਕਦੀ ਹੈ। ਮਾਫ਼ੀ ਮਿਲ ਸਕਦੀ ਹੈ। ਸੰਸਾਰ ਵਿਚ ਸਾਡਾ ਮੁੱਖ ਉਜਲਾ ਹੋ ਸਕਦਾ ਹੈ।

ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਲਿਖਿਆ ਹੈ, "**ਤੂਟੈ ਗੰਠਿ ਪੜੈ ਵੀਚਾਰ। ਗੁਰ ਸਬਦੀ ਘਰਿ ਕਾਰਜੁ ਸਾਰਿ।।**" ਸੋ ਵਿਚਾਰ ਕਰਿਆਂ ਗੰਢ ਪੈ ਸਕਦੀ ਹੈ। ਸਤਿਗੁਰੂ ਦੇ ਸ਼ਬਦ ਨੂੰ ਮੰਨਣ ਵਾਲੇ ਵਿਚਾਰ ਕਰਦੇ ਹਨ ਅਤੇ ਮੁਕਤੀ ਪ੍ਰਾਪਤ ਕਰਦੇ ਹਨ ਨੇਹੁ ਲਗਾ ਕੇ, ਸਚੀ ਪ੍ਰੀਤ ਕਰਕੇ, ਇਸ਼ਕ ਹਕੀਕੀ ਕਰਕੇ। ਪਰ ਇਸ ਨੂੰ ਤੋੜਨ ਵੇਲੇ ਆਪਣੇ ਪ੍ਰੀਤਮ ਪਿਆਰੇ ਨੂੰ ਜੇ ਅਗੋਂ ਬੋਲਣ, ਜੇ ਬੋਲ ਕੁਬੋਲ ਕਰਨ ਤਾਂ ਪ੍ਰੀਤ ਨਹੀਂ ਨਿਭਦੀ।

# ਝੂਠੈ ਧੰਧੈ ਮੋਹੁ

ਸਾਰੀ ਬਨਸਪਤੀ ਅਤੇ ਸਾਰੇ ਜੀਵਾਂ ਦੀਆਂ ਜੂਨਾਂ (ਮਨੁੱਖ ਨੂੰ ਛੱਡ ਕੇ) ਪ੍ਰਕਿਰਤੀ ਦੇ ਬਣਾਏ ਨੇਮਾਂ ਅਨੁਸਾਰ ਚਲਦੀਆਂ ਹਨ। ਉਹ ਉਪਜਦੀਆਂ ਹਨ, ਵਧਦੀਆਂ ਫੁਲਦੀਆਂ ਹਨ ਅਤੇ ਬਿਨਸ ਜਾਂਦੀਆਂ ਹਨ। ਮਨੁੱਖ ਮੋਹ ਦਾ ਬੱਧਾ ਆਪਣੇ ਘਰ ਦਾ ਸੁਖ ਬਣਾਉਣ ਤੇ ਪਰਵਾਰ ਪਾਲਣ ਵਿਚ ਲੱਗਾ ਰਹਿੰਦਾ ਹੈ।

ਮੋਹ ਸਨੇਹ ਹੈ, ਮੁਹੱਬਤ ਹੈ, ਇਹ ਭਰਮ ਭੁਲੇਖਾ ਤੇ ਅਗਿਆਨਤਾ ਹੈ। ਇਸ ਵਿਚ ਦੁਖ ਕਲੇਸ਼ ਹੈ। ਮਨੁੱਖ ਐਵੇਂ ਸਮਝਦਾ ਹੈ ਕਿ ਇਹ ਘਰ ਪਰਵਾਰ, ਬਾਲ-ਬੱਚੇ, ਰਿਸ਼ਤੇਦਾਰ, ਕੁਟੰਬ ਸਭ ਉਸਦਾ ਆਪਣਾ ਹੈ। ਉਹਨਾਂ ਲਈ ਉਹ ਸਭ ਕੁਝ ਕਰਨ ਲਈ ਦਿਨ ਰਾਤ ਇੱਕ ਕਰ ਰਿਹਾ ਹੁੰਦਾ ਹੈ। ਉਸਦੀ ਤਸੱਲੀ ਨਹੀਂ ਹੁੰਦੀ, ਤ੍ਰਿਪਤੀ ਨਹੀਂ ਹੁੰਦੀ ਤਾਂ ਉਹ ਆਪਣੇ ਆਪ ਨੂੰ ਕੰਮਾਂਕਾਰਾਂ ਵਿਚ ਹੋਰ ਖਚਿਤ ਕਰ ਲੈਂਦਾ ਹੈ। ਮਨੁੱਖ ਤੇ ਉਸਦੀ ਦੁਨੀਆਂ ਦੀ ਇਸ ਬਿਰਤੀ ਬਾਰੇ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ,

**ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ।।**

ਇਹ ਮੋਹ ਜਾਲ ਕਿਸ ਤਰ੍ਹਾਂ ਦਾ ਹੈ, ਮਨੁੱਖ ਨੂੰ ਕਿਸ ਤਰ੍ਹਾਂ ਦੇ ਚੱਕਰ ਵਿਚ ਫਸਾਈ ਰੱਖਦਾ ਹੈ, ਇਹ ਕੀ ਕੰਮ ਕਰਦਾ ਹੈ, ਕਿਵੇਂ ਕਰਦਾ ਹੈ, ਕਿਸ ਦੇ ਨੇੜੇ ਕਰਦਾ ਹੈ ਤੇ ਕਿਸ ਤੋਂ ਦੂਰ ਕਰਦਾ ਹੈ, ਇਸ ਨਾਲ ਮਨੁੱਖ ਦਾ ਕਿਸ ਤਰ੍ਹਾਂ ਦਾ ਰਿਸ਼ਤਾ ਹੋਵੇ ਆਦਿ ਬਾਰੇ ਗੁਰੂ ਨਾਨਕ ਦੇਵ ਜੀ ਆਸਾ ਰਾਗ ਵਿਚ ਲਿਖਦੇ ਹਨ :

**ਮੋਹੁ ਕੁਟੰਬੁ ਮੋਹੁ ਸਭ ਕਾਰ।। ਮੋਹੁ ਤੁਮ ਤਜਹੁ ਸਗਲ ਵੇਕਾਰ।।**
**ਮੋਹੁ ਅਰੁ ਭਰਮੁ ਤਜਹੁ ਤੁਮ ਬੀਰ।। ਸਾਚੁ ਨਾਮੁ ਰਿਦੈ ਰਵੈ ਸਰੀਰ।।ਰਹਾਉ।।**
**ਸਚੁ ਨਾਮੁ ਜਾ ਨਵ ਨਿਧਿ ਪਾਈ।। ਰੋਵੈ ਪੂਤੁ ਨ ਕਲਪੈ ਮਾਈ।।**
**ਏਤੁ ਮੋਹਿ ਡੂਬਾ ਸੰਸਾਰ।। ਗੁਰਮੁਖਿ ਕੋਈ ਉਤਰੈ ਪਾਰਿ।।**
**ਏਤੁ ਮੋਹਿ ਫਿਰਿ ਜੂਨੀ ਪਾਹਿ।। ਮੋਹੇ ਲਾਗਾ ਜਮ ਪੁਰਿ ਜਾਹਿ।।**
**ਗੁਰ ਦੀਖਿਆ ਲੇ ਜਪੁ ਤਪੁ ਕਮਾਹਿ।। ਨਾ ਮੋਹੁ ਤੂਟੈ ਨਾ ਥਾਇ ਪਾਹਿ।।**
**ਨਦਰਿ ਕਰੇ ਤਾ ਇਹੁ ਮੋਹੁ ਜਾਇ।। ਨਾਨਕ ਹਰਿ ਸਿਉ ਰਹੈ ਸਮਾਇ।।**

ਇਸ ਸ਼ਬਦ ਵਿਚ ਸਪਸ਼ਟ ਹੈ ਕਿ ਸੰਤਾਨ, ਟੱਬਰ ਤੇ ਅਪਣੱਤ ਦਾ ਭਾਵ ਮੋਹ ਹੀ ਪੈਦਾ ਕਰਦਾ ਹੈ। ਮੋਹ ਹੀ ਦੁਜਾਇਗੀ ਪੈਦਾ ਕਰਦਾ ਹੈ। ਮੋਹ ਸਾਰੇ ਵਿਕਾਰ ਪੈਦਾ ਕਰਦਾ ਹੈ। ਇਸ ਮੋਹ ਨੇ ਸਾਰਾ ਸੰਸਾਰ ਡੋਬਿਆ ਹੈ। ਮੋਹ ਵਿਚ ਖਚਿਤ ਮਨੁੱਖ ਜਮਪੁਰੀ ਜਾਂਦਾ ਹੈ। ਉਸ ਦਾ ਪਾਰ ਉਤਾਰਾ ਨਹੀਂ ਹੁੰਦਾ। ਉਹ ਆਵਾਗਵਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਉਸਦੀ ਘਾਲਣਾ ਥਾਇ ਨਹੀਂ ਪੈਂਦੀ। ਮੋਹ ਗੁਰੂ ਦੀ ਦੀਖਿਆ ਲਿਆਂ ਵੀ ਨਹੀਂ ਜਾਂਦਾ। ਇਸ ਮੋਹ ਨੂੰ ਛੱਡ ਦੇਣਾ ਚਾਹੀਦਾ ਹੈ। ਜਿਨ੍ਹਾਂ ਨੇ ਮੋਹ ਦਾ ਤਿਆਗ ਕੀਤਾ ਹੈ, ਉਨ੍ਹਾਂ ਸੱਚੇ ਨਾਮ ਨੂੰ ਆਪਣੇ ਅੰਦਰ ਮਾਣਿਆਂ ਹੈ। ਉਨ੍ਹਾਂ ਦੇ ਹਿਰਦੇ ਅੰਦਰ ਸੱਚ ਦਾ ਨਾਮ ਖ਼ਜ਼ਾਨਾ ਵੱਸ ਗਿਆ ਹੈ। ਮੋਹ ਗੁਰਮੁਖਾਂ ਤੋਂ ਬਿਨਾਂ ਸਭਨਾਂ ਨੂੰ ਡੋਬ ਲੈਂਦਾ ਹੈ। ਇਸ ਤੋਂ ਛੁਟਕਾਰਾ ਤਾਂ ਹੁੰਦਾ ਹੈ ਜੇ ਮਾਲਕ ਦੀ ਨਜ਼ਰ ਸਵੱਲੀ ਹੋਵੇ ਅਤੇ ਮਨੁੱਖ ਹਰੀ ਨਾਲ ਇੱਕਮਿੱਕ ਹੋਇਆ ਰਹੇ।

ਮੋਹ ਦੇ ਬੰਧਨ ਬਾਰੇ ਚੌਥੇ ਪਾਤਸ਼ਾਹ ਨੇ ਵੀ ਫ਼ੁਰਮਾਇਆ ਹੈ ਕਿ ਮਨਮੁਖ

ਇਸ ਵਿਚ ਬੱਝਦਾ ਹੈ, ਗੁਰਮੁਖ ਛੁੱਟਦਾ ਹੈ :

**ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜ ਸਜੁਤੀਆ।।**

**ਜਨ ਨਾਨਕ ਗੁਰਮੁਖਿ ਉਭਰੇ ਗੁਰ ਸਬਦੀ ਹਉਮੈ ਛੁਟੀਆ।।**

ਇਹ ਮੋਹ ਉਹ ਪ੍ਰੇਮ ਨਹੀਂ ਹੁੰਦਾ, ਜਿਸ ਕਰਕੇ ਪ੍ਰਭੂ ਨੂੰ ਪਾਈਦਾ ਹੈ। ਮੋਹ ਵਿਚ ਇਨਸਾਨ ਆਪਣੇ ਸਰੀਰ, ਬੀਵੀ, ਬੱਚਿਆਂ, ਰਿਸ਼ਤੇਦਾਰਾਂ, ਮਜ਼ਹਬਾਂ ਤੇ ਕੌਮਾਂ ਵਿਚ ਜਕੜਿਆ ਰਹਿੰਦਾ ਹੈ। ਉਸ ਅੰਦਰ ਸਮੁੱਚੀ ਮਨੁੱਖਤਾ ਲਈ ਪ੍ਰੇਮ ਨਹੀਂ ਹੁੰਦਾ। ਜੀਵ ਪ੍ਰੇਮ ਤਾਂ ਦੂਰ ਦੀ ਗੱਲ ਹੈ। ਉਹ ਤੰਗ ਦਿਲ ਹੁੰਦਾ ਹੈ। ਆਪਣੇ ਬੇਗਾਨੇ ਦੇ ਚੱਕਰ ਵਿਚ, ਦੋਸਤੀ-ਦੁਸ਼ਮਣੀ ਬਣਾਉਂਦਾ ਹੈ। ਮੋਹ ਕਰਨ ਵਾਲਾ ਵਿਵੇਕ ਤੋਂ ਕੰਮ ਨਹੀਂ ਲੈਂਦਾ। ਉਹ ਉਲਾਰ ਹੁੰਦਾ ਹੈ। ਖ਼ੁਦਗਰਜ਼ ਹੁੰਦਾ ਹੈ। ਬਾਲਮੀਕ ਵਰਗਾ ਵਿਅਕਤੀ ਖ਼ੁਦਗਰਜ਼ੀ ਕਰਕੇ ਹੀ ਡਾਕੇ ਮਾਰਦਾ ਸੀ। ਉਹ ਰਾਹ ਜਾਂਦੇ ਕਿਸੇ ਦਾ ਲਿਹਾਜ਼ ਨਹੀਂ ਸੀ ਕਰਦਾ, ਜੋ ਕੁਝ ਕਿਸੇ ਕੋਲ ਹੁੰਦਾ, ਲੁੱਟ-ਖੋਹ ਲੈਂਦਾ ਅਤੇ ਲਿਆ ਕੇ ਆਪਣੇ ਪਰਵਾਰ ਨੂੰ ਦੇ ਕੇ ਖੁਸ਼ ਹੁੰਦਾ ਹੈ। ਪਰ ਜਦ ਉਸਨੂੰ ਲੱਗਾ ਕਿ ਇਹ ਤਾਂ ਝੂਠੇ ਧੰਧੇ ਲਗਣ ਵਾਲੀ ਗੱਲ ਹੈ। ਸੰਤਾਂ ਸਾਧੂਆਂ ਨੇ ਉਸ ਨੂੰ ਪ੍ਰੇਮ ਦਾ ਅਰਥ ਸਮਝਾ ਦਿੱਤਾ ਤਾਂ ਮਾਲਾ ਫੜ ਕੇ ਬੈਠ ਗਿਆ। ਉਸ ਦਾ ਜੀਵਨ ਹੀ ਬਦਲ ਗਿਆ।

ਫਿਰ ਨਾ ਉਸ ਅੰਦਰ ਕੋਈ ਮੈਲ ਸੀ, ਨਾ ਉਸਨੂੰ ਆਪਣੇ-ਬੇਗਾਨੇ ਦੀ ਵੰਡ ਕਰਨ ਦੀ ਲੋੜ ਸੀ, ਨਾ ਭਟਕਣ ਸੀ। ਬੱਸ ਅਕਾਲ ਪੁਰਖ ਨਾਲ ਇਕਾਗਰ ਹੋਣ ਕਰਕੇ ਅਤੇ ਉੱਤਮ ਗ੍ਰੰਥ ਲਿਖਣ ਕਰਕੇ ਆਪਣਾ ਨਾਂ ਰੌਸ਼ਨ ਕਰ ਗਿਆ।

ਮਨੁੱਖਾਂ ਲਈ ਜਦੋਂ ਤਕ ਪ੍ਰੇਮ ਵਿਛੋੜਾ ਬਣਿਆਂ ਰਿਹਾ ਸੁਖ ਨਹੀਂ ਬਣਿਆ, ਧੀਰਜ ਨਹੀਂ ਆਇਆ। ਰੂਹਾਂ ਭਟਕਦੀਆਂ ਰਹੀਆਂ।

ਗੁਰੂ ਅਰਜਨ ਦੇਵ ਜੀ ਵਸਾਖ ਦੇ ਮਹੀਨੇ ਦਾ ਚੇਤਾ ਕਰਾਂਦੇ ਹੋਏ ਫ਼ੁਰਮਾਉਂਦੇ ਹਨ ਵਿਛੁੜੀਆਂ ਹੋਈਆਂ ਰੂਹਾਂ ਨੂੰ ਪ੍ਰੀਤਮ ਪਿਆਰ ਦਾ ਪ੍ਰੇਮ ਮਿਲੇ ਬਿਨਾਂ ਸੰਤੋਖ ਨਹੀਂ ਮਿਲਦਾ। ਮਨੁੱਖੀ ਸਰੀਰਾਂ ਵਿਚ ਰੂਹਾਂ ਭਟਕਦੀਆਂ ਰਹਿੰਦੀਆਂ ਹਨ, ਉਹ ਆਪਣੇ ਸੱਜਣ ਪੁਰਖ ਨੂੰ ਭੁੱਲ ਜਾਂਦੀਆਂ ਹਨ, ਛਲ ਰੂਪੀ ਮਾਇਆ ਦੇ ਗੇੜ ਵਿਚ ਪਈਆਂ ਰਹਿੰਦੀਆਂ ਹਨ। ਉਹਨਾਂ ਲਈ ਚੇਤੇ ਰੱਖਣ ਵਾਲੀ ਗੱਲ ਹੈ ਕਿ ਸੱਜਣ ਪੁਰਸ਼ ਬਿਨਾਂ, ਕਿਸੇ ਨੇ ਉਹਨਾਂ ਦਾ ਸਾਥ ਨਹੀਂ ਦੇਣਾ। ਨਾ ਪੁੱਤਰਾਂ ਨੇ, ਨਾ ਇਸਤਰੀ ਨੇ, ਨਾ ਧਨ ਪਦਾਰਥ ਨੇ। ਉਸ ਅਵਿਨਾਸ਼ੀ ਪ੍ਰਮਾਤਮਾ ਦੇ ਨਾਮ ਨੇ ਹੀ ਸਾਥ ਦੇਣਾ ਹੈ। ਫਿਰ ਵੀ ਸਾਰੀ ਦੁਨੀਆਂ ਸੰਸਾਰ ਦੇ ਮੋਹ ਦੇ ਝੂਠੇ ਧੰਧਿਆਂ ਵਿਚ ਫਸ ਫਸ ਕੇ ਮਰੀ ਪਈ ਹੈ। ਇਹਨਾਂ ਝੂਠੇ ਧੰਧਿਆਂ ਰਾਹੀਂ ਇਕੱਤਰ ਕੀਤੀ ਕਿਸੇ ਵਸਤੂ ਨੇ ਨਾਲ ਨਹੀਂ ਜਾਣਾ। ਅਗੇ ਤਾਂ ਹਰੀ ਦਾ ਨਾਮ ਜਾਣਾ ਹੈ। ਉਸ ਅਕਾਲ ਪੁਰਖ ਨੂੰ ਵਿਸਾਰਨ ਦਾ ਵਿਗੋਚਾ ਹੈ। ਇਸ ਨਾਲ ਖ਼ਰਾਬ ਹੋਈਦਾ ਹੈ ਕਿਉਂਕਿ ਉਸ ਬਿਨਾਂ ਕੋਈ ਨਹੀਂ ਹੈ। ਉਹ ਪ੍ਰਭੂ ਦੀ ਚਰਨੀਂ ਲੱਗਿਆਂ ਹੀ ਸ਼ੋਭਾ ਫੈਲਦੀ ਹੈ। ਸਤਿਗੁਰੂ ਜੀ ਪ੍ਰਭੂ ਨੂੰ ਪ੍ਰਾਰਥਨਾ ਕਰਦੇ ਹਨ, ਕਿ ਜੀਵ ਦਾ ਉਸ ਨਾਲ ਮਿਲਾਪ ਹੋਵੇ। ਵਸਾਖ ਦਾ ਸੁਖ ਵੀ ਏਸੇ ਨਾਲ ਜੁੜਿਆ ਹੋਇਆ ਹੈ ਕਿ ਉਸ ਹਰੀ ਸੰਤ ਨਾਲ ਮਿਲਾਪ ਬਣਿਆ ਰਹੇ।

ਉਸ ਹਰੀ ਨਾਲ ਮਿਲਾਪ ਕਰਨ ਵਾਲਿਆਂ ਦੀ ਅਤੇ ਉਸ ਦੇ ਬਣਾਏ ਜੀਵਾਂ ਨੂੰ ਸਤਾਉਣ ਵਾਲਿਆਂ ਦਾ ਮੁਕਾਬਲਾ ਕਰਨ ਵਾਲਿਆਂ ਦੀ, ਜ਼ੁਲਮ ਜ਼ਬਰ ਵਿਰੁੱਧ ਖਲੋਣ ਵਾਲਿਆਂ ਦੀ, ਜਥੇਬੰਦੀ ਵਸਾਖੀ ਵਾਲੇ ਦਿਨ ਤਿਆਰ ਕੀਤੀ ਗਈ।

ਸਤਿਗੁਰੂ ਗੋਬਿੰਦ ਸਿੰਘ ਜੀ ਨੇ 1699 ਈ: ਵਿਚ ਗਊ ਗ਼ਰੀਬ ਦੀ ਰਾਖੀ ਲਈ ਤੀਸਰਾ ਪੰਥ ਚਲਾਇਆ। ਉਸ ਪੰਥ ਦੇ ਪਿਛੋਕੜ ਵਿਚ ਸਾਡਾ ਅਮੀਰ ਅਧਿਆਤਮਿਕ ਵਿਰਸਾ ਸੀ। ਗੁਰੂ-ਸਿੱਖ ਪ੍ਰੰਪਰਾ ਸੀ।

ਤਲੀ ਤੇ ਸਿਰ ਰੱਖ ਕੇ ਉਹ ਹੀ ਸੂਰਮਾ ਨਿੱਤਰ ਸਕਦਾ ਸੀ ਜੋ ਝੂਠੇ ਮੋਹ ਨੂੰ ਤਿਆਗੇ। ਅਕਾਲ ਪੁਰਖ ਦਾ ਸਿਮਰਨ ਕਰੇ ਅਤੇ ਜ਼ਾਲਮ ਨਾਲ ਲੋਹਾ ਲਏ। ਏਸੇ ਲਈ ਕਲਗੀਧਰ ਪਾਤਸ਼ਾਹ ਨੇ ਐਸੇ ਹੀ ਸੂਰਮੇ ਤਿਆਰ ਕੀਤੇ। ਤੀਸਰੇ ਪੰਥ-ਖਾਲਸਾ ਪੰਥ ਵਿਚ ਵੀ ਸਮੇਂ ਨਾਲ ਕਮੀਆਂ ਕੁਰੀਤੀਆਂ ਆ ਗਈਆਂ। ਉਸਨੂੰ ਫੇਰ ਗੁਰਮਰਯਾਦਾ ਨਾਲ ਜੋੜਨ ਲਈ, ਸਤਿਗੁਰੂ ਰਾਮ ਸਿੰਘ ਜੀ ਨੇ 1857 ਈ: ਦੀ ਵਸਾਖੀ ਨੂੰ, ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਉੱਚਾ ਸੁੱਚਾ ਜੀਵਨ ਜਿਉਣ ਦੀ ਜਾਚ ਦੱਸੀ। ਉਹਨਾਂ ਦੱਸਿਆ ਕਿ ਜੇ ਵਿਦੇਸ਼ੀ ਹਾਕਮ ਮੁਗਲ, ਸਾਡਾ ਮਿਤ ਨਹੀਂ ਸੀ ਤਾਂ ਅੰਗਰੇਜ਼ ਵੀ ਸਾਡਾ ਹਮਸਾਇਆ ਨਹੀਂ। ਉਸ ਦੇ ਰਾਜ ਭਾਗ ਖਿਲਾਫ ਡਟ ਜਾਓ। ਇਹ ਉਸ ਲਈ ਹੀ ਕਰਨਾ ਸੰਭਵ ਸੀ ਜੋ ਮੋਹ ਮਾਇਆ ਤੋਂ ਮੁਕਤ ਹੋਵੇ। ਸੋ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਮੋਹ ਮਾਇਆ ਤੋਂ ਮੁਕਤ ਕੀਤਾ, ਝੂਠੇ ਧੰਧਿਆਂ ਤੋਂ ਛੁਡਾਇਆ ਅਤੇ "**ਇਕਸ ਹਰਿ ਕੇ ਨਾਮ**" ਨਾਲ ਜੋੜ ਕੇ ਸੰਤ ਖਾਲਸਾ ਬਣਾਇਆ।

# ਕਰਜ਼ ਉਤਾਰਿਆ ਸਤਿਗੁਰੂ

ਇੱਕ ਮਨੁੱਖ ਨੂੰ ਆਪਣੀ ਲੋੜ-ਥੋੜ ਪੂਰੀ ਕਰਨ ਵਾਸਤੇ ਕਿਸੇ ਦੂਸਰੇ ਤੋਂ ਆਰਥਿਕ ਮਦਦ ਲੈਣੀ ਪੈ ਸਕਦੀ ਹੈ। ਕਰਜ਼ ਲੈਣ ਵਾਲਾ, ਦੇਣ ਵਾਲੇ ਦੀ ਹਰ ਸ਼ਰਤ ਮੰਨਣ ਨੂੰ ਤਿਆਰ ਹੁੰਦਾ ਹੈ। ਪਰ ਕਈ ਵਾਰ ਕਰਜ਼ ਵਾਪਸ ਕਰਨ ਵੇਲੇ ਚਲਾਕੀ ਵਰਤਦਾ ਹੈ। ਕਈ ਤਾਂ ਟਰਕਾਉਂਦੇ ਹਨ ਤੇ ਨਾ ਪੂਰੇ ਕਰਨ ਵਾਲੇ ਵਾਇਦੇ ਕਰਦੇ ਹਨ ਪਰ ਕਈ ਮੁੱਕਰ ਜਾਂਦੇ ਹਨ। ਇਸ ਦੇ ਸਿੱਟੇ ਵਜੋਂ ਸੰਬੰਧ ਵਿਗੜਦੇ ਹਨ, ਚੰਗੇ ਸੰਬੰਧਾਂ ਵਿਚ ਤਰੇੜ ਆ ਜਾਂਦੀ ਹੈ ਅਤੇ ਨਾ ਭਰਿਆ ਜਾਣ ਵਾਲਾ ਪਾੜਾ ਪੈ ਜਾਂਦਾ ਹੈ ਜਿਸ ਕਾਰਨ ਮਾਲੀ ਦੇ ਨਾਲ ਨਾਲ ਜਾਨੀ ਨੁਕਸਾਨ ਵੀ ਹੋ ਸਕਦਾ ਹੈ।

ਕਰਜਾ ਨਾ ਵਾਪਸ ਕਰਨ ਦੇ ਵਿਚਾਰ ਨੂੰ ਸਮੂਲ ਖ਼ਤਮ ਕਰਨ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ,

**"ਕਰਜਾ ਲੈ ਕੇ ਨਾ ਦੇਣਾ ਏਹ ਚੋਰੀ ਧਾੜੇ ਤੋਂ ਵੀ ਵੱਡਾ ਪਾਪ ਹੈ।"**

ਸਤਿਗੁਰੂ ਜਗਜੀਤ ਸਿੰਘ ਜੀ ਨੇ ਮਰਯਾਦਾ ਦੀ ਉਲੰਘਣਾ ਕਰ ਚੁੱਕੇ ਪਰ ਅਗੋਂ ਲਈ ਮਰਯਾਦਾ ਵਿਚ ਰਹਿਣ ਦੀ ਭਾਵਨਾ ਰੱਖਣ ਵਾਲੇ ਸਿੱਖਾਂ ਲਈ ਬਖ਼ਸ਼ਸ਼ ਦੇ ਦਰ ਖੋਲ੍ਹ ਦਿੱਤੇ। ਇਸ ਨਾਲ ਉਹਨਾਂ ਇਹ ਵੀ ਹੁਕਮ ਕੀਤਾ ਕਿ ਲੈਣਾ ਲਉ ਤੇ ਦੇਣਾ ਦਿਉ। ਸੋ ਜੇ ਕਿਸੇ ਦਾ ਕਿਸੇ ਨਾਲ ਲੈਣ ਦੇਣ ਹੈ ਉਹ ਮੁਕਾ ਲਿਆ ਜਾਏ।

ਕਰਜ਼ਾ ਲੈ ਕੇ ਵਾਪਸ ਨਾ ਕਰਨ ਵਾਲਾ ਕਿੰਨਾ ਵੀ ਢੀਠ ਹੋਵੇ, ਆਤਮ ਗਿਲਾਨੀ ਦਾ ਸ਼ਿਕਾਰ ਹੋ ਹੀ ਜਾਂਦਾ ਹੈ। ਦੂਸਰੇ ਸਾਹਮਣੇ ਉਹ ਭਾਵੇਂ ਕੋਈ ਵੀ ਦਲੀਲ ਦੇ ਕੇ ਆਪਣੇ ਆਪ ਨੂੰ ਸਹੀ ਸਾਬਤ ਕਰਨ ਦੀ ਕੋਸ਼ਿਸ਼ ਕਰੇ, ਆਪਣੀ ਮਜਬੂਰੀ ਦਾ ਵਾਸਤਾ ਪਾਏ, ਆਪਣੇ ਆਪ ਅੱਗੇ ਉਹ ਝੂਠਾ ਹੀ ਹੁੰਦਾ ਹੈ।

ਕਰਜ਼ ਲੈ ਕੇ ਨਾ ਮੋੜਨ ਵਾਲਾ ਕਦੀ ਸਥਾਈ ਸੁਖ ਨਹੀਂ ਲੈ ਸਕਦਾ ਕਿਉਂਕਿ ਇਕ ਤਾਂ ਕਰਜ਼ਾ ਦੇਣ ਵਾਲੇ ਦੀ ਆਤਮਾ ਉਸਨੂੰ ਕੋਸਦੀ ਹੈ, ਦੂਜਾ ਉਸ ਦਾ ਸਮਾਜ ਵਿਚ ਇਤਬਾਰ ਖ਼ਰਾਬ ਹੋ ਜਾਂਦਾ ਹੈ, ਤੀਜਾ ਉਹ ਰਕਮ ਆਪਣੇ ਹੱਕ ਹਲਾਲ ਦੀ ਕਮਾਈ ਦੀ ਰਕਮ ਵਾਂਗ ਵਧਦੀ ਫੁਲਦੀ ਨਹੀਂ, ਚੌਥਾ ਉਸਦੀ ਔਲਾਦ ਵੀ ਉਸੇ ਵਰਗੀ ਸਮਝੀ ਜਾਂਦੀ ਹੈ। ਇੰਜ ਆਵਾ ਹੀ ਊਤ ਜਾਂਦਾ ਹੈ। ਜੇ ਲਿਆ ਕਰਜ਼ਾ ਸਮੇਂ ਸਿਰ ਮੋੜ ਦਿੱਤਾ ਜਾਵੇ ਤਾਂ ਇੰਜ ਲਗਦਾ ਹੈ ਜਿਵੇਂ ਸਵੇਰ ਦਾ ਭੁੱਲਾ ਸ਼ਾਮ ਨੂੰ ਘਰ ਮੁੜ ਆਇਆ ਹੋਵੇ।

ਰਿਣ ਮੁਕਤ ਹੋਣਾ ਮਨੁੱਖ ਲਈ ਜ਼ਰੂਰੀ ਵੀ ਹੈ, ਚੰਗਾ ਵੀ, ਸੁਖਦਾਇਕ ਵੀ ਅਤੇ ਸਿਰ ਉੱਚਾ ਕਰਨ ਦਾ ਇਕ ਸਾਧਨ ਵੀ।

ਰਿਣ ਜਾਂ ਕਰਜ਼ ਕੇਵਲ ਆਰਥਿਕ ਹੀ ਨਹੀਂ ਹੁੰਦਾ। ਉਹ ਸਮਾਜਕ ਵੀ ਹੁੰਦਾ ਹੈ ਅਤੇ ਅਧਿਆਤਮਕ ਵੀ। ਜੇ ਕਿਸੇ ਨੇ ਕਿਸੇ ਤੋਂ ਉਧਾਰ ਨਹੀਂ ਲਿਆ, ਜੇ ਕਿਸੇ ਨੇ ਕਿਸੇ ਦਾ ਕੋਈ ਪੈਸਾ ਨਹੀਂ ਦੇਣਾ ਤਾਂ ਉਹ ਵੀ ਕਰਜ਼ਾਈ ਹੋ ਸਕਦਾ ਹੈ। ਉਸ ਕਰਜ਼ ਤੋਂ ਮੁਕਤ ਹੋਣਾ ਵੀ ਉਸ ਲਈ ਜ਼ਰੂਰੀ ਹੈ।

ਛਾਂਦੋਗ ਉਪਨਿਸ਼ਦ ਅਨੁਸਾਰ ਸੰਸਾਰ ਵਿਚ ਪੈਦਾ ਹੋਣ ਵਾਲਾ ਹਰ ਵਿਅਕਤੀ ਤ੍ਰਿੰਨ ਜਣਿਆਂ ਦਾ ਕਰਜ਼ਾਈ ਹੈ। ਇਹ ਤਿੰਨ ਜਣੇ ਹਨ - ਮਾਤਾ-ਪਿਤਾ, ਗੁਰੂ ਅਤੇ ਦੇਵ।

ਮਾਤਾ-ਪਿਤਾ ਸੰਤਾਨ ਪੈਦਾ ਕਰਦੇ ਹਨ, ਉਸ ਨੂੰ ਪਾਲਦੇ ਹਨ। ਆਮ ਕਹਾਵਤ ਹੈ, ਮਾਂ ਬੱਚੇ-ਬੱਚੀ ਨੂੰ ਸੁੱਕੇ ਥਾਂ ਪਾ ਕੇ ਆਪ ਉਸ ਗਿੱਲੇ ਕੀਤੇ ਬਿਸਤਰੇ ਤੇ ਸੌਂਦੀ ਹੈ। ਬੱਚੇ ਦਾ ਨਾਮਾਤਰ ਦੁੱਖ ਦਰਦ ਉਹਨਾਂ ਲਈ ਬੇਚੈਨੀ ਪੈਦਾ ਕਰ ਦੇਂਦਾ ਹੈ। ਬੱਚੇ ਦੀ ਸਿਹਤਮੰਦੀ, ਸ਼ੁਹਰਤ, ਤਰੱਕੀ ਉਹਨਾਂ ਨੂੰ ਖ਼ੁਸ਼ੀ ਪ੍ਰਦਾਨ ਕਰਦੀ ਹੈ। ਮਾਪੇ ਸੰਤਾਨ ਨੂੰ ਪੜ੍ਹਾਉਂਦੇ-ਲਿਖਾਉਂਦੇ ਅਤੇ ਕੰਮ-ਧੰਦੇ ਲਾਉਂਦੇ ਹਨ। ਉਹ ਆਪਣਾ ਭਵਿੱਖ ਉਹਨਾਂ ਵਿਚ ਵੇਖਦੇ ਹਨ।

ਔਲਾਦ ਦਾ ਫ਼ਰਜ਼ ਉਦੋਂ ਸ਼ੁਰੂ ਹੁੰਦਾ ਹੈ ਜਦੋਂ ਮਾਪਿਆਂ ਦਾ ਫ਼ਰਜ਼ ਮੁੱਕਦਾ ਹੈ। ਜੇ ਮਾਪਿਆਂ ਦਾ ਬੱਚਿਆਂ ਪ੍ਰਤੀ ਚੰਗਾ ਪਾਲਣ ਪੋਸ਼ਣ ਕਰਨ ਦਾ ਫ਼ਰਜ਼ ਹੈ ਤਾਂ ਉਹਨਾਂ ਦਾ ਬੱਚਿਆਂ ਤੋਂ ਕੁਝ ਆਸ ਰੱਖਣ ਦਾ ਵੀ ਹੱਕ ਹੈ। ਬੱਚੇ ਇਹ ਹੱਕ ਅਦਾ ਕਰ ਸਕਦੇ ਹਨ। ਸਮਾਜਕ ਮਰਯਾਦਾ ਅਨੁਸਾਰ ਵਿਆਹ ਕਰਵਾ ਕੇ ਆਪਣਾ ਘਰ ਗ੍ਰਿਹਸਤ ਵਸਾ ਕੇ, ਸੰਤਾਨ ਪੈਦਾ ਕਰਕੇ ਅਤੇ ਮਾਪਿਆਂ ਦੀ ਸੇਵਾ ਕਰਕੇ।

ਮਾਤਾ-ਪਿਤਾ ਦੇ ਰਿਣ ਤੋਂ ਮੁਕਤ ਹੋਣ ਲਈ ਜ਼ਰੂਰੀ ਹੈ ਗ੍ਰਿਹਸਤ ਮਾਰਗ ਵਿਚ ਰਹਿਣਾ। ਪਤੀ-ਪਤਨੀ ਦਾ ਏਕ ਜੋਤਿ ਦੋਇ ਮੂਰਤੀ ਹੋ ਕੇ ਰਹਿਣਾ, ਬੱਚਿਆਂ ਦਾ ਚੰਗਾ ਪਾਲਣ ਪੋਸ਼ਣ ਕਰਨ ਅਤੇ ਮਾਪਿਆਂ ਦੀ ਸੇਵਾ ਕਰਨਾ ਏਸੇ ਦਾ ਹਿੱਸਾ ਹੈ।

ਜਿਹੜੇ ਪਤੀ-ਪਤਨੀ ਰੋਜ਼ ਲੜਦੇ ਝਗੜਦੇ ਤਲਾਕ **ਲੈ ਲੈਣ**, ਜਿਨ੍ਹਾਂ ਦੇ ਬੱਚੇ ਮਾਪਿਆਂ ਦੇ ਹੁੰਦਿਆਂ ਵੀ ਯਤੀਮਾਂ ਵਾਂਗ ਪਲਣ, ਜਿਨ੍ਹਾਂ ਦੇ ਮਾਪਿਆਂ ਦਾ ਬੁਢਾਪਾ ਰੁਲ ਜਾਏ, ਉਹ ਮਾਤਾ-ਪਿਤਾ ਦੇ ਰਿਣ ਤੋਂ ਮੁਕਤ ਨਹੀਂ ਹਨ।

ਗੁਰੂ ਦਾ ਰਿਣ ਮਨੁੱਖ 'ਤੇ ਉਦੋਂ ਹੁੰਦਾ ਹੈ ਜਦੋਂ ਗੁਰੂ ਤੋਂ ਸਿੱਖਿਆ ਲਈ ਜਾਂਦੀ ਹੈ। ਇਹ ਸਿੱਖਿਆ ਸੰਸਾਰਕ ਹੈ, ਭਾਸ਼ਾ ਦਾ ਗਿਆਨ, ਵਿਗਿਆਨ ਦਾ, ਗਣਿਤ ਦਾ ਗਿਆਨ ਆਦਿ। ਜਾਂ ਕੰਮ ਧੰਦੇ ਦੀ ਸਿੱਖਿਆ, ਉਹ ਵਪਾਰ ਦੀ, ਵਿਹਾਰ ਦੀ, ਤਕਨੀਕੀ, ਡਾਕਟਰੀ ਕੋਈ ਵੀ ਹੋ ਸਕਦੀ ਹੈ। ਪਰ ਇਹ ਗੁਰੂ ਪ੍ਰੰਪਰਾ ਜੀਵਿਤ ਰਹਿਣੀ ਚਾਹੀਦੀ ਹੈ, ਦੀਵੇ ਤੋਂ ਦੀਵਾ ਜਗਣਾ ਚਾਹੀਦੀ ਹੈ ਕਿਉਂਕਿ :

**ਦੀਵਾ ਬਲੈ ਅੰਧੇਰਾ ਜਾਇ। ਬੇਦ ਪਾਠ ਮਤਿ ਪਾਪਾ ਖਾਇ।**

**ਉਗਵੈ ਸੂਰੁ ਨ ਜਾਪੈ ਚੰਦੁ। ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ।**

**(ਮਹਲਾ ੧)**

ਪੜ੍ਹਨ-ਪੜ੍ਹਾਉਣ ਦਾ ਸਿਲਸਿਲਾ ਚੱਲਣਾ ਚਾਹੀਦਾ ਹੈ, ਅਨਪੜ੍ਹਤਾ ਦਾ ਹਨੇਰੇ ਤੋਂ ਦੂਰ ਹੋਣਾ ਚਾਹੀਦਾ ਹੈ। ਹਨੇਰਾ ਬਾਹਰ ਦਾ ਜਾਂ ਅੰਦਰ ਦਾ ਕਿਸੇ ਪ੍ਰਕਾਰ ਦਾ ਹੋ ਸਕਦਾ ਹੈ।

ਤੀਜਾ ਰਿਣ ਹੈ ਦੇਵ-ਰਿਣ ਵੈਦਿਕ ਕਾਲ ਤੋਂ ਦੇਵਤਿਆਂ ਦਾ ਕਰਜ਼ ਉਤਾਰਿਆ ਜਾਂਦਾ ਹੈ ਹਵਨ-ਜਗ, ਪੂਜਾ-ਪਾਠ, ਭਗਤੀ ਕਰਕੇ। ਗੁਰਬਾਣੀ ਅਨੁਸਾਰ ਗੁਰੂ ਨੂੰ ਵੀ ਦੇਵ ਕਿਹਾ ਗਿਆ ਹੈ:

**ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ।। (ਭਗਤ ਕਬੀਰ)**

**ਅਗਨਿ ਨਿਵਾਰੀ ਸਤਿਗੁਰ ਦੇਵ। ਸੇਵਕ ਅਪੁਨੀ ਲਾਇਓ ਸੇਵ।। (ਮਹਲਾ ੫)**

ਮਨੁੱਖ ਉਸ ਸਤਿਗੁਰੂ ਦੇਵ, ਗੁਰਦੇਵ ਦਾ ਵੀ ਰਿਣੀ ਹੈ। ਇਹ ਕਰਜ਼ ਉੱਤਰ

ਸਕਦਾ ਹੈ ਸਤਿਗੁਰੂ ਦਾ ਹੁਕਮ ਮੰਨਿਆਂ, ਉਸਦੀ ਆਗਿਆ ਦਾ ਪਾਲਣਾ ਕਰਦਿਆਂ, ਉਸ ਦੀ ਦੱਸੀ ਮਾਣ ਮਰਯਾਦਾ ਨੂੰ ਅਪਣਾਇਆਂ, ਉਸ ਦੀਆਂ ਖੁਸ਼ੀਆਂ ਪ੍ਰਾਪਤ ਕੀਤਿਆਂ।

ਗੁਰੂ ਤੋਂ ਚੁੱਕੇ ਰਿਣ ਬਾਰੇ ਗੁਰੂ ਰਾਮਦਾਸ ਜੀ ਨੇ ਬਾਣੀ ਵਿਚ ਲਿਖਿਆ ਹੈ :

**ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ।**

**ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ।**

ਮਤਲਬ ਕਿ ਸਤਿਗੁਰੂ ਦੇ ਕੀਤੇ ਪਰਉਪਕਾਰਾਂ ਦਾ ਸਾਡੇ ਤੇ ਬਹੁਤ ਰਿਣ ਹੈ ਜਿਸ ਕਰਕੇ ਸਾਡੇ ਮੱਥੇ ਉਤੇ ਗੁਰੂ ਦਾ ਗੁਲਾਮ ਹੋਣ ਦਾ ਦਾਗ਼ ਲੱਗਾ ਹੋਇਆ ਹੈ। ਬਹੁਤ ਸਮਾਂ ਪਹਿਲਾਂ ਬੰਦਿਆਂ ਦੀ ਖ਼ਰੀਦੋ-ਫ਼ਰੋਖ਼ਤ ਹੁੰਦੀ ਸੀ। ਖ਼ਰੀਦਿਆ ਗਿਆ ਬੰਦਾ ਗੁਲਾਮ ਕਹਾਉਂਦਾ ਸੀ। ਉਸ ਦੀ ਪਛਾਣ ਰੱਖਣ ਲਈ ਉਸ ਦੇ ਮੱਥੇ ਤੇ ਸਦਾ ਦਿਸਣ ਵਾਲਾ ਦਾਗ਼ ਲਗਾਇਆ ਜਾਂਦਾ ਸੀ। ਮਸਤਕਿ ਦਾਗੁ ਦਗ਼ਾਨਾ ਵਾਕ ਅੰਸ਼ ਗੁਲਾਮ ਪ੍ਰੰਪਰਾ ਦੇ ਪਿਛੋਕੜ ਵਿਚ ਹੈ। ਪਰ ਸਤਿਗੁਰੂ ਜੀ ਦੀ ਗੁਲਾਮੀ ਸਾਡੀ ਮੁਕਤੀ ਲਈ ਹੈ। ਸਤਿਗੁਰੂ ਨੇ ਸਾਡੇ ਉੱਤੇ ਪਰਉਪਕਾਰ ਕੀਤਾ ਹੈ ਅਤੇ ਨਾ ਤਰੇ ਜਾਣ ਵਾਲੇ ਭਵ ਸਾਗਰ ਤੋਂ ਪਾਰ ਕੀਤਾ ਹੈ। ਐਸੇ ਉਸ ਸਤਿਗੁਰੂ ਦੇ ਪਰਉਪਕਾਰ ਦੇ ਰਿਣ ਤੋਂ ਸਿੱਖ ਨੇ ਮੁਕਤ ਹੋਣਾ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਕੇਵਲ ਨਾਮ ਦੇ ਪ੍ਰਚਾਰ ਦਾ ਆਹਰ ਕੀਤਾ ਹੈ। ਜੇ ਇਕ ਪਾਸੇ ਸਤਿਗੁਰੂ ਦੇ ਕੀਤੇ ਪਰਉਪਕਾਰ ਦਾ ਸਿੱਖ ਸਿਰ ਕਰਜ਼ ਹੈ ਦੂਜੇ ਪਾਸੇ ਉਸ ਕਰਜ਼ ਤੋਂ ਛੁਟਕਾਰਾ ਵੀ ਗੁਰੂ ਕਿਰਪਾ ਦੁਆਰਾ ਸੰਭਵ ਹੈ। ਉਹ ਕਿਰਪਾ ਸਤਿਗੁਰੂ ਨੇ ਭਜਨ ਬੰਦਗੀ ਦਾ ਪ੍ਰਵਾਹ ਚਲਾ ਕੇ ਸਾਰੇ ਜੀਵ ਜੰਤੂਆਂ ਤੇ ਕੀਤੀ ਹੈ, ਜਿਸ ਨਾਲ ਪ੍ਰਭੂ ਦਾ ਪ੍ਰਤਾਪ ਫੈਲਿਆ ਹੈ। ਸਤਿਗੁਰੂ ਅਰਜਨ ਦੇਵ ਜੀ ਦੀ ਬਾਣੀ ਅਨੁਸਾਰ :

**ਜੀਅ ਜੰਤ ਸੁਪ੍ਰਸੰਨ ਭਏ ਦੇਖਿ ਪ੍ਰਭ ਪਰਤਾਪ।**

**ਕਰਜੁ ਉਤਾਰਿਆ ਸਤਿਗੁਰੂ ਕਰਿ ਆਹਰੁ ਆਪ।।**

ਹਰ ਮਨੁੱਖ ਦਾ ਫ਼ਰਜ਼ ਬਣਦਾ ਹੈ ਕਿ ਉਹ ਸਤਿਗੁਰੂ ਦਾ ਸਿੱਖ ਬਣੇ, ਉਸਦਾ ਕ੍ਰਿਤਘਣ ਰਹੇ ਅੰਤੇ ਆਪਣੇ ਸੰਸਾਰਕ ਰਿਣਾਂ ਨੂੰ ਉਤਾਰਨ ਲਈ ਉਚੇਚ ਕਰੇ।

# ਲਖ ਸੀਗਾਰ ਬਣਾਇਆ

ਸਾਵਣ ਦੇ ਮਹੀਨੇ ਵਿਚ ਵਣ, ਤ੍ਰਿਣ, ਬਨਸਪਤੀ ਨਾਤ੍ਰੀ ਧੋਤੀ ਹੁੰਦੀ ਹੈ। ਪ੍ਰਿਥਵੀ ਰੱਜੀ ਰੱਜੀ ਹੁੰਦੀ ਹੈ। ਅਕਾਸ਼ ਧੂੜ ਮਿੱਟੀ, ਗਰਦੋ ਗੁਬਾਰ ਤੋਂ ਸਾਫ਼ ਸਾਫ਼ ਹੁੰਦਾ ਹੈ। ਦੂਰ ਦੂਰ ਤੱਕ ਬੱਦਲ ਸੂਰਜ ਨੂੰ ਲੁਕਾਈ ਬੈਠੇ, ਦਿਨੇ ਵੀ ਰਾਤ ਦਾ ਭੁਲੇਖਾ ਪਾਉਂਦੇ ਨਜ਼ਰ ਆਉਂਦੇ ਹਨ। ਜਦੋਂ ਉਹ ਛਹਿਬਰ ਲਾਉਂਦੇ ਹਨ ਜਲ-ਥਲ ਇਕ ਕਰ ਦਿੰਦੇ ਹਨ। ਸਾਰੇ ਜੀਵ-ਜੰਤ ਮੀਂਹ ਦਾ ਅਨੰਦ ਮਾਣਦੇ ਹਨ। ਚਾਤ੍ਰਿਕ ਵੀ ਤ੍ਰਿਪਤ ਹੁੰਦਾ ਹੈ। ਮਨੁੱਖ ਵੀ ਖਿੜ ਜਾਂਦਾ ਹੈ।

ਇਹੀ ਮੌਸਮ ਭਾਦਰੋਂ ਵਿਚ ਵੀ ਆਪਣਾ ਰੰਗ-ਢੰਗ ਵਿਖਾਉਂਦਾ ਹੈ। ਜੀਵਾਂ ਦਾ ਸਰਦਾਰ ਮਨੁੱਖ ਇਸ ਮੌਸਮ ਵਿਚ ਹੋਰ ਵੱਧ ਖੁਸ਼ ਹੁੰਦਾ ਹੈ। ਉਸ ਦੇ ਖੇਤ ਰੱਜੇ ਰੱਜੇ ਹਨ, ਘਰ ਖਾਣ ਲਈ ਵੰਨ-ਸੁਵੰਨੇ ਪਦਾਰਥ ਹਨ। ਉਸ ਨੂੰ ਸੁਖ ਦੇਣ ਵਾਲੀ ਅਰਧਾਂਗਨੀ ਇਸ ਖਿੜੇ ਮੌਸਮ ਵਿਚ ਆਪਣੇ ਹਾਰ ਸ਼ਿੰਗਾਰ ਅਤੇ ਹਾਵ ਭਾਵ ਰਾਹੀਂ ਉਸਨੂੰ ਰਿਝਾਉਂਦੀ ਹੈ। ਇਸਤਰੀ ਨੇ ਆਪਣੇ ਪ੍ਰੀਤਮ ਪਿਆਰੇ ਨੂੰ ਖੁਸ਼ ਕਰਨ ਵਾਸਤੇ ਹਾਰ ਸ਼ਿੰਗਾਰ ਕਰਨਾ ਹੁੰਦਾ ਹੈ ਪਰ ਕਈ ਇਸ ਨੂੰ ਆਪਣੀ ਸੁੰਦਰਤਾ ਤੇ ਆਕਰਸ਼ਣ ਵਧਾਉਣ ਲਈ ਕਰਦੀਆਂ ਹਨ। ਕੰਤ ਬਿਨਾਂ ਉਹ ਸਭ ਕੁਝ ਕਿਸ ਲਈ ? ਸਤਿਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਵਿਚ ਲਿਖਿਆ ਹੈ:

**ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ।।**

**ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ।।**

**ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ।।**

**ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ।।**

ਸੋਲ੍ਹਾਂ ਕਲਾਂ ਸੰਪੂਰਨ ਭਗਵਾਨ ਕ੍ਰਿਸ਼ਨ ਜੀ ਦਾ ਪ੍ਰਕਾਸ਼ ਦਿਵਸ ਭਾਦਰੋਂ ਵਦੀ ਅੱਠਵੀਂ ਨੂੰ ਆਉਂਦਾ ਹੈ। ਆਪ ਜੀ ਨੂੰ ਰਿਝਾਉਣ ਲਈ ਗੋਪੀਆਂ ਹਾਰ ਸ਼ਿੰਗਾਰ ਲਾਉਂਦੀਆਂ ਸਨ। ਭਾਦਰੋਂ ਦਾ ਮਹੀਨਾ ਉਨ੍ਹਾਂ ਨੂੰ ਸੁਹਾਉਣਾ ਲੱਗਦਾ ਸੀ। ਪਰ ਏਸੇ ਮਹੀਨੇ ਜਦ ਭਗਵਾਨ ਕ੍ਰਿਸ਼ਨ ਗੋਪੀਆਂ ਨੂੰ ਸਣੇ ਰਾਧਾ, ਛੱਡ ਜਾਂਦੇ ਹਨ ਤਾਂ ਉਨ੍ਹਾਂ ਦੇ ਹਿਰਦੇ ਵਿਚ ਰੁੱਗ ਭਰਿਆ ਜਾਂਦਾ ਹੈ। ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਇਸ ਮਹੀਨੇ ਦਾ ਦ੍ਰਿਸ਼ ਚਿੱਤਰ ਖਿੱਚਦੇ ਤੇ ਗੋਪੀਆਂ ਦੀ ਦਸ਼ਾ ਕ੍ਰਿਸ਼ਨਾਵਤਾਰ ਵਿਚ ਇੰਜ ਲਿਖਦੇ ਹਨ :

**ਭਾਦਵ ਮਾਹਿ ਚੜ੍ਹਿਯੋ ਬਿਨੁ ਨਾਹੁ,**

**ਦਸੋ ਦਿਸ ਮਾਹਿ ਘਟਾ ਘਹਰਾਈ।**

**ਦਯੋਸ ਦਿਸਾ ਨਹਿੰ ਜਾਨ ਪਰੈ,**

**ਤਮ ਬਿੱਜੁ ਛਟਾ ਰਵਿ ਕੀ ਛਬ ਪਾਈ।**

**ਮੂਸਲਧਾਰ ਛੁਟੇ ਨਭਿ ਤੇ,**

**ਅਵ ਨੀ ਸਗਰੀ ਜਲ ਪੂਰਨਿ ਛਾਈ।**

**ਐਸੇ ਸਮੇ ਤਜਿ ਗਯੋ ਹਮ ਕੌ,**

**ਟਸਕਯੋ ਨਾ ਹੀਯੇ ਕਸਕਯੇ ਨ ਕਸਾਈ।**

ਭਾਦਰੋਂ ਦਾ ਮਹੀਨਾ ਆਇਆ ਹੈ ਪਰ ਪ੍ਰੀਤਮ ਪਿਆਰਾ ਕੰਤ ਕੋਲ ਨਹੀਂ, ਮਹੀਨੇ ਦਾ ਵਾਤਾਵਰਨ ਐਸਾ ਹੈ ਕਿ ਦਸਾਂ ਦਿਸ਼ਾਵਾਂ ਵਿਚ ਘਨਘੋਰ ਘਟਾ ਛਾਈ ਹੋਈ ਹੈ। ਦਿਨ ਵੇਲੇ ਵੀ ਇੰਜ ਲਗਦਾ ਹੈ ਜਿਵੇਂ ਕਿ ਦਿਨ ਨਹੀਂ, ਰਾਤ ਪਈ ਹੋਈ ਹੈ। ਹਾਂ, ਕਿਤੇ ਕਿਤੇ ਉਦੋਂ, ਜਦ ਬਿਜਲੀ ਲਿਸ਼ਕਦੀ ਹੈ, ਚਕਾਚੌਂਧ ਤੇਜ ਪ੍ਰਤਾਪੀ ਸੂਰਜ ਚੜ੍ਹਨ ਦਾ ਨਜ਼ਾਰਾ ਬੰਨ੍ਹ ਦੇਂਦੀ ਹੈ। ਜਿਵੇਂ ਤੇਜਵਾਨ ਸੂਰਜ ਵੱਲ ਨਹੀਂ ਵੇਖਿਆ ਜਾ ਸਕਦਾ। ਏਸੇ ਤਰ੍ਹਾਂ ਲਿਸ਼ਕਦੀ ਬਿਜਲੀ ਵੱਲ ਵੇਖਣਾ ਅੱਖਾਂ ਚੁੰਧਿਆ ਦੇਂਦਾ ਹੈ। ਅਸਮਾਨ ਤੋਂ ਮੂਹਲੇਧਾਰ ਮੀਂਹ ਪੈ ਰਿਹਾ ਹੈ। ਸਾਰੀ ਧਰਤੀ ਉਤੇ ਜਲ ਹੀ ਜਲ ਨਜ਼ਰ ਆ ਰਿਹਾ ਹੈ। ਐਸੇ ਸਮੇਂ, ਜਦੋਂ ਮੌਸਮ ਦਾ ਨਵੇਕਲਾ ਜਿਹਾ ਰੰਗ ਹੈ, ਸਿਆਮ ਦਾ ਕੋਲ ਹੋਣਾ ਸੁਖਦਾਇਕ ਲਗਦਾ ਹੈ। ਪਰ ਉਹ ਸਾਨੂੰ ਤਜ ਗਿਆ ਹੈ। ਉਹ ਬੜਾ ਕਠੋਰ ਚਿੱਤ ਹੈ ਸਾਨੂੰ ਛੱਡ ਕੇ ਜਾਂਦਿਆਂ ਨਾ ਉਸਦੇ ਹਿਰਦੇ ਵਿਚ ਬ੍ਰਿਹਾ ਪੀੜ ਪ੍ਰਤੀਤ ਹੋਈ ਹੈ ਨਾ ਉਸ ਅੰਦਰ ਸਾਡੇ ਲਈ ਖਿੱਚ ਪੈਦਾ ਹੋਈ ਹੈ। ਏਸੇ ਕਰਕੇ ਉਸ ਕਾਨ੍ਹ ਨੂੰ ਸਤਿਗੁਰੂ ਜੀ ਦੇ ਸ਼ਬਦਾਂ ਵਿਚ ਗੋਪੀਆਂ ਬੇਦਰਦ, ਕਸਾਈ ਕਹਿੰਦੀਆਂ ਹਨ।

ਉਂਜ ਇਹ ਮਹੀਨਾ ਵੀ ਬੇਪ੍ਰਤੀਤਾ ਹੈ। ਇਸ ਮਹੀਨੇ ਕਾਲੇ ਬੱਦਲ ਛਾਏ ਰਹਿੰਦੇ ਹਨ। ਮੀਂਹ ਵੀ ਪੈਂਦਾ ਹੈ ਪਰ ਵੱਟ ਛੱਡ ਜਾਂਦਾ ਹੈ। ਅਸੀਂ ਆਪਣੀਆਂ ਅੱਖਾਂ ਨਾਲ ਵੇਖ ਸਕਦੇ ਹਾਂ ਖੇਤ ਦੀ ਵੱਟ ਦੇ ਵਿਚ ਇਕ ਪਾਸੇ ਮੀਂਹ ਪੈ ਰਿਹਾ ਹੈ ਦੂਜੇ ਵਾਲੇ ਖੇਤ ਵਿਚ ਮੀਂਹ ਨਹੀਂ ਹੈ। ਸਤਿਗੁਰੂ ਨਾਨਕ ਦੇਵ ਜੀ ਇਸ ਮਹੀਨੇ ਬਾਰੇ ਆਪਣੀ ਬਾਣੀ ਵਿਚ ਲਿਖਦੇ ਹਨ :

**ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ।।**

ਭਾਦਉ ਭਰਮ ਭੁਲੇਖਾ ਪਾਉਂਦਾ ਹੈ। ਮੌਸਮ ਵਿਚ ਡੱਡੂ, ਮੋਰ, ਬੰਬੀਹਾ, ਆਪਣੇ ਆਪਣੇ ਰੰਗ ਵਿਚ ਮਸਤ ਹਨ। ਸੱਪ ਤੇ ਮੱਛਰ, ਡੰਗ ਮਾਰਦੇ ਹਨ। ਛੱਪੜ, ਟੋਭੇ, ਸਰਵੋਰ ਨੱਕੋ-ਨੱਕ ਭਰੇ ਹੋਏ ਹਨ। ਦਰਿਆ ਖ਼ਤਰੇ ਦੇ ਨਿਸ਼ਾਨ ਤੋਂ ਉਤਾਂਹ ਵਗਦੇ ਹਨ। ਪਰ ਇਹ ਸੁਖਦਾਈ ਨਹੀਂ ਹੈ। ਕਿਉਂਕਿ ਅਸੀਂ ਜਗਤ ਵਿਚ ਦਿਸਦੀਆਂ ਪ੍ਰਕਿਰਤੀ ਦੀਆਂ ਨਿਆਮਤਾਂ ਅਤੇ ਮੁਸ਼ਕਲਾਂ ਦੇ ਅਨੁਸਾਰ ਹੀ ਆਪਣੇ ਆਪ ਨੂੰ ਦੁਖੀ ਸੁਖੀ ਕਰਦੇ ਹਾਂ। ਹਾਂ ! ਮੁਸ਼ਕਲਾਂ ਨੂੰ ਹੱਲ ਕਰਦੇ ਹਾਂ। ਆਪਣੇ ਆਪ ਨੂੰ ਸੋਹਣਾ-ਸੁਨੱਖਾ ਬਣਾਉਣ ਲਈ, ਬਣਾਉਟੀ ਸ਼ਿੰਗਾਰ ਕਰਦੇ ਹਾਂ। ਇਹ ਭੁੱਲ ਜਾਂਦੇ ਹਾਂ ਕਿ ਕਾਦਰ ਦੀ ਥਾਂ ਉਸਦੀ ਕੁਦਰਤ ਨੂੰ ਪਿਆਰ ਕਰਨਾ ਦੂਜੀ ਥਾਂ ਦਾ ਪਿਆਰ ਹੈ। ਇਹ ਪਿਆਰ ਕਰਨ ਲਈ ਭਰਮ ਭੁਲੇਖਾ ਹੀ ਸਾਧਨ ਬਣਦਾ ਹੈ।

**ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ।।** (ਮਹਲਾ ੫)

ਸਤਿਗੁਰੂ ਅਰਜਨ ਦੇਵ ਜੀ ਮਾਝ ਰਾਗ ਵਿਚ ਲਿਖੇ ਬਾਰਾਮਾਹ ਵਿਚ ਜਦ ਭਾਦਰੋਂ ਬਾਰੇ ਲਿਖਦੇ ਹਨ ਤਾਂ ਮਨੁੱਖ ਨੂੰ ਸਮਝਾਉਂਦੇ ਹਨ ਕਿ ਉਹ ਭਰਮ ਭੁਲੇਖਾ ਛੱਡ ਕੇ ਜ਼ਿੰਦਗੀ ਦੇ ਸੱਚ-ਝੂਠ ਨੂੰ ਸਮਝੇ। ਜਦੋਂ ਧਨੁ ਜੋਬਨੁ ਅਰੁ ਫੁਲੜਾ ਚਾਰ ਦਿਹਾੜੇ ਰਹਿਣੇ ਹਨ ਤਾਂ ਇਹਨਾਂ ਦਾ ਮਾਣ ਕੈਸਾ ? ਇੱਕ ਨੂੰ ਛੱਡ ਕੇ ਦੂਜੇ ਨਾਲ ਪਿਆਰ ਪਾਉਣਾ ਤੇ

ਹਾਰ-ਸ਼ਿੰਗਾਰ ਕੈਸਾ ? ਕਿਉਂਕਿ ਭਾਵੇਂ ਲੱਖਾਂ ਹਾਰ ਸ਼ਿੰਗਾਰ ਕਰ ਲਏ ਜਾਣ ਉਹ ਕਿਤੇ ਕੰਮ ਨਹੀਂ ਆਉਣੇ,

**ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥**

ਭਗਤ ਕਬੀਰ ਜੀ ਦਾ ਕਹਿਣਾ ਹੈ ਕਿ ਮਨੁੱਖ ਆਪਣੇ ਸਿਰ ਉਤੇ ਸਵਾਰ ਸਵਾਰ ਕੇ ਸ਼ਿੰਗਾਰ ਸ਼ਿੰਗਾਰ ਕੇ ਪੱਗ ਬੰਨ੍ਹਦਾ ਹੈ। ਉਹ ਭੁੱਲ ਜਾਂਦਾ ਹੈ ਕਿ :

**ਜਿਹਿ ਸਿਰ ਰਚਿ ਰਚਿ ਬਾਧਤ ਪਾਗ॥**

**ਸੋ ਸਿਰੁ ਚੁੰਚ ਸਵਾਰਹਿ ਕਾਗ॥**

ਅਤੇ ਅੱਖੀਆਂ ਜਿਨ੍ਹਾਂ ਵਿਚ ਪ੍ਰਭੂ ਦੀ ਧਰੀ ਹੋਈ ਜੋਤ ਹੈ; ਉਹ ਹਰ ਇੱਕ ਵਿਚ ਵਸਦੇ ਹਰੀ ਨੂੰ ਵੇਖਣ ਦੀ ਥਾਂ ਉੱਤੇ ਸੁਰਮ-ਸਲਾਈ ਪਾ ਕੇ, ਕਜਲਾ ਲਾ ਕੇ, ਦੂਜਿਆਂ ਦੇ ਆਕਰਸ਼ਣ ਦਾ ਕਾਰਨ ਬਣਨਾ ਚਾਹੁੰਦੀਆਂ ਹਨ। ਅੱਖੀਆਂ, ਜਿਨ੍ਹਾਂ ਵਿਚ ਰੇਤ ਕਣ ਆਦਿ ਪਿਆਂ ਰੜਕ ਪੈਦਾ ਹੋ ਜਾਂਦੀ ਹੈ। ਉਨ੍ਹਾਂ ਅੱਖੀਆਂ ਦੀ ਵੀ ਮਨੁੱਖੀ ਦੇਹੀ ਬਿਨਸਣ ਬਾਅਦ ਕਦਰ ਨਹੀਂ ਰਹਿਣੀ। ਸੇਖ ਫ਼ਰੀਦ ਜੀ ਨੇ ਲਿਖਿਆ ਹੈ :

**ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥**

**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥**

ਮਨੁੱਖੀ ਸਰੀਰ ਦੇ ਪ੍ਰਾਣ ਤਿਆਗਣ ਬਾਅਦ ਕਿਸੇ ਆਪਣੇ ਸਾਕ ਸੰਬੰਧੀ, ਰਿਸ਼ਤੇਦਾਰ ਨੇ ਦੇਹ ਨਾਲ ਸੰਬੰਧ ਨਹੀਂ ਰੱਖਣਾ। ਉਹਨਾਂ ਸਭਨਾਂ ਨੇ ਮ੍ਰਿਤਕ ਨੂੰ, ਮਨੁੱਖ ਨਹੀਂ ਪ੍ਰੇਤ ਸਮਝਣਾ ਹੈ :

**ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੇ ਕਹਸਨਿ ਪ੍ਰੇਤੁ॥**

**( ਮਹਲਾ ੫)**

ਇਹਨਾਂ ਪ੍ਰੇਤ ਕਹਿਣ ਵਾਲਿਆਂ ਵਿਚ ਉਸ ਨੇ ਵੀ ਹੋਣਾ ਹੈ ਜਿਹੜੀ ਘਰਵਾਲੀ ਹੋਣ ਕਰਕੇ, ਨਾਲ ਲੱਗੀ ਰਹਿੰਦੀ ਸੀ, ਬਹੁਤ ਪਿਆਰੀ ਸੀ :

**ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ**

**ਸਦਾ ਰਹਤ ਸੰਗ ਲਾਗੀ॥**

**ਜਬ ਹੀ ਹੰਸ ਤਜੀ ਇਹ ਕਾਂਇਆ, ਪ੍ਰੇਤ ਪ੍ਰੇਤ ਕਰਿ ਭਾਗੀ॥**

**(ਮਹਲਾ ੯)**

ਇਕ ਪਾਸੇ ਘਰ ਪਰਵਾਰ ਵਾਲਿਆਂ ਨੇ ਐਨੀ ਕੁ ਹੀ ਸਾਂਝ ਰੱਖਣੀ ਹੈ ਕਿ ਮਿੱਟੀ ਬਿਲੇ ਲਾਉਣ ਦੀ ਤਿਆਰੀ ਕਰ ਦੇਣੀ ਹੈ ਦੂਜੇ ਪਾਸੇ ਜਮਾਂ ਦੀ ਮਾਰ ਨੇ ਜੀਵ ਦਾ ਐਨਾ ਭੈੜਾ ਹਾਲ ਕਰ ਦੇਣਾ ਹੈ ਕਿ ਇਸ ਦਾ ਰੰਗ ਨੀਲਾ ਕਾਲਾ ਹੋ ਜਾਣਾ ਹੈ। ਮਿੱਤਰ ਪਿਆਰੇ ਅਖਵਾਉਂਦੇ ਲੋਕਾਂ ਤਾਂ ਛੱਡ ਦੇਣਾ ਹੈ ਪਰ ਜਮਾਂ ਨੇ ਨਹੀਂ ਛੱਡਣਾ :

**ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥**

**ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥**

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ।।**

(ਮਹਲਾ ੫)

ਜੀਵ ਨੂੰ ਦਰਗਾਹ ਵਿਚ ਹਾਜ਼ਰ ਕੀਤਾ ਜਾਣਾ ਹੈ। ਉਥੇ ਇਸ ਦਾ ਲੇਖਾ-ਜੋਖਾ ਹੋਣਾ ਹੈ। ਜਿਹੜੇ ਵੀ ਸੰਸਾਰ ਉਤੇ ਚੰਗੇ ਮੰਦੇ ਕਰਮ ਕੀਤੇ, ਸਤਿਗੁਰੂ ਅਰਜਨ ਦੇਵ ਜੀ ਅਨੁਸਾਰ ਉਹਨਾਂ ਕਰਮਾਂ ਅਨੁਸਾਰ ਹੀ ਨਬੇੜਾ ਹੋਣਾ ਹੈ। ਮਨੁੱਖ ਨੂੰ ਸਮਝ ਆਉਣੀ ਚਾਹੀਦੀ ਹੈ ਕਿ ਪ੍ਰਭੂ ਦੇ ਚਰਨੀਂ ਪਿਆਂ ਹੀ ਪਾਰ ਉਤਾਰਾ ਹੋਣਾ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਭਾਦਰੋਂ ਦੇ ਮਹੀਨੇ ਦਾ ਜ਼ਿਕਰ ਕਰਦਿਆਂ ਨਰਕਾਂ ਤੋਂ ਬਚਣ ਦਾ ਇੱਕੋ ਇੱਕ ਰਾਹ ਦਸਿਆ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਉਹ ਰਾਹ ਹੈ, ਆਪਣੇ ਗੁਰੂ ਨੂੰ ਪੁੱਛ ਕੇ ਪ੍ਰਭੂ ਨੂੰ ਮਿਲਣਾ। ਸਤਿਗੁਰੂ ਗੋਬਿੰਦ ਸਿੰਘ ਅਨੁਸਾਰ ਭਾਦਰੋਂ ਦਾ ਸੁਹਾਵਣਾ ਮੌਸਮ ਹੋਣ ਦੇ ਬਾਵਜੂਦ ਸਖੀਆਂ ਦਾ ਸਵਰਗ ਭਗਵਾਨ ਕ੍ਰਿਸ਼ਨ ਜੀ ਦੇ ਮੇਲ ਵਿਚ ਹੈ। ਉਸ ਤੋਂ ਵਿਛੜਨ ਵਿਚ ਨਰਕ ਭੋਗਣਾ ਹੈ। ਸਤਿਗੁਰੂ ਅਰਜਨ ਦੇਵ ਜੀ ਅਨੁਸਾਰ :

**ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ।।**

ਸੋ ਆਪ ਦਾ ਮਨੁੱਖ ਮਾਤਰ ਲਈ ਉਪਦੇਸ਼ ਹੈ ਕਿ ਆਸਰਾ ਓਸੇ ਸਤਿਗੁਰੂ ਦਾ ਲਈਏ। ਉਹ ਹੀ ਹਾਰ ਸ਼ਿੰਗਾਰ ਕਰੀਏ ਜਿਸ ਨਾਲ ਉਸਨੂੰ ਰਿਝਾ ਸਕੀਏ ਨਹੀਂ ਤਾਂ ਭਾਵੇਂ ਲੱਖਾਂ ਹੀ ਸ਼ਿੰਗਾਰ ਕਰੀਏ ਕਿਸੇ ਕੰਮ ਨਹੀਂ।

# ਜਿਨੀ ਚਾਖਿਆ ਪ੍ਰੇਮ ਰਸੁ

ਸਾਉਣ-ਭਾਦਰੋਂ ਦੀ ਬਰਸਾਤ ਬਨਸਪਤੀ ਉਤੇ ਲੱਗੇ ਹਰ ਫਲ, ਫੁੱਲ, ਪੱਤੇ ਨੂੰ ਧੋ ਸੁੱਟਦੀ ਹੈ, ਧਰਤੀ ਨੂੰ ਰਜਾ ਦੇਂਦੀ ਹੈ। ਮਨੁੱਖ ਨੂੰ ਆਪਣੇ ਆਲੇ-ਦੁਆਲੇ ਪੱਸਰੀ ਪ੍ਰਕਿਰਤੀ ਸੁਹਣੀ ਸੁਹਣੀ ਪਿਆਰੀ-ਪਿਆਰੀ ਲਗਣ ਲਗਦੀ ਹੈ। ਸੰਸਾਰਕ ਮੋਹ ਪਿਆਰ ਤੋਂ ਅੱਗੇ ਵੇਖਣ ਵਾਲਾ ਹਰੀ ਜਨ ਆਪਣੇ ਧਿਆਨ ਨੂੰ ਉਸ ਵਲ ਲਾਉਂਦਾ ਹੈ। ਉਹ ਕੁਦਰਤ ਤੋਂ ਤਾਂ ਬਲਿਹਾਰ ਜਾਂਦਾ ਹੀ ਹੈ ਉਸ ਕੁਦਰਤ ਵਿਚ ਵੱਸੇ ਕਾਦਰ ਨੂੰ ਮਿਲਣ ਲਈ ਲੋਚਾ ਵੀ ਕਰਦਾ ਹੈ।

ਗੁਰੂ ਅਰਜਨ ਦੇਵ ਜੀ ਅੱਸੂ ਦੇ ਮਹੀਨੇ ਸਮੇਂ ਮਨੁੱਖ ਦੇ ਮਨ ਦੀ ਅਵਸਥਾ ਬਾਰੇ ਲਿਖਦੇ ਹਨ ਕਿ ਉਸ ਅੰਦਰ ਪ੍ਰੇਮ ਉਛਾਲੇ ਮਾਰਦਾ ਹੈ ਤੇ ਉਹ ਚਾਹੁੰਦਾ ਹੈ ਕਿ ਹਰੀ ਨੂੰ ਮਿਲਿਆ ਜਾਏ। ਉਸਦੇ ਤਨ ਮਨ ਅੰਦਰ ਉਸ ਨੂੰ ਮਿਲਣ ਦੀ ਚਾਹ ਬੜੀ ਤੀਬਰ ਹੋ ਜਾਂਦੀ ਹੈ ਅਤੇ ਜੀਅ ਕਰਦਾ ਹੈ :

**ਕੋਈ ਜਨੁ ਹਰਿ ਸਿਉ ਦੇਵੈ ਜੋਰਿ।।** (ਮਹਲਾ ੫)

ਇਹ ਹਰੀ ਨਾਲ ਜੋੜਨ ਦੇ ਕਾਰਜ ਵਿਚ ਉਹੀ ਸਹਾਈ ਹੋ ਸਕਦਾ ਹੈ ਜੋ ਆਪ ਜੁੜਿਆ ਹੋਇਆ ਹੈ। ਕਿਉਂਕਿ ਜ਼ਿੰਦਗੀ ਦੇ ਜਿਸ ਖੇਤਰ ਦਾ ਕਿਸੇ ਨੂੰ ਤਜਰਬਾ ਹੈ ਓਸੇ ਖੇਤਰ ਵਿਚ ਹੀ ਉਹ ਸਹੀ ਰਾਏ ਦੇ ਸਕਦਾ ਹੈ ਤੇ ਮਾਰਗ ਦਰਸ਼ਨ ਕਰ ਸਕਦਾ ਹੈ ਨਹੀਂ ਤਾਂ ਨੀਮ ਹਕੀਮ ਖ਼ਤਰਾ ਜਾਨ ਵਾਲੀ ਗੱਲ ਬਣ ਜਾਂਦੀ ਹੈ। ਹਰੀ ਨਾਲ ਪ੍ਰੇਮ ਦੇ ਖੇਤਰ ਵਿਚ ਸੰਤ ਹੀ ਸਹਾਇਤਾ ਕਰ ਸਕਦਾ ਹੈ ਸੋ ਉਹਨਾਂ ਦੇ ਚਰਨੀਂ ਲੱਗਣ ਵਿਚ ਹੀ ਸੁਖ ਹੈ। ਉਸ ਸੁਖ ਤੋਂ ਪਰਮ ਸੁਖ ਦਾ ਗਿਆਨ ਹੁੰਦਾ ਹੈ ਜਿਸ ਦੀ ਪ੍ਰਾਪਤੀ ਪ੍ਰਭੂ ਤੋਂ ਬਿਨਾਂ ਹੋ ਹੀ ਨਹੀਂ ਸਕਦੀ।

ਇਸ ਸੁਖ ਦਾ ਪਤਾ ਉਸਨੂੰ ਲੱਗਦਾ ਹੈ ਜਿਸ ਨੇ ਉਸ ਪ੍ਰੇਮ ਦਾ ਰਸ-ਸੁਆਦ ਮਾਣਿਆ ਹੈ। ਉਹ ਸੁਆਦ ਮਾਨਣ ਨਾਲ ਦੁਨਿਆਵੀ ਭੁੱਖਾਂ ਮਿਟ ਜਾਂਦੀਆਂ ਹਨ ਕਿਸੇ ਪਦਾਰਥ ਦੀ ਲੋੜ ਨਹੀਂ ਰਹਿ ਜਾਂਦੀ, ਕਿਸੇ ਇੰਦਰਿਆਵੀ ਤ੍ਰਿਪਤੀ ਦੀ ਚਾਹ ਨਹੀਂ ਰਹਿ ਜਾਂਦੀ, ਚੰਗਾ ਖਾਣਾ, ਚੰਗਾ ਪਹਿਨਣਾ-ਹੰਢਾਉਣਾ ਜਾਂ ਚੰਗੀਆਂ ਥਾਵਾਂ ਦਾ ਸੁਖ ਲੈਣ ਦੀ ਇੱਛਾ ਹੀ ਨਹੀਂ ਰਹਿ ਜਾਂਦੀ। ਮਾਨਸਿਕ ਅਵਸਥਾ ਉੱਚੀ ਹੋ ਜਾਂਦੀ ਹੈ, ਆਤਮਾ ਦੀ ਅਵਾਜ਼ ਚੰਗੀ ਲੱਗਦੀ ਹੈ।

ਉਸ ਪ੍ਰੇਮ ਰਸ ਨੂੰ ਚੱਖਣ ਵਾਲਿਆਂ ਨੂੰ ਅੰਦਰੋਂ ਤ੍ਰਿਪਤੀ ਤੇ ਸੰਤੁਸ਼ਟਤਾ ਮਿਲਣ ਨਾਲ ਹਉਮੈ ਦਾ ਨਾਸ ਹੋ ਜਾਂਦਾ ਹੈ। ਨਿਮਰਤਾ ਆ ਜਾਂਦੀ ਹੈ। ਉਹ ਉਸ ਅਕਾਲ ਪੁਰਖ ਅੱਗੇ ਬੜੀ ਅਧੀਨਗੀ ਨਾਲ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ਮੈਨੂੰ ਆਪਣੇ ਲੜ ਲਾ ਲਉ। ਜਿਨ੍ਹਾਂ ਨੂੰ ਇਕ ਵਾਰ ਉਸ ਦਾ ਸੰਗ-ਸਾਥ ਮਿਲ ਜਾਂਦਾ ਹੈ ਉਹ ਉਸਤੋਂ ਵਿਛੜਦੇ ਨਹੀਂ। ਕਿਉਂਕਿ ਉਸਤੋਂ ਬਿਨਾਂ ਕੋਈ ਹੋਰ ਚੰਗੇਰਾ ਤੇ ਉਚੇਰਾ ਹੈ ਹੀ ਨਹੀਂ, ਸੋ ਉਸੇ ਦੀ ਸ਼ਰਨੀ ਪੈਣ ਦਾ ਸੁਖ ਲੈਣਾ ਹੁੰਦਾ ਹੈ। ਇਹ ਸੁਖ ਉਸ ਦੀ ਕਿਰਪਾ ਤੇ ਨਿਰਭਰ ਹੈ। ਗੁਰੂ ਅਰਜਨ ਦੇਵ ਜੀ ਅੱਸੂ ਦੇ ਮਹੀਨੇ ਬਾਰੇ ਆਪਣੀ ਰਚਨਾ ਦੇ ਅਖੀਰ 'ਤੇ ਲਿਖਦੇ ਹਨ ਕਿ ਅੱਸੂ ਦੇ ਮਹੀਨੇ ਵਿਚ ਉਹੀ ਸੁਖੀ ਵਸਦੀਆਂ ਹਨ ਜਿਨ੍ਹਾਂ ਉਤੇ ਉਸ ਨੇ ਕਿਰਪਾ ਕੀਤੀ ਹੈ।

ਪ੍ਰੇਮ, ਮਿਲਾਪ ਦੀ ਤੀਬਰ ਇੱਛਾ ਪੈਦਾ ਕਰਦਾ ਹੈ ਅਤੇ ਇਕਤਰਫਾ ਹੈ।

ਜਿਸ ਕਰਕੇ ਸਮਰਪਣ ਭਾਵ ਪੈਦਾ ਹੁੰਦਾ ਹੈ ਤੇ ਦੂਜੀ ਧਿਰ ਦੀ ਕਿਰਪਾ ਹੀ ਹੁੰਦੀ ਹੈ। ਪ੍ਰੇਮ ਦੀਆਂ ਪ੍ਰਾਕਿਰਤੀ ਵਿਚ ਕੁਝ ਆਦਰਸ਼ ਉਦਾਹਰਨਾਂ ਹਨ। ਇਹਨਾਂ ਰਾਹੀਂ ਹਰੀ ਨਾਲ ਪ੍ਰੀਤ ਕਰਨ ਦੀ ਪ੍ਰੇਰਨਾ ਲੈਣੀ ਸੌਖੀ ਹੈ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ।।**

**ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ।।** (ਸਿਰੀ ਰਾਗ)

ਪਾਣੀ ਦੀਆਂ ਲਹਿਰਾਂ ਕੰਵਲ ਨੂੰ ਟਿਕਣ ਨਹੀਂ ਦਿੰਦੀਆਂ, ਐਧਰ ਓਧਰ ਪੁੱਠਾ ਸਿੱਧਾ ਕਰਦੀਆਂ ਹਨ। ਪਰ ਕੰਵਲ ਸਦਾ ਖਿੜਿਆ ਰਹਿੰਦਾ ਹੈ। ਰਹਿੰਦਾ ਵੀ ਪਾਣੀ ਉਤੇ ਹੈ। ਪਾਣੀ ਬਿਨਾਂ ਉਸਦਾ ਜੀਵਨ ਮੁੱਕ ਜਾਂਦਾ ਹੈ।

ਉਸ ਪਾਣੀ ਨਾਲ ਮੱਛੀ ਦੀ ਵੀ ਪ੍ਰੀਤ ਐਸੀ ਹੀ ਹੈ ਕਿ ਉਹ ਉਸ ਬਿਨਾਂ ਜੀਅ ਨਹੀਂ ਸਕਦੀ। ਪਾਣੀ ਵਧਦਾ ਹੈ ਮੱਛੀ ਦੀ ਖੁਸ਼ੀ ਵਧਦੀ ਹੈ, ਘਟਦਾ ਹੈ, ਤੜਪ ਵਧਦੀ ਹੈ, ਮੁਕਦਾ ਹੈ, ਮੱਛੀ ਦੀ ਮੌਤ ਘੇਰਾ ਪਾ ਲੈਂਦੀ ਹੈ।

ਪ੍ਰੀਤ ਬੰਬੀਹੇ ਦੀ, ਇਕ ਸਵਾਂਤੀ ਬੂੰਦ ਨਾਲ ਹੈ। ਉਸਦੇ ਮਿਲਿਆਂ ਹੀ ਬੰਬੀਹੇ ਦੀ ਤ੍ਰਿਪਤੀ ਹੁੰਦੀ ਹੈ।

ਪਰ ਪਾਣੀ ਆਪ ਜਦੋਂ ਪ੍ਰੀਤ ਕਰਦਾ ਹੈ ਤਾਂ ਆਪਾ ਕੁਰਬਾਨ ਕਰ ਦੇਂਦਾ ਹੈ। ਦੁੱਧ ਵਿਚ ਪਾਣੀ ਹੁੰਦਾ ਹੈ, ਜਦ ਤੱਕ ਪਾਣੀ ਹੈ ਦੁੱਧ ਨੂੰ ਸੜਨ ਨਹੀਂ ਦੇਂਦਾ। ਇਹ ਮਿਸਾਲਾਂ ਹਰੀ ਨਾਲ ਪ੍ਰੀਤ ਕਰਨ ਲਈ ਹਨ :

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ।।**

**ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ।।** (ਮਹਲਾ ੧)

ਹਰਨ ਦੀ ਨਾਦ ਨਾਲ ਐਸੀ ਪ੍ਰੀਤ ਹੈ ਕਿ :

**"ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ"** (ਮਹਲਾ ੫)

ਚਕਵੀ ਦੀ ਸੂਰਜ ਨਾਲ, ਕੋਇਲ ਦੀ ਅੰਬ ਨਾਲ, ਮਾਤਾ ਦੀ ਪੁੱਤਰ ਨਾਲ, ਮੂੜ ਦੀ ਕੁਟੰਬ ਨਾਲ, ਲੋਭੀ ਦੀ ਧਨ ਨਾਲ, ਭੁੱਖੇ-ਤਿਹਾਏ ਦੀ ਅੰਨ-ਪਾਣੀ ਨਾਲ, ਵੱਛੇ ਦੀ ਗਊ ਨਾਲ, ਕੂੰਜ ਦੀ ਬੱਚਿਆਂ ਨਾਲ, ਮੋਰ ਦੀ ਬੱਦਲਾਂ ਨਾਲ, ਚੰਦ ਦੀ ਚਕੋਰ ਨਾਲ, ਦੀਵੇ ਦੀ ਬੱਤੀ ਨਾਲ ਪ੍ਰੀਤ ਨੂੰ ਲੈ ਕੇ ਬਾਣੀ ਵਿਚ ਪ੍ਰਭੂ ਨਾਲ ਪ੍ਰੀਤ ਕਰਨ ਲਈ ਪ੍ਰੇਰਨਾ ਦਿੱਤੀ ਗਈ ਹੈ।

ਮਨੁੱਖ ਦੀ ਇਸਤਰੀ ਨਾਲ ਪ੍ਰੀਤ ਦੀਆਂ ਸੰਸਾਰ ਪ੍ਰਸਿੱਧ ਕਿੱਸੇ-ਕਹਾਣੀਆਂ ਵਿਚੋਂ ਭਾਈ ਗੁਰਦਾਸ ਨੇ, ਲੈਲਾ ਮਜਨੂੰ, ਸੋਰਠ ਬੀਜਾ, ਹੀਰ ਰਾਂਝਾ, ਸੋਹਣੀ ਮਹੀਂਵਾਲ ਦੀਆਂ ਮਿਸਾਲਾਂ ਦਿੱਤੀਆਂ ਹਨ। ਪਰ ਸਭ ਤੋਂ ਉਚੀ ਪ੍ਰੀਤ ਪ੍ਰਭੂ ਨਾਲ ਹੈ ਜਿਸ ਬਾਰੇ ਲਿਖਿਆ ਹੈ :

**ਤੁਲਸੀ ਪ੍ਰਭ ਸਿਉ ਜਿਨ ਪ੍ਰੀਤ ਕਰੀ**

**ਤਿਨ ਔਰ ਸਿਉ ਪ੍ਰੀਤ ਕਈ ਨਾ ਕਈ।**

ਜਿਨ੍ਹਾਂ ਪ੍ਰੇਮੀਆਂ ਨੇ ਉਸ ਅਕਾਲ ਪੁਰਖ ਦੇ ਪ੍ਰੇਮ ਰਸ ਨੂੰ ਚੱਖ ਲਿਆ ਹੈ ਉਨ੍ਹਾਂ ਦੀ ਅਵਸਥਾ ਹੋਰ ਹੋ ਜਾਂਦੀ ਹੈ। ਉਹ ਉਸ ਦੀ ਪ੍ਰੀਤ ਅੰਦਰ ਹੀ ਜਾਗਦੇ ਹਨ, ਉਹ

ਮਗਨ ਹੋ ਕੇ ਉਸਨੂੰ ਚਿਤਵਦੇ ਹਨ, ਉਨ੍ਹਾਂ ਦੀ ਜ਼ਬਾਨ ਪ੍ਰੀਤ ਰਸ ਨੂੰ ਬਿਆਨ ਨਹੀਂ ਕਰ ਸਕਦੀ, ਬਸ ਅਕਥ ਕਹਾਣੀ ਦਾ ਅਨੰਦ ਹੀ ਮਾਣ ਸਕਦੀ ਹੈ।

ਇਸ ਸੱਚੀ ਪ੍ਰੀਤ ਬਾਰੇ ਸੋਝੀ ਕਿਵੇਂ ਹੋਵੇ ? ਇਹ ਪ੍ਰੀਤ ਨਿਭੇ ਕਿਵੇਂ ? ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ।।**

**ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ।।**

**ਨਿਰਮਲ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ।।**

ਇਸ ਨਾਮ ਦਾ ਛੱਟਾ ਹੀ ਨਾਨਕ ਰਾਜ ਸਮੇਂ ਗੁਰੂ ਸਾਹਿਬ ਦੇਂਦੇ ਰਹੇ ਹਨ ਤੇ ਅੱਜ ਵੀ ਦੇ ਰਹੇ ਹਨ। ਉਹ ਹੋਰ ਮਨੁੱਖਾਂ ਲਈ ਪ੍ਰੇਰਨਾ ਸ੍ਰੋਤ ਬਣਦੇ ਹਨ। ਹੋਰ ਸਿੱਖ ਅਕਾਲ ਪੁਰਖ ਦੇ ਪ੍ਰੇਮ ਵਿਚ ਲੀਨ ਹੋ ਕੇ ਲੋਕ ਪਰਲੋਕ ਸਵਾਰਦੇ ਹਨ ਅਤੇ ਸਤਿਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਹਨ।

# ਬੋਲੁ ਕੁਬੋਲ ਸਹਿ ਜਾਣਾ ਸਭ ਦਾ

ਸਤਿਗੁਰੂ ਰਾਮ ਸਿੰਘ ਜੀ ਨੇ ਰਹਿਤਨਾਮੇ ਵਿਚ ਲਿਖਿਐ, "ਬੋਲ ਕਬੋਲ ਸਹਿ ਜਾਣਾ ਸਭ ਦਾ" ਅਤੇ ਰਹਿਤਨਾਮੇ ਵਿਚ ਰਹਿਤ ਦੱਸੀ ਹੈ, ਇਸ਼ਨਾਨ ਪਾਣੀ ਕਰਕੇ ਬਾਣੀ ਪੜ੍ਹਨ ਦੀ, ਨਿਤਨੇਮ ਕਰਨ ਦੀ। ਹਵਨ ਕਰਨ ਦੀ, ਸਮਾਜਕ ਸਾਂਝ ਰੱਖਣ ਦੀ ਤੇ ਮਿੱਤਰ-ਵੈਰੀ ਨਾਲ ਵਿਹਾਰ ਸਹੀ ਰੱਖ ਕੇ ਸਦਾਚਾਰ ਉੱਚਾ ਸੁੱਚਾ ਰੱਖਣ ਦੀ। ਪਰ ਗੁਰੂ ਦੇ ਸਿੱਖ ਕਿਸੇ ਨੂੰ ਵੈਰੀ ਨਹੀਂ ਸਮਝਦੇ ਸਗੋਂ ਜੇ ਕੋਈ ਉਨ੍ਹਾਂ ਪ੍ਰਤੀ ਵੈਰ ਭਾਵ ਰਖਦਾ ਹੈ ਉਸ ਪ੍ਰਤੀ ਸਿੱਖਾਂ ਦਾ ਰਵੱਈਆ ਕੈਸਾ ਹੋਵੇ ਦਾ ਉਤਰ ਬੋਲ ਕੁਬੋਲ ਸਹਿਣ ਵਿਚ ਹੈ।

ਬੋਲ ਕੁਬੋਲ ਸ਼ੁਭ ਬਚਨ ਨਹੀਂ ਹੁੰਦੇ। ਇਹ ਤਾਂ ਅਸ਼ੁਭ ਬਚਨ ਹੁੰਦੇ ਹਨ। ਇਹ ਹਿਰਦੇ ਵੇਦਕ ਹੁੰਦੇ ਹਨ। ਬੋਲ ਕੁਬੋਲ ਬੋਲਣ ਵਾਲਾ ਮੰਦਾ ਬੋਲਦਾ ਹੈ, ਤੇ ਨੁਕਸ ਕੱਢਦਾ ਹੈ। ਉਸਦੇ ਦੁਰ ਬਚਨ ਸੂਲਾਂ ਵਾਂਗ ਚੁਭਣ ਵਾਲੇ ਹੁੰਦੇ ਹਨ। ਬਸ ਇਹ ਸਮਝਿਆ ਜਾਏ ਕਿ ਦੂਸਰੇ ਦਾ ਦਿਲ ਦੁਖਾਉਣ ਲਈ, ਉਹ ਜਾਣ ਕੇ, ਉਚੇਚੇ ਤੌਰ 'ਤੇ ਅਪਸ਼ਬਦ ਕਹਿੰਦਾ ਹੈ।

ਬੋਲ ਕੁਬੋਲ ਸਿੱਧੇ ਜਾਂ ਅਸਿੱਧੇ ਰੂਪ ਵਿਚ ਜਿਵੇਂ ਵੀ ਬੋਲੇ ਜਾਂਦੇ ਹਨ ਉਹਨਾਂ ਰਾਹੀਂ, ਜਿਸ ਪ੍ਰਤੀ ਬੋਲੇ ਜਾਂਦੇ ਹਨ ਉਸ ਨੂੰ ਹੀ ਨਹੀਂ, ਉਸ ਦੀ ਧੀ-ਭੈਣ, ਬਾਲ-ਬੱਚੇ, ਕੁੱਲ ਜਾਂ ਖਾਨਦਾਨ ਨੂੰ ਵੀ ਭੈੜਾ ਆਖਿਆ ਜਾਂਦਾ ਹੈ। ਜਿਸ ਧਰਮ ਜਾਂ ਸੰਸਥਾ ਨਾਲ ਉਹ ਜੁੜਿਆ ਹੈ ਬੋਲ ਕੁਬੋਲ ਵਾਲਾ ਉਸ ਸੰਸਥਾ, ਉਸਦੇ ਆਗੂ, ਗੁਰੂ-ਪੀਰ ਪ੍ਰਤੀ ਵੀ ਅਪਸ਼ਬਦ ਵਰਤਦਾ ਹੈ। ਭਾਵੇਂ ਉਸ ਨਾਲ ਉਸਦਾ ਵਾਸਤਾ ਕੋਈ ਨਾ ਹੋਵੇ। ਫਿਰ ਵੀ ਉਸ ਨੂੰ ਊਜਾਂ ਲਾਉਂਦਾ ਹੈ। ਉਸ ਵੱਲ ਉਂਗਲ ਕਰਦਾ ਹੈ, ਉਸਦੇ ਨੁਕਸ ਕੱਢਦਾ ਹੈ, ਉਸਨੂੰ ਮਾੜਾ ਭੈੜਾ ਕਹਿੰਦਾ ਹੈ।

ਬੋਲ ਕੁਬੋਲ ਸੁਣਨ ਵਾਲਾ ਆਮ ਤੌਰ 'ਤੇ ਦੁਖੀ ਹੁੰਦਾ ਹੈ, ਔਖਾ ਹੁੰਦਾ ਹੈ, ਉਸ ਦ ਤਨ ਮਨ ਵਿਨ੍ਹਿਆਂ ਜਾਂਦਾ ਹੈ। ਅੰਦਰ ਬੇਚੈਨੀ ਹੁੰਦੀ ਹੈ। ਬੇਇੱਜ਼ਤ ਜਿਹਾ ਮਹਿਸੂਸ ਕਰਦਾ ਹੈ। ਕੁਝ ਕਰ ਬੈਠਦਾ ਹੈ। ਉਹ ਬੋਲ ਕੁਬੋਲ ਬੋਲਣ ਵਾਲੇ ਨਾਲ ਲੜਾਈ ਝਗੜਾ ਕਰਦਾ ਹੈ। ਕਈ ਵਾਰੀ ਡਾਂਗ ਸੋਟਾ ਚਲਦਾ ਹੈ। ਜਾਨੀ ਨੁਕਸਾਨ ਹੁੰਦਾ ਹੈ। ਮਾਲੀ ਤਾਂ ਹੋਣਾ ਹੀ ਹੁੰਦਾ ਹੈ। ਫਿਰ ਇਹ ਗੱਲ ਏਥੇ ਹੀ ਨਹੀਂ ਮੁਕਦੀ ਕਈ ਹਾਲਤਾਂ ਵਿਚ ਲੜਾਈ ਪੀੜ੍ਹੀ-ਦਰ-ਪੀੜ੍ਹੀ, ਅਗੇ ਚਲਦੀ ਜਾਂਦੀ ਹੈ। ਦੁਸ਼ਮਣੀ ਘਰ ਕਰ ਜਾਂਦੀ ਹੈ। ਜੇ ਕੋਈ ਚੁੱਪ ਕਰਕੇ ਬਹਿਣਾ ਵੀ ਚਾਹੇ ਤਾਂ ਬੋਲੀ ਮਾਰਨ ਵਾਲੇ ਫਿਰ ਭੁਬਲ ਦੀ ਅੱਗ ਭਖਾ ਦੇਂਦੇ ਹਨ। ਖ਼ਾਨਦਾਨੀ ਦੁਸ਼ਮਣੀ ਫਿਰ ਨਵਾਂ ਰੂਪ ਧਾਰਦੀ ਹੈ ਅਤੇ ਅਣਸੋਚਿਆ ਨੁਕਸਾਨ ਹੁੰਦਾ ਹੈ।

ਕੋਈ ਕਮਜ਼ੋਰ ਬੰਦਾ, ਬੋਲ ਕੁਬੋਲ ਤੋਂ ਦੁਖੀ ਹੁੰਦਾ ਹੈ, ਉਸ ਦੇ ਅੰਦਰ ਦੀ ਸ਼ਾਂਤੀ ਭੰਗ ਹੋ ਜਾਂਦੀ ਹੈ। ਉਹ ਸੜਦਾ ਕਰਿਝਦਾ ਰਹਿੰਦਾ ਹੈ। ਆਪਣੀ ਕਮੀ ਕਮਜ਼ੋਰੀ 'ਤੇ ਝੂਰਦਾ ਰਹਿੰਦਾ ਹੈ। ਪ੍ਰੇਸ਼ਾਨੀ ਉਸ ਦਾ ਪਿੱਛਾ ਨਹੀਂ ਛੱਡਦੀ। ਉਹ ਆਪਣਾ ਗੁੱਸਾ ਆਪਣੇ ਤੋਂ ਮਾੜੇ 'ਤੇ ਕੱਢਦਾ ਹੈ। ਮਾੜਿਆਂ ਵਿਚੋਂ ਮਾੜੇ ਛੋਟੇ, ਪਤਨੀ ਜਾਂ ਬੱਚੇ ਹੀ ਹੋ ਸਕਦੇ ਹਨ। ਇਸ ਦੇ ਨਤੀਜੇ ਵਜੋਂ ਘਰ ਦਾ ਅਮਨ ਚੈਨ ਕਾਫ਼ੂਰ ਹੋ ਜਾਂਦਾ ਹੈ।

ਜਾਂ ਫਿਰ ਜਦੋਂ ਆਪਣੇ ਆਪ 'ਤੇ ਹੀ ਭਾਰ ਪੈਂਦਾ ਹੈ। ਕਮਜ਼ੋਰ ਦੁਖੀ ਬੰਦਾ

ਫਿਸ ਪੈਂਦਾ ਹੈ, ਰੋਂਦਾ ਹੈ, ਕੁਰਲਾਉਂਦਾ ਹੈ। ਟੱਕਰਾਂ ਮਾਰਦਾ ਹੈ ਤੇ ਪ੍ਰੇਸ਼ਾਨ ਹੋਇਆ ਸਮਝ ਨਹੀਂ ਸਕਦਾ ਕਿ ਉਸ ਨੇ ਤਾਂ ਕਿਸੇ ਦਾ ਕੁਝ ਨਹੀਂ ਵਿਗਾੜਿਆ ਫਿਰ ਵੀ ਉਸ ਪ੍ਰਤੀ ਬੋਲ ਕੁਬੋਲ ਕਿਉਂ ਬੋਲਿਆ ਜਾਂਦਾ ਹੈ। ਉਸਨੂੰ ਚੋਭਾਂ ਕਿਉਂ ਲਗਾਈਆਂ ਜਾਂਦੀਆਂ ਹਨ।

ਬੋਲ ਕੁਬੋਲ ਕਰਨ ਵਾਲੇ ਨੂੰ ਬਿਨਾਂ ਕਿਸੇ ਗਿਲੇ ਦੂਜੇ ਦਾ ਵਿਹਾਰ ਬੁਰਾ ਲੱਗਦਾ ਹੈ, ਅਨੁਚਿਤ ਲੱਗਦਾ ਹੈ। ਉਹ ਭਜਨ ਬੰਦਗੀ ਕਰਨ ਵਾਲੇ ਨੂੰ ਵੀ ਗੱਲਾਂ ਕਰਦਾ ਹੈ। ਭਾਵੇਂ ਉਸਨੂੰ ਦੂਜੇ ਦੇ ਚੰਗੇ ਵਿਹਾਰ ਦੀ ਸਮਝ ਤਾਂ ਹੁੰਦੀ ਨਹੀਂ ਫਿਰ ਵੀ ਉਹ ਜ਼ਬਾਨ ਮੂੰਹ ਵਿਚ ਨਹੀਂ ਪਾਉਂਦਾ, ਜਿਵੇਂ ਬੋਲ ਕੁਬੋਲ ਕਰਨ ਵਾਲਾ ਸੂਰਜ ਗ੍ਰਹਿਣ ਸਮੇਂ ਉਡਦਾ ਪੰਛੀ ਹੋਵੇ, ਬੇ-ਸਮਝ ਅਗਿਆਨੀ। ਜਦੋਂ ਸੂਰਜ ਗ੍ਰਹਿਣ ਲਗਦਾ ਹੈ ਤਾਂ ਸੂਰਜ ਤੇ ਧਰਤੀ ਵਿਚ ਚੰਦਰਮਾ ਆਉਣ ਨਾਲ ਪ੍ਰਿਥਵੀ ਉਤੇ ਸੂਰਜ ਦਾ ਪ੍ਰਕਾਸ਼ ਬਿਲਕੁਲ ਨਹੀਂ ਪੈਂਦਾ। ਪੂਰਨ ਸੂਰਜ ਗ੍ਰਹਿਣ ਤੋਂ ਪਹਿਲਾਂ ਸੂਰਜ ਦੇ ਰੋਸ਼ਨ ਹੋਣ ਸਮੇਂ ਆਲ੍ਹਣਿਆਂ ਤੋਂ ਪੰਛੀ ਬਾਹਰ ਉੱਡ ਜਾਂਦੇ ਹਨ। ਪਰ ਗ੍ਰਹਿਣ ਕਾਰਣ ਛੇਤੀ ਹਨੇਰਾ ਹੋਣ ਲੱਗਦਾ ਹੈ। ਸੋ ਉਹ ਬੇਚੈਨ ਹੋ ਜਾਂਦੇ ਹਨ ਤੇ ਆਲ੍ਹਣਿਆਂ ਨੂੰ ਮੁੜਨ ਲੱਗਦੇ ਹਨ। ਬੋਲ ਕੁਬੋਲ ਕਰਨ ਵਾਲਾ ਐਸੇ ਪੰਛੀਆਂ ਵਾਂਗ ਗ੍ਰਹਿਣੀ ਬੁੱਧੀ ਕਾਰਨ ਭਜਨ ਬੰਦਗੀ ਕਰਨ ਵਾਲੇ ਨੂੰ ਵੀ ਗੱਲਾਂ ਕਰਦਾ ਹੈ।

ਸਤਿਗੁਰੂ ਨਾਨਕ ਦੇਵ ਜੀ ਨੂੰ ਵੀ ਬੋਲ ਕੁਬੋਲ ਕਰਨ ਵਾਲਿਆਂ ਦੀਆਂ ਗੱਲਾਂ ਸੁਣਨੀਆਂ ਪਈਆਂ। ਆਪ ਨੇ ਮਾਰੂ ਰਾਗ ਵਿਚ ਲਿਖਿਆ ਹੈ :

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ।।**

**ਕੋਈ ਆਖੈ ਆਦਮੀ ਨਾਨਕੁ ਵੇਚਾਰਾ।।** **(ਮਹਲਾ ੧)**

ਪਰ ਅਸਲ ਸਥਿਤੀ ਇਹ ਸੀ :

**ਭਇਆ ਦਿਵਾਨਾ ਸਾਹ ਕਾ ਨਾਨਕ ਬਉਰਾਨਾ।।**

**ਹਉ ਹਰਿ ਬਿਨੁ ਅਵਰੁ ਨ ਜਾਣਾ।।** **(ਮਹਲਾ ੧)**

ਇਹ ਦਾ ਕਾਰਣ ਵੀ ਸਪਸ਼ਟ ਹੈ :

**ਭਗਤਾ ਤੈ ਸੈਸਾਰੀਆ ਜੋੜੁ ਕਦੇ ਨਾ ਆਇਆ।।** **(ਗੁਰੂ ਨਾਨਕ)**

ਸੰਸਾਰੀ, ਭਗਤਾਂ ਪ੍ਰਤੀ ਬੋਲ ਕੁਬੋਲ ਬੋਲਦੇ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਨਸ਼ਿਆਂ ਪੱਤਿਆਂ ਵਿਚ ਲੱਗੇ ਲੋਕਾਂ ਦਾ ਨਸ਼ੇ ਛਡਣ ਲਈ ਮਨੋਬਲ ਵਧਾਇਆ ਉਹਨਾਂ ਦਾ ਸਦਾਚਾਰ ਉੱਚਾ ਕੀਤਾ। ਉਹਨਾਂ ਨੂੰ ਸਮਾਜ ਵਿਚ ਮਾਣ ਦੁਆਇਆ। ਉਹਨਾਂ ਅੰਦਰ ਪ੍ਰਭੂ ਭਗਤੀ ਦੇ ਨਾਲ ਦੇਸ਼ ਭਗਤੀ ਉਜਾਗਰ ਕੀਤੀ। ਜਿਸ ਦੇ ਸਿੱਟੇ ਵਜੋਂ ਲੱਖਾਂ ਲੋਗ ਉਹਨਾਂ ਦੇ ਝੰਡੇ ਹੇਠ ਆ ਕੇ ਪਸ਼ੂ ਪ੍ਰੇਤਾਂ ਦਾ ਜੀਵਨ ਛੱਡ ਕੇ ਦੇਵਤਿਆਂ ਵਰਗਾ ਜੀਵਨ ਜਿਉਣ ਲੱਗੇ। ਉਹ ਸੰਤ ਬਣ ਗਏ।

ਆਮ ਸਮਝ ਵਾਲੇ ਜਾਂ ਈਰਖਾਲੂ ਉਹਨਾਂ ਨੂੰ ਗੱਲਾਂ ਕਰਨ ਲੱਗੇ।

ਇਹ ਖ਼ਦਸਾ ਸੀ ਕਿ ਜੇ ਭਜਨ ਬੰਦਗੀ ਵੱਲ ਲੱਗੇ ਵਿਅਕਤੀ ਲੋਕਾਂ ਦੀਆਂ ਗੱਲਾਂ ਸੁਣ ਕੇ, ਉਹਨਾਂ ਦਾ ਬੋਲ ਕੁਬੋਲ ਸੁਣ ਕੇ, ਵਿਚਲਿਤ ਹੋ ਗਏ ਤਾਂ ਭਜਨੀਕ ਆਪਣੇ ਮਾਰਗ ਤੋਂ ਭਟਕ ਜਾਣਗੇ। ਉਹ ਖੁਦ ਬੋਲ ਕੁਬੋਲ ਕਹਿਣ ਲੱਗ ਜਾਣਗੇ। ਇਸ ਨਾਲ

ਉਹਨਾਂ ਦੀ ਸਾਤਵਿਤ ਬਿਰਤੀ ਪ੍ਰਭਾਵਿਤ ਹੋਵੇਗੀ, ਉਹਨਾਂ ਦੀ ਇਕਾਗਰਤਾ ਭੰਗ ਹੋਵੇਗੀ।

ਉਹ ਕਈ ਕਮੀਆਂ ਕਮਜ਼ੋਰੀਆਂ ਦਾ ਸਾਹਮਣਾ ਕਰਨ ਦੀ ਥਾਂ ਉਹਨਾਂ ਦਾ ਸ਼ਿਕਾਰ ਹੋ ਜਾਣਗੇ।

ਸਤਿਗੁਰੂ ਸਿੱਖਾਂ ਨੂੰ ਮੰਦੇ ਕਰਮ ਕਰਨੋ, ਮੰਦੇ ਪਾਸੇ ਜਾਣੋ, ਮੰਦੀ ਸੰਗਤ ਕਰਨੋ, ਮੰਦਾ ਖਾਣੋ-ਪੀਣੋ ਵਰਜਦਾ ਹੈ ਤਾਂ ਕਿ ਉਸ ਦਾ ਸਿੱਖ ਆਪਣੇ ਸਹੀ ਮਾਰਗ ਤੋਂ ਭਟਕੇ ਨਾ। ਸਤਿਗੁਰੂ ਰਾਮ ਸਿੰਘ ਜੀ ਨੇ ਇਹੀ ਕੀਤਾ। ਆਪਨੇ ਰਹਿਤਨਾਮੇ ਵਿਚ ਲਿਖ ਕੇ ਭੇਜਿਆ ਕਿ ''ਬੋਲੁ ਕੁਬੋਲ ਸਹਿ ਜਾਣਾ ਸਭ ਦਾ''।

ਰਹਿਤ ਵਿਚ ਬੋਲ ਕੁਬੋਲ ਸਹਿ ਜਾਣ ਨੂੰ ਸ਼ਾਮਲ ਕਰਨ ਦਾ ਮਤਲਬ, ਪਰਚਾ ਸ਼ਹਿਨਸ਼ੀਲਤਾ ਦਾ। ਜਦ ਸ਼ਹਿਨਸ਼ੀਲਤਾ ਆ ਜਾਂਦੀ ਹੈ ਤਾਂ ਵਿੱਥਾਂ ਹੱਦਬੰਦੀਆਂ ਮਿਟ ਜਾਂਦੀਆਂ ਹਨ, ਕੋਈ ਬਿਗਾਨਾ ਨਹੀਂ ਰਹਿੰਦਾ। ਕੁਬੋਲ ਬੋਲਣ ਕਰਨ ਵਾਲੇ ਨੂੰ ਉੱਤਰ ਵਿਚ ਜੇ ਕੁਝ ਕਿਹਾ ਹੀ ਨਹੀਂ ਜਾਣਾ ਤਾਂ ਉਸ ਨੇ ਸ਼ਰਮਿੰਦਾ ਹੋਣਾ ਹੈ। ਉਂਜ ਸਹਿਣ ਕਰਨਾ ਬਹੁਤ ਉੱਚੀ ਅਵਸਥਾ ਦੀ ਗੱਲ ਹੈ।

ਇਕ ਘਟਨਾ ਹੈ ਮਹਾਤਮਾ ਬੁੱਧ ਨਾਲ ਸੰਬੰਧਿਤ। ਮਹਾਤਮਾ ਬੁੱਧ ਨੂੰ ਕਿਸੇ ਮੰਦਾ ਫਿੱਕਾ ਬੋਲਿਆ। ਉਹ ਚੁੱਪ ਕਰ ਰਹੇ। ਇਸ ਦਾ ਕਾਰਨ ਪੁੱਛਿਆ ਗਿਆ ਤਾਂ ਉਹਨਾਂ ਕਿਹਾ ਕਿ ਕਿਸੇ ਕੋਲੋਂ ਖ਼ੈਰ ਮੰਗਣ ਜਾਈਏ, ਜੇ ਖ਼ੈਰ ਮੰਗਣ ਵਾਲਾ ਭਿੱਛਿਆ ਝੋਲੀ ਨਹੀਂ ਪੁਆਉਂਦਾ ਤਾਂ ਉਹ ਭਿੱਛਿਆ ਮੰਗਣ ਵਾਲੇ ਕੋਲ ਰਹੀ ਨਾ। ਏਸੇ ਤਰ੍ਹਾਂ ਮੰਦਾ ਫਿੱਕਾ ਬੋਲਿਆ ਉਸ ਕੋਲ ਹੀ ਰਿਹਾ। ਭਾਵੇਂ ਇਸ ਦਲੀਲ ਨਾਲ ਮੰਦਾ ਬੋਲਣ ਵਾਲੇ ਨੂੰ ਸਮਝ ਆ ਗਈ, ਉਸ ਪਸ਼ਚਾਤਾਪ ਕੀਤਾ। ਪਰ ਨਰਮ ਸ਼ਬਦਾਂ ਵਿਚ ਹੀ ਸਹੀ, ਇਸ ਵਿਚ ਮੰਦਾ ਬੋਲਣ ਵਾਲੇ ਪ੍ਰਤੀ ਪ੍ਰਗਟ ਕੀਤਾ ਪ੍ਰਤੀਕਰਮ ਤਾਂ ਹੈ। ਸਹਿ ਜਾਣਾ ਇਸ ਤੋਂ ਉੱਚੀ ਅਵਸਥਾ ਹੈ।

ਬੋਲ ਕੁਬੋਲ ਸਹਿਣ ਦੀ ਅਵਸਥਾ ਔਖੀ ਬਣਦੀ ਹੈ। ਪਰ ਸੁਖ ਵੀ ਤਾਂ ਉਚਾਈਆਂ ਨੂੰ ਛੂਹਣ ਵਿਚ ਹੈ। ਨਾਮਧਾਰੀ ਸਿੱਖਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਉੱਚੀ ਅਵਸਥਾ ਵਾਲੇ ਭਜਨੀਕ ਸੰਤ ਹੋਏ ਹਨ। ਉਹਨਾਂ ਤਪ ਤੇਜ ਵਾਲੇ ਸੰਤਾਂ ਅੰਦਰ ਸਹਿਨਸ਼ੀਲਤਾ, ਸੁਹਿਰਦਤਾ, ਨਿਮਰਤਾ ਮਿੱਠਤ ਰਹੀ ਹੈ। ਉਹਨਾਂ ਪੰਜਾਂ ਸੂਰਬੀਰਾਂ ਨੂੰ ਵੀ ਮਾਰਿਆ ਹੈ। ਸਤਿਗੁਰ ਦੇ ਚਰਨਾਂ ਉਤੇ ਭਰੋਸਾ ਰੱਖਿਆ ਹੈ, ਬੁਰੇ ਦਾ ਭਲਾ ਕੀਤਾ ਹੈ, ਗੁੱਸਾ ਨਹੀਂ ਹੰਢਾਇਆ। ਉਹਨਾਂ ਗਵਾਇਆ ਕੁਝ ਵੀ ਨਹੀਂ, ਖੱਟਿਆ ਕਮਾਇਆ ਹੈ। ਉਹਨਾਂ ਕਿਸੇ ਦੇ ਬੋਲ ਕੁਬੋਲ ਦਾ ਗੁੱਸਾ ਨਹੀਂ ਕੀਤਾ, ਖਿਮਾ ਕੀਤਾ ਹੈ।

ਅੱਜ ਵੀ ਐਸੇ ਸਿੱਖ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ ਹੋਇਆ ਹੈ ਕਿ ਰਹਿਤਨਾਮੇ ਦਾ ਨਿਤਾ-ਪ੍ਰਤੀ ਪਾਠ ਕਰਨਾ ਹੈ। ਇਸੇ ਨਾਲ ਸ਼ਬਦਾਂ ਦੇ ਅਰਥ ਸਮਝ ਵਿਚ ਆਉਣਗੇ। ਫਿਰ ਹੁਕਮ ਮੰਨਣ ਦੀ ਪੌੜੀ ਚੜ੍ਹ ਕੇ, ਬੋਲ ਕੁਬੋਲ ਸਹਿ ਕੇ, ਸੁਖ ਵੰਡ ਸਕੀਦਾ ਹੈ, ਸੁਖ ਵਿਹਾਜ਼ ਸਕੀਦਾ ਹੈ, ਲੜਾਈ ਝਗੜੇ ਮੁਕਾ ਸਕੀਦੇ ਹਨ, ਸਭ ਝਗੜੇ ਝਾਂਜੇ ਛੁਟ ਜਾਂਦੇ ਹਨ। ਇਸ ਦੇ ਨਤੀਜੇ ਵਜੋਂ ਸਭ ਆਪਣੇ ਮੀਤ ਹੋਣਗੇ, ਸਾਰਾ ਸੰਸਾਰ ਚੰਗਾ ਚੰਗਾ, ਪਿਆਰਾ ਪਿਆਰਾ ਲਗੇਗਾ। ਇਸ ਸਮੇਂ ਸਿਮਰਨ ਕਰਨ ਸਮੇਂ ਬਿਰਤੀ ਟਿਕੇਗੀ, ਕਿਉਂਕਿ ਕੋਈ ਵਿਚਾਰ ਇਸ ਨੂੰ ਡੁਲਾਉਣ ਵਾਲਾ ਨਹੀਂ ਹੋਏਗਾ। ਆਪੇ ਅਵਸਥਾ ਇੱਕ ਚਿੱਤ ਹੋ ਕੇ ਧਿਆਉਣ ਵਾਲੀ ਬਣੀ ਰਹੇਗੀ। ਇਸ ਅਵਸਥਾ ਲਈ ਸਤਿਗੁਰੂ ਸੱਚੇ ਪਾਤਸ਼ਾਹ ਜੀ ਕਿਰਪਾ ਕਰਨਗੇ ਅਤੇ ਆਪ ਸਹਾਈ ਹੋਣਗੇ। ਬਸ ਸਿੱਖਾਂ ਨੇ ਤਾਂ ਬੋਲ ਕੁਬੋਲ ਸਹਿਣ ਦੀ ਗੰਢ ਪੀਢੀ ਕਰਕੇ ਬੰਨ੍ਹ ਲੈਣੀ ਹੈ।

# ਰਾਮ ਬਿਨਾ ਕੋ ਬੋਲੈ ਰੇ

ਮਨੁੱਖ ਕਿਸੇ ਦੀ ਮਨ, ਬਚਨ ਜਾਂ ਕਰਮ ਰਾਹੀਂ ਹਿੰਸਾ ਕਰਨੋ ਤਾਂ ਹੀ ਬਚ ਸਕਦਾ ਹੈ ਜੇ ਸਭ ਨੂੰ ਆਪਣਾ ਸਮਝੇ। ਉਸ ਦੀ ਦ੍ਰਿਸ਼ਟੀ ਐਸੀ ਬਣ ਜਾਏ ਕਿ ਉਹ ਸੋਚੇ ਕਿ :

**ਸਭੁ ਮਹਿ ਜੋਤਿ ਜੋਤਿ ਹੈ ਸੋਇ।।**

**ਤਿਸ ਕੈ ਚਾਨਣਿ ਸਭੁ ਮਹਿ ਚਾਨਣੁ ਹੋਇ।।** (ਮਹਲਾ ੧)

ਸਭ ਮਹਿ ਅਰਥ ਕੇਵਲ ਹਰ ਰੰਗ, ਨਸਲ, ਮਜ਼ਬ, ਦੇਸ਼ ਕੌਮ ਦੇ ਇਸਤਰੀ ਪੁਰਖ ਨਹੀਂ ਹਨ। ਇਸ ਦੇ ਅਰਥ ਸਭ ਜੀਵ ਜੰਤੂ ਹਨ। ਬਨਸਪਤੀ, ਤੁਰਨ ਵਾਲੇ ਜੀਵ ਤੇ ਕੀੜੇ ਪਤੰਗੇ ਵੀ ਇਸਦੇ ਘੇਰੇ ਵਿਚ ਆਉਂਦੇ ਹਨ। ਉਸ ਮਿੱਟੀ ਤੋਂ ਹੀ ਹਾਥੀ ਬਣੇ ਹੁੰਦੇ ਹਨ ਉਸੇ ਤੋਂ ਹੀ ਕੀੜੀਆਂ। ਇਹ ਸਭ ਤਾਂ ਭਾਂਡੇ ਹਨ, ਘੜਨ ਵਾਲੇ ਨੇ ਵਖ-ਵਖ ਰੰਗ, ਰੂਪ ਆਕਾਰ ਦੇ ਬਣਾਏ ਹੋਏ ਹਨ। ਇਹਨਾਂ ਅੰਦਰ ਹੋਰ ਕੋਈ ਨਹੀਂ:

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ**

**ਰਾਮ ਬਿਨਾ ਕੋ ਬੋਲੈ ਰੇ।।** (ਭਗਤ ਨਾਮਦੇਵ)

ਪ੍ਰਸਿੱਧ ਵਿਗਿਆਨਕ ਜਗਦੀਸ਼ ਚੰਦਰ ਬੋਸ ਨੇ ਖੋਜ ਕੀਤੀ ਸੀ ਕਿ ਜੇ ਕਿਸੇ ਰੁੱਖ ਨੂੰ ਮੁੱਕਾ ਮਾਰੋ ਤਾਂ ਉਹ ਵੀ ਇਹ ਮਹਿਸੂਸ ਕਰਦਾ ਹੈ। ਸ਼ੇਖ ਫ਼ਰੀਦ ਜੀ ਨੇ, ਕਿਹਾ ਜਾਂਦਾ ਹੈ, 12 ਸਾਲ ਤਪ ਕੀਤਾ। ਰੁੱਖਾਂ ਦੇ ਫਲ, ਫੁੱਲ, ਪੱਤੇ ਖਾ ਕੇ ਉਦਰ ਦੀ ਅਗਨੀ ਨੂੰ ਸ਼ਾਂਤ ਕੀਤਾ। ਇਸ ਸਮੇਂ ਉਸ ਦੇ ਕੇਸ ਜੁੜ ਗਏ। ਉਹਨਾਂ ਨੂੰ ਉਹਨਾਂ ਦੀ ਮਾਂ ਨਿਖੇੜਨ ਲੱਗੀ। ਭਗਤ ਜੀ ਨੇ ਪੀੜ ਮਹਿਸੂਸ ਕੀਤੀ ਤਾਂ ਮਾਂ ਨੇ ਕਿਹਾ, "ਜਿਨ੍ਹਾਂ ਰੁੱਖਾਂ ਦੇ ਪੱਤੇ ਧਰੂਹ ਕੇ ਖਾਂਦਾ ਰਿਹਾ ਹੈਂ, ਉਨ੍ਹਾਂ ਨੂੰ ਪੀੜ ਨਹੀਂ ਹੁੰਦੀ ਰਹੀ ?" ਉਹਨਾਂ ਨੂੰ ਸੋਝੀ ਆ ਗਈ ਕਿ ਰੁੱਖਾਂ ਅੰਦਰ ਵੀ ਜਾਨ ਹੈ।

ਕਈ ਵਾਰ ਰਾਹ ਜਾਂਦਾ ਮਨੁੱਖ ਐਵੇਂ ਹੀ ਕਿਸੇ ਰੁੱਖ ਦੇ ਪੱਤੇ ਧਰੂਹ ਦੇਂਦਾ ਹੈ। ਫੁੱਲ ਤੋੜ ਦੇਂਦਾ ਹੈ। ਟਾਹਣੀ ਵੱਢ ਦੇਂਦਾ ਹੈ। ਉਹ ਸੋਚਦਾ ਹੀ ਨਹੀਂ ਕਿ ਉਹਨਾਂ ਅੰਦਰ ਵੀ ਜਾਨ ਹੈ।

ਦੂਜੇ ਜੀਵ ਪ੍ਰਤੀ ਵੀ ਕਈ ਮਨੁੱਖਾਂ ਦਾ ਰਵੱਈਆ ਬੇਰਹਿਮੀ ਭਰਿਆ ਰਹਿੰਦਾ ਹੈ। ਉਹ ਉਹਨਾਂ ਦਾ ਸ਼ਿਕਾਰ ਕਰਦੇ ਹਨ, ਜਿਬ੍ਹਾ ਕਰਦੇ ਹਨ ਜਾਂ ਮਾਰ ਦੇਂਦੇ ਹਨ, ਆਪਣਾ ਖਾਜਾ ਬਣਾਉਣ ਲਈ। ਆਪਣੇ ਚਸਕੇ ਤੇ ਸੁਆਦ ਲਈ ਉਹ ਇਨਸਾਨ ਤੋਂ ਹੈਵਾਨ ਬਣ ਜਾਂਦੇ ਹਨ। ਬੇਜ਼ੁਬਾਨਾਂ ਪਸ਼ੂ ਪੰਛੀ, ਮੱਛੀਆਂ ਆਦਿ ਪ੍ਰਤੀ ਉਹ ਬੜੇ ਕਠੋਰ ਚਿੱਤ ਹੁੰਦੇ ਹਨ। ਉਹ ਸੋਚਦੇ ਹੀ ਨਹੀਂ ਕਿ ਸਭੈ ਘਟ ਰਾਮ ਬੋਲਦਾ ਹੈ।

ਮਨੁੱਖ ਮਨੁੱਖਾਂ ਵਿਚ ਆਪਣੇ ਆਪ ਨੂੰ ਉੱਚਾ ਅਤੇ ਦੂਜੇ ਨੂੰ ਨੀਵਾਂ ਸਮਝਦੇ ਹਨ। ਜੇ ਕੋਈ ਕੱਦ ਕੱਢਣ ਲੱਗਦਾ ਹੈ ਤਾਂ ਦੂਸਰੇ ਦਾ ਜੀਅ ਕਰਦਾ ਹੈ ਉਸ ਨੂੰ ਮਸਲ ਦੇਵੇ। ਐਸੇ ਮਨੁੱਖ ਪ੍ਰੇਮ ਪਿਆਰ ਨਹੀਂ ਈਰਖਾ ਦਵੈਤ ਤੇ ਵੈਰ ਭਾਵ ਰੱਖ ਕੇ ਜਿਉਂਦੇ ਹਨ। ਉਹਨਾਂ ਅੰਦਰ ਸਦਭਾਵ ਨਹੀਂ ਪ੍ਰਗਟ ਹੁੰਦਾ, ਉਹ ਦੁਰਭਾਵਨਾ ਰੱਖਦੇ ਹਨ।

ਈਰਖਾ ਦਾ ਤਾਂ ਹੜ੍ਹ ਆਇਆ ਰਹਿੰਦਾ ਹੈ। ਜਿਹੜਾ ਸੁਖ, ਸ਼ਾਂਤੀ, ਸੁਹਿਰਦਤਾ ਨੂੰ ਬਹਾ ਲੈ ਜਾਂਦਾ ਹੈ। ਜਿਸ ਦੇ ਨਤੀਜੇ ਵਜੋਂ ਨਫ਼ਰਤ ਦਾ ਭਰਿਆ ਮਨੁੱਖ ਇਹ ਤਾਂ ਯਾਦ ਰੱਖਦਾ ਹੈ ਕਿ ਸੰਸਾਰ ਚੰਗਾ ਨਹੀਂ ਵਿਸ਼ੈਲਾ ਹੈ, ਉਹ ਭੁੱਲ ਜਾਂਦਾ ਹੈ, ਕਿ ਇਹ ਸਾਰਾ ਸੰਸਾਰ ਹਰਿ ਦਾ ਰੂਪ ਹੈ :

**ਏਹੁ ਵਿਸੁ ਸੰਸਾਰੁ ਤੁਮ ਦੇਖਦੇ**
**ਏਹੁ ਹਰਿ ਕਾ ਰੂਪੁ ਹੈ**
**ਹਰਿ ਰੂਪ ਨਦਰੀ ਆਇਆ।।** (ਮਹਲਾ ੩, ਅਨੰਦ)

ਪਰ ਇਹਨਾਂ ਨਜ਼ਰਾਂ ਨਾਲ ਨਹੀਂ ਦਿਸਦਾ ਕਿਉਂਕਿ :

**ਨਾਨਕ ਸੇ ਅਖੜੀਆਂ ਬਿਅੰਨਿ**
**ਜਿਨੀ ਡਿਸੰਦੋ ਮਾ ਪਿਰੀ।।** (ਵਡਹੰਸ ਮਹਲਾ ੫)

ਇਹਨਾਂ ਅੱਖਾਂ ਵਾਲਾ ਸਾਰਾ ਜਗਤ ਤਾਂ ਨਹੀਂ ਹੋ ਸਕਦਾ। ਸੰਸਾਰ, ਹਰੀ ਦਾ ਰੂਪ ਸਭ ਨੂੰ ਨਹੀਂ ਦਿਸ ਸਕਦਾ।

ਇੱਕ ਸ਼ੀਸ਼ਾ ਹੈ। ਉਸ ਉੱਤੇ ਗਰਦ ਜੰਮੀ ਹੋਈ ਹੈ। ਧੂੜ ਨੂੰ ਝਾੜੇ ਬਿਨਾਂ ਆਪਣੀ ਪਰਛਾਈ ਵੀ ਦਿਸ ਨਹੀਂ ਸਕਦੀ।

ਘਿਓ ਤਾਂ ਹਰ ਸ਼ੁੱਧ ਦੁੱਧ ਵਿਚ ਹੁੰਦਾ ਹੈ। ਨਾ ਹਰ ਇਕ ਨੂੰ ਦਿੱਸ ਸਕਦਾ ਹੈ, ਨਾ ਹਰ ਕੋਈ ਕੱਢ ਸਕਦਾ ਹੈ, ਰਿੜਕੇ ਬਿਨਾਂ। ਫੁੱਲਾਂ ਅੰਦਰ ਖੁਸ਼ਬੋ ਵੀ ਹੁੰਦੀ ਹੈ ਪਰ ਦਿਸਦੀ ਨਹੀਂ।

ਪੂਰਬ ਦੀ ਮੰਜ਼ਿਲ ਵੱਲ ਤੁਰੇ ਬਿਨਾ ਤਾਂ ਪਹੁੰਚ ਨਹੀਂ ਸਕਦਾ। ਅੰਨ ਬੀਜਿਆਂ ਅੰਬ ਨਹੀਂ ਮਿਲਦੇ। ਦੁਨਿਆਵੀ ਸੁਖ ਸੁਵਿਧਾਵਾਂ ਮਗਰ ਭੱਜਿਆਂ ਸਦੀਵ ਕਾਲੀ ਸੁਖ ਅਨੰਦ ਤਾਂ ਨਹੀਂ ਮਿਲਦਾ। ਸੁਖ ਅਨੰਦ ਤਾਂ ਸਭ ਮਹਿ ਰਹਿਆ ਸਮਾਈ ਦਾ ਅਹਿਸਾਸ ਕਰਨ ਤੇ ਉਸ ਨੂੰ ਧਿਆਉਣ ਵਿਚ ਹੈ। ਪਰ ਇਸ ਦੀ ਸੋਝੀ ਵੀ ਕਿਸੇ ਨੂੰ ਨਹੀਂ ਹੁੰਦੀ। ਜੇ ਸੋਝੀ ਆ ਵੀ ਜਾਏ ਤਾਂ ਉਹ ਕਾਫੀ ਨਹੀਂ ਸਗੋਂ ਮੰਜ਼ਿਲ ਵੱਲ ਕਦਮ ਵਧਾਉਣ ਦੀ ਲੋੜ ਹੁੰਦੀ ਹੈ। ਇਸ ਸਰੀਰ ਰੂਪੀ ਭਾਂਡੇ ਨੂੰ ਸਾਫ ਕਰਕੇ ਇਸ ਵਿਚ ਹਰੀ ਨਾਮ ਦੀ ਕੀਮਤੀ ਵਸਤੂ ਪਾਉਣ ਦੀ ਲੋੜ ਹੁੰਦੀ ਹੈ। ਸੰਸਾਰ ਦੇ ਕਾਮ, ਕਰੋਧ, ਲੋਭ, ਮੋਹ, ਹੰਕਾਰ ਵੱਲ ਪਿੱਠ ਕਰਨੀ ਹੁੰਦੀ ਹੈ। ਜੇ ਚੰਚਲ ਮਨ ਨਾ ਟਿਕੇ ਤਾਂ ਸਰੀਰ ਨੂੰ ਕਾਬੂ ਰੱਖ ਕੇ, ਇਸ ਦਾ ਅਭਿਆਸ ਕਰਨਾ ਹੁੰਦਾ ਹੈ।

ਪੰਜਾਂ ਦੇ ਪੰਜੇ ਤੋਂ ਛੁਟਕਾਰਾ ਪਾਉਣ ਦਾ ਉਪਦੇਸ਼ ਕਰਨਾ-ਸੁਣਨਾ ਸੌਖਾ ਹੈ। ਹਰੀ ਨਾਮ ਦੀ ਕੀਮਤੀ ਵਸਤੂ ਦੀ ਪ੍ਰਾਪਤੀ ਲਈ ਸਿਧਾਂਤ ਕੋਈ ਵੀ ਕਥਾ ਵਾਚਕ ਬਹੁਤ ਵਧੀਆ ਤਰੀਕੇ ਨਾਲ ਦੱਸ ਸਕਦਾ ਹੈ। ਪੜ੍ਹਿਆ ਲਿਖਿਆ ਮਨੁੱਖ ਕਿਸੇ ਵੇਦ ਸ਼ਾਸਤਰ ਗ੍ਰੰਥ ਵਿਚੋਂ ਵੀ ਪੜ੍ਹ ਸਕਦਾ ਹੈ। ਪਰ ਕੀ ਇਹ ਕਾਫੀ ਹੈ ? ਇਸ ਨਾਲ ਮੰਜ਼ਿਲ ਪਾ ਲਈ ਗਈ ਹੈ ? ਨਾਮ ਬਿਨਾ ਕੋ ਬੋਲੈ ਰੇ, ਦੀ ਪ੍ਰਾਪਤੀ ਹੋ ਗਈ ਹੈ।

ਉਹ ਪ੍ਰਾਪਤੀ ਹੋਣੀ ਹੈ ਸਫਲ ਪ੍ਰਯੋਗ ਕਰਿਆਂ। ਆਮ ਵਿਗਿਆਨਕ ਵੀ ਪ੍ਰਾਕ੍ਰਿਤੀ ਦੀਆਂ ਨਿਆਮਤਾਂ ਨੂੰ ਆਪਣੀ ਮਰਜ਼ੀ ਨਾਲ ਵਰਤਣ ਅਤੇ ਖੋਜਾਂ ਕਰਨ ਲਈ ਸਾਲਾਂ-ਬੱਧੀ ਪ੍ਰਯੋਗ ਕਰਦਾ ਰਹਿੰਦਾ ਹੈ। ਅਜੇ ਉਹ ਚੰਨ ਦੀ ਧਰਤੀ 'ਤੇ ਹੀ ਪਹੁੰਚ ਸਕਿਆ ਹੈ। ਹੋਰ ਤੇ ਹੋਰ ਹੋਰ ਧਰਤੀਆਂ ਬਾਰੇ ਅਜੇ ਅੰਦਾਜ਼ਾ ਲਾ ਰਿਹਾ ਹੈ।

ਕਾਦਰ ਦੀ ਸਾਰੀ ਕੁਦਰਤ ਨੂੰ ਸਮਝਣ ਲਈ ਤਾਂ ਵੱਡੇ ਪ੍ਰਯੋਗ ਦੀ ਲੋੜ ਹੈ। ਜੇ ਭਗਤ ਨਾਮਦੇਵ ਨੇ ਬਾਣੀ ਵਿਚ ਲਿਖ ਦਿੱਤਾ ਹੈ ਕਿ ਸਭ ਅੰਦਰ ਰਾਮ ਬੋਲਦਾ ਹੈ, ਲੋੜ ਤਾਂ ਉਸ ਨੂੰ ਪ੍ਰਾਪਤ ਕਰਨ ਦੀ ਹੈ, ਹਰ ਦਿਲਰੁਬਾ ਦੀਆਂ ਤਾਰਾਂ ਵਿਚ ਰਾਗ ਭਰੇ ਪਏ ਹਨ। ਪਰ ਵਜਾ ਉਹ ਹੀ ਸਕਦਾ ਹੈ ਜਿਸਨੇ ਕਾਬਲ ਉਸਤਾਦ ਕੋਲੋਂ ਸਿੱਖ ਕੇ ਅਭਿਆਸ ਕੀਤਾ ਹੈ।

# ਇਹੁ ਸੰਸਾਰੁ ਬਿਕਾਰੁ

ਸੰਸਾਰ ਸੰਸਰਣ ਕਰਨ ਵਾਲੇ ਨੂੰ ਕਿਹਾ ਜਾਂਦਾ ਹੈ। ਉਹ ਬਦਲਦਾ ਰਹਿੰਦਾ ਹੈ। ਬਦਲਦੇ ਸੰਸਾਰ ਦੀ ਗੱਲ ਕਰਦਿਆਂ ਬੀਤੇ ਸਮੇਂ ਬਾਰੇ ਸਾਡੀ ਸੋਚ ਇਕ ਸੀਮਾ ਤੱਕ ਹੀ ਪਹੁੰਚ ਸਕਦੀ ਹੈ ਕਿ ਸੰਸਾਰ ਕਿੰਨਾ ਕੁ ਵੱਡਾ ਹੈ। ਇਸ ਵਿਚ ਵਿਚਰਦੇ ਜੀਅ ਕਿੱਡੇ ਕਿੱਡੇ ਵੱਡੇ ਹਨ। ਇਸ ਬਾਰੇ ਜਾਣਕਾਰੀ ਰੱਖਣ ਵਾਲੇ ਦਸਦੇ ਹਨ ਕਿ ਅੱਜ ਵੀ ਸੰਸਾਰ ਦੇ ਜੀਵਾਂ ਵਿਚ ਇੱਕ ਸੌ ਨੱਬੇ ਟਨ ਭਾਰਾ ਪਾਣੀ ਦਾ ਜੀਵ ਵੇਲ੍ਹ ਮੱਛੀ ਹੈ। ਅਤੇ ਕਰੋੜਾਂ ਸਾਲ ਪਹਿਲੇ ਧਰਤੀ 'ਤੇ ਤੁਰਨ ਵਾਲੇ ਜੀਵ ਵੀ ਹੋਏ ਦੱਸੇ ਗਏ ਹਨ। ਜਿਨ੍ਹਾਂ ਦਾ ਭਾਰ 152 ਟਨ ਤੱਕ ਹੋ ਸਕਦਾ ਸੀ। ਅੱਜ ਕਈ ਥਾਵਾਂ 'ਤੇ ਉਹਨਾਂ ਦੇ ਚਿੱਤਰ ਆਦਿ ਬਣਾ ਕੇ ਹੀ ਉਹਨਾਂ ਬਾਰੇ ਗਿਆਨ ਦਿੱਤਾ ਜਾਂਦਾ ਹੈ। ਇਹ ਭਾਰੇ ਜੀਵ ਡਾਇਨੋਸੋਰ ਸਨ ਤੇ ਸਿਆਣੇ ਨਹੀਂ ਸਮਝੇ ਗਏ। ਕੁਝ ਜੀਵ ਤਾਂ ਬਹੁਤ ਸਿਆਣੇ, ਆਗਿਆਕਾਰ ਸਮਝੇ ਗਏ ਹਨ। ਮਨੁੱਖ ਨੂੰ ਪ੍ਰਕਿਰਤੀ ਦਾ ਸਭ ਤੋਂ ਸਿਆਣਾ ਜੀਵ ਸਮਝਿਆ ਗਿਆ ਹੈ। ਪ੍ਰਕਿਰਤੀ ਦੀ ਵਿਚਿੱਤਰਤਾ, ਜੀਵਾਂ ਦੀ ਵਿਭਿੰਨਤਾ ਅਤੇ ਸੰਸਾਰ ਦੇ ਸਾਧਨਾਂ ਦੀ ਉਪਯੋਗਿਤਾ ਵਿਚ ਆਪਣੀ ਸਮਝ ਸੋਚ ਗਿਆਨ, ਸੂਝ-ਬੂਝ ਅਤੇ ਤਕਨੀਕੀ ਤਰੱਕੀ ਅਨੁਸਾਰ ਵਾਧਾ ਕਰਨ ਦਾ ਕਾਰਜ ਮਨੁੱਖ ਦੇ ਹਿੱਸੇ ਆਇਆ ਹੈ। ਏਸੇ ਕਰਕੇ ਹੀ ਇਸਦੀ, ਦਿਸਦੀ ਸਾਰੀ ਸ੍ਰਿਸ਼ਟੀ ਉਤੇ ਸਰਦਾਰੀ ਹੈ। ਪਰ ਇਸ ਸੰਸਾਰ ਨੂੰ ਮਹਾਂਪੁਰਸ਼ਾਂ ਬੇਕਾਰ ਕਿਹਾ ਹੈ।

ਇਸ ਸਰਦਾਰੀ ਨੂੰ ਮਨੁੱਖ ਨੇ ਮਨੁੱਖਤਾ ਦੇ ਸੁਖ ਲਈ, ਜੀਵਾਂ ਦੇ ਭਲੇ ਲਈ ਅਤੇ ਪ੍ਰਕਿਰਤੀ ਨੂੰ ਨੁਕਸਾਨ ਨਾ ਪਹੁੰਚਾਣ ਲਈ ਜਿੰਨਾ ਕੁ ਵਰਤਿਆ ਹੈ ਉਸ ਨਾਲ ਵੀ ਮਨੁੱਖ ਦੀ ਸਿਆਣਪ ਦਾ ਵਾਸਤਾ ਹੈ। ਮਨੁੱਖ ਆਮ ਤੌਰ 'ਤੇ ਕਬਜ਼ੇ ਦੀ ਭਾਵਨਾ ਨਾਲ ਤੁਰਿਆ ਰਹਿੰਦਾ ਹੈ ਪਰ ਕਬਜ਼ੇ ਦੀ ਭਾਵਨਾ ਉਸਨੂੰ ਸੁਖ ਨਹੀਂ ਦੇਂਦੀ ਸਗੋਂ ਉਹ ਹੋਰ ਹੋਰ ਪ੍ਰਾਪਤੀ ਲਈ ਉਸ ਚੱਕਰ ਵਿਚ ਫਸਿਆ ਰਹਿੰਦਾ ਹੈ। ਰਾਜਾ ਆਪਣੇ ਰਾਜ ਦੀਆਂ ਹੱਦਾਂ ਨਾਲ ਸੰਤੁਸ਼ਟ ਨਹੀਂ ਰਹਿੰਦਾ। ਉਹ ਸਾਮ, ਦਾਮ, ਦੰਭ, ਭੇਦ ਕੋਈ ਵੀ ਨੀਤੀ ਅਪਣਾ ਕੇ ਦੂਜੇ ਦੇ ਰਾਜ 'ਤੇ ਕਬਜ਼ਾ ਕਰਦਾ ਰਹਿੰਦਾ ਹੈ। ਕਈ ਰਾਜੇ ਜਿੱਤਾਂ ਲਈ ਲੜੇ, ਜੰਗਾਂ ਜੁੱਧਾਂ ਨੂੰ ਜਿੱਤਦੇ ਜਿੱਤਦੇ ਹੀ ਸਰੀਰ ਦੀ ਬਾਜੀ ਹਾਰ ਜਾਂਦੇ ਹਨ। ਇਤਿਹਾਸ ਵਿਚ ਕਈ ਵਾਰ ਆਇਆ ਹੈ ਭਾਰਤ ਵਰਸ਼ ਵੱਲ ਬਹੁਤ ਸਾਰੇ ਹਮਲਾਵਰ ਧਰਤੀ, ਸਮੁੰਦਰ ਤੇ ਹਵਾਈ ਮਾਰਗਾਂ ਰਾਹੀਂ ਆਉਂਦੇ ਰਹੇ ਤੇ ਕਬਜ਼ਾ ਜਮਾਉਂਦੇ ਰਹੇ।

ਬੰਦੇ ਨੂੰ ਹੰਕਾਰ ਵੀ ਕਿਤੇ ਤਣ ਪੱਤਨ ਨਹੀਂ ਲੱਗਣ ਦੇਂਦਾ। ਉਹ ਹੰਕਾਰ, ਰਾਜ ਬਲ, ਭੁਜ ਬਲ, ਬੁੱਧੀ ਬਲ, ਕਿਸੇ ਵੀ ਤਰ੍ਹਾਂ ਦਾ ਹੋ ਸਕਦਾ ਹੈ। ਬੁੱਧੀ ਬਲ ਕਰਕੇ ਤਾਂ ਕਈ ਹੰਕਾਰੀ ਆਪਣੇ ਨਾਲ ਮੁਕਾਬਲੇ ਕਰਨ ਲਈ ਵਿਦਵਾਨਾਂ ਨੂੰ ਵੰਗਾਰਦੇ ਰਹਿੰਦੇ ਹਨ। ਇੱਕ ਵਾਰੀ ਚਾਰ ਵਿਦਵਾਨ, ਚਾਰ ਖੱਚਰਾਂ 'ਤੇ ਆਪਣੇ ਪੜ੍ਹੇ ਹੋਏ ਗ੍ਰੰਥਾਂ ਨੂੰ ਲੱਦ ਕੇ, ਹੋਰ ਵਿਦਵਾਨਾਂ ਦੇ ਆਸ਼ਰਮਾਂ ਵੱਲ ਗਏ ਕਿ ਸਾਡੇ ਨਾਲ ਕੋਈ ਗਿਆਨ ਚਰਚਾ ਕਰੇ, ਸ਼ਰਤ ਇਹ ਰੱਖੀ ਕਿ ਜੇ ਉਹ ਚਾਰੇ ਵਿਦਵਾਨ ਹਾਰ ਗਏ ਤਾਂ ਉਹ ਆਪਣੇ ਗ੍ਰੰਥ ਛੱਡ ਕੇ ਗਿਆਨ ਚਰਚਾ ਵਲੋਂ ਤੋਬਾ ਕਰਨਗੇ, ਨਹੀਂ ਤਾਂ ਉਨ੍ਹਾਂ ਵਿਦਵਾਨਾਂ ਦੇ ਗ੍ਰੰਥਾਂ ਨੂੰ ਆਪਣੀਆਂ ਖੱਚਰਾਂ 'ਤੇ ਲੱਦ ਕੇ ਲੈ ਜਾਣਗੇ। ਉਹ ਕਈ ਥਾਂ ਤੇ ਗਏ ਅਤੇ ਆਪਣੀਆਂ ਖੱਚਰਾਂ ਦੀਆਂ ਪਿੱਠਾਂ ਦਾ ਭਾਰ ਵਧਾਉਂਦੇ ਰਹੇ।

ਇਕ ਇਕਾਂਤ ਵਿਚ ਵੱਸੇ ਹੋਏ, ਸ਼ਾਂਤ ਵਾਤਾਵਰਣ ਵਾਲੇ ਆਸ਼ਰਮ ਵਿਚ ਜਦੋਂ ਉਹ ਅਚਾਰੀਆ ਮੁਨੀ ਕੋਲ ਜਾਣ ਲੱਗੇ ਤਾਂ ਪਹਿਰੇ ਤੇ ਖੜ੍ਹੇ ਉਸ ਮੁਨੀ ਦੇ ਅਨੁਯਾਈ ਨੇ ਉਹਨਾਂ ਨੂੰ ਰੋਕ ਲਿਆ ਤੇ ਕਿਹਾ ਕਿ ਪਹਿਲਾਂ ਮੇਰੇ ਨਾਲ ਗਿਆਨ ਚਰਚਾ ਕਰੋ ਫੇਰ ਅੱਗੇ

ਜਾਉ। ਉਸ ਅਨੁਯਾਈ ਨੇ ਗਿਆਨ ਚਰਚਾ ਵਿਚ ਉਹਨਾਂ ਨੂੰ ਨਿਰੁੱਤਰ ਕਰ ਦਿੱਤਾ। ਉਹ ਚਾਰੇ ਤਾਂ ਖੱਚਰਾਂ ਛਡ ਕੇ ਢਿੱਲਾ ਜਿਹਾ ਮੂੰਹ ਕਰਕੇ ਪਿਛਾਂਹ ਨੂੰ ਪਰਤ ਪਏ ਅਤੇ ਉਹ ਸਿਖਿਆਰਥੀ ਅਨੁਯਾਈ ਖੱਚਰਾਂ ਲੈ ਕੇ ਮੁਨੀ ਜੀ ਕੋਲ ਜਾ ਕੇ ਆਪਣੀ ਗੱਲ ਦੱਸਣ ਲੱਗਾ ਤੇ ਉਹਨਾਂ ਅਗੋਂ ਸਮਝਾਇਆ ਕਿ ਤੈਨੂੰ ਉਹਨਾਂ ਨੂੰ ਗਿਆਨ ਚਰਚਾ ਕਰਕੇ ਹਰਾਉਣ ਦੀ ਕੋਈ ਲੋੜ ਨਹੀਂ ਸੀ ਕਿਉਂਕਿ ਉਹ ਪਹਿਲਾਂ ਹੀ ਹੰਕਾਰ ਦੇ ਭਾਰ ਹੇਠ ਦੱਬੇ ਪਏ ਹਨ। ਲੋਭੀ ਦੀ ਗੱਲ ਵੀ ਇਸੇ ਤਰ੍ਹਾਂ ਹੀ ਹੁੰਦੀ ਹੈ। ਉਹ ਆਈ ਵਸਤੂ ਨਾਲ ਰੱਜਦਾ ਨਹੀਂ, ਹੋਰ ਵਸਤੂ ਵੱਲ ਪਿਆ ਰਹਿੰਦਾ ਹੈ। ਇਹਨਾਂ ਅਵਸਥਾਵਾਂ ਵਿਚ ਵਿਚਰਣ ਵਾਲੇ ਮਨੁੱਖ ਸੰਸਾਰ ਨੂੰ ਵਿਸ਼ੈਲਾ ਬਣਾਉਂਦੇ ਹਨ। ਪਰ ਜਿਹੜਾ ਆਪਣਾ ਨਿਸ਼ਾਨਾ ਕੁਝ ਹੋਰ ਰੱਖਦਾ ਹੈ ਉਸ ਦੀ ਗੱਲ ਇਸ ਵਿਸ਼ੈਲੇ ਸੰਸਾਰ ਵਿਚ ਵੱਖਰੀ ਹੈ। ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਲਿਖਿਆ ਹੈ :

**ਰਾਜਨ ਮਹਿ ਰਾਜਾ ਉਰਝਾਇਓ ਮਾਨਨ ਮਹਿ ਅਭਿਮਾਨੀ।।**
**ਲੋਭਨ ਮਹਿ ਲੋਭੀ ਲੋਭਾਇਓ ਤਿਉ ਹਰਿ ਰੰਗਿ ਰਚੇ ਗਿਆਨੀ।।**

ਇਸ ਵਿਸ਼ੈਲੇ ਸੰਸਾਰ ਵਿਚ ਕੋਈ ਵੀ ਸੱਜਣ ਮਿੱਤਰ ਤੇ ਰਿਸ਼ਤੇਦਾਰ ਆਪਣਾ ਨਹੀਂ ਅਤੇ ਕੋਈ ਗਿਆਨੀ ਪੁਰਸ਼ ਇਹਨਾਂ 'ਤੇ ਭਰੋਸਾ ਨਹੀਂ ਕਰਦਾ, ਨਾ ਹੀ ਮਾਇਆ 'ਤੇ ਭਰੋਸਾ ਕਰਦਾ ਹੈ। ਉਸ ਨੇ ਤਾਂ :

**ਪੁਤੁ ਕਲਤ੍ਰ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ।।**
**ਬਿਖੈ ਠਗਉਰੀ ਖਾਇ ਭੁਲਾਨਾ**
**ਮਾਇਆ ਮੰਦਰੁ ਤਿਆਗਿ ਗਇਆ।।** (ਮਹਲਾ ੫)

ਅਧਿਆਤਮਕ ਵਿਅਕਤੀਆਂ ਨੂੰ ਤਾਂ ਇਸ ਸਾਰੇ ਕੁਝ ਤੋਂ ਵੱਖਰਾ ਅਤੇ ਇਸ ਜੀਵਨ ਤੋਂ ਅਗਲਾ ਪੜਾਅ ਵੀ ਦਿਸਦਾ ਹੈ। ਉਹਨਾਂ ਨੂੰ ਇਹ ਭੁਲੇਖਾ ਨਹੀਂ ਹੁੰਦਾ ਕਿ :

**ਜੋਬਨੁ ਜਾਂਦਾ ਨਦਰਿ ਨ ਆਵਈ ਜਰੁ ਪਹੁਚੈ ਮਰਿ ਜਾਈ।।**
**ਪੁਤੁ ਕਲਤੁ ਮੋਹੁ ਹੇਤੁ ਹੈ ਅੰਤਿ ਬੇਲੀ ਕੋ ਨ ਸਖਾਈ।।**
(ਮਹਲਾ ੩)

ਇਸੇ ਸੰਸਾਰ ਵਿਚ ਮਨੁੱਖ ਆਪਣੇ ਆਪ ਨੂੰ ਲਿਪਤ ਕਰੀ ਬੈਠਾ ਹੈ। ਉਹ ਇਹ ਨਹੀਂ ਸਮਝਦਾ ਕਿ ਉਹ ਆਪਣੇ ਆਪ ਨੂੰ ਕਿਨ੍ਹਾਂ ਉਲਝਣਾਂ ਵਿਚ ਫਸਾਈ ਜਾ ਰਿਹਾ ਹੈ। ਪਰਵਾਰ ਵਾਸਤੇ ਬੜਾ ਉਚੇਚ ਕਰਦਾ ਹੈ, ਕਈ ਵਾਰ ਗ਼ਲਤ ਠੀਕ ਢੰਗ ਦਾ ਵੀ ਨਿਖੇੜਾ ਨਹੀਂ ਕਰਦਾ। ਕਈ ਵਾਰੀ ਤਾਂ ਮਨੁੱਖ ਇਸ ਤੋਂ ਵੀ ਅੱਗੇ ਚਲੇ ਜਾਂਦੇ ਹਨ। ਉਹ ਆਪਣੀ ਹਉਮੈ ਦੇ ਸ਼ਿਕਾਰ ਹੋਏ ਆਪਣੇ ਪਰਵਾਰ ਨੂੰ ਵੀ ਦਾਅ 'ਤੇ ਲਾ ਦੇਂਦੇ ਹਨ। ਉਹ ਹਾਰੇ ਹੋਏ ਜੁਆਰੀਏ ਦੇ ਹੋਰ ਹਾਰਨ ਵਾਂਗ ਆਪਣਾ ਹੋਰ ਵੱਧ ਨੁਕਸਾਨ ਕਰਦੇ ਜਾਂਦੇ ਹਨ।

ਇਹ ਨੁਕਸਾਨ ਰਾਜਸੀ ਤਾਕਤ ਹਥਿਆਉਣ ਲਈ ਹੋਰ ਵੱਧ ਕੀਤਾ ਜਾਂਦਾ ਹੈ। ਪਹਿਲਾਂ ਤਾਂ ਰਾਜਸੀ ਤਾਕਤ ਨੂੰ ਮਾਪਣ ਦਾ ਇਕੋ ਹੀ ਮਾਪਦੰਡ ਸੀ। ਉਹ ਸੀ ਆਪਣੀ ਫ਼ੌਜੀ ਤਾਕਤ। ਉਹ ਤਾਕਤ ਰਾਜੇ ਵਰਤਦੇ ਸਨ। ਉਹਨਾਂ ਲਈ ਬਾਹਰ ਦਿਆਂ ਨਾਲ ਲੜਾਈ ਲੜਨੀ ਤਾਂ ਵੱਖਰੀ ਗੱਲ ਹੈ। ਆਪਣੇ ਪਿਤਾ, ਭਾਈ ਤੇ ਪੁੱਤਰ ਨੂੰ ਮਾਰ ਮੁਕਾਉਣ ਜਾਂ ਕੈਦ ਕਰਨ ਵਿਚ ਵੀ ਉਹਨਾਂ ਨੂੰ ਕੋਈ ਰਹਿਮ ਦਿਲ ਤੇ ਨਿਆਂਕਾਰੀ ਇਨਸਾਨ ਰੋਕ ਨਹੀਂ ਸੀ ਸਕਦਾ। ਹਾਂ ਕੁਝ ਧਰਮੀ ਰਾਜੇ ਨਿਆਂ ਕਰਦੇ ਸਨ, ਉਹਨਾਂ ਦੇ ਸਲਾਹਕਾਰ ਰਾਜ ਰਿਸ਼ੀ ਹੁੰਦੇ ਸਨ, ਵਸ਼ਿਸ਼ਟ ਮੁਨੀ ਵਰਗੇ। ਭਾਰਤ ਉਤੇ ਰਾਜ ਕਾਇਮ

ਰੱਖਣ ਲਈ ਅੰਗਰੇਜ਼ਾਂ ਨੇ ਪਾੜੋ ਤੇ ਰਾਜ ਕਰੋ ਦੀ ਨੀਤੀ ਅਪਣਾਈ। ਜਿਸਨੂੰ ਸਮਝਦਿਆਂ ਹੋਇਆਂ ਭਾਰਤ ਦੇ ਸਤਿਗੁਰੂ ਸਾਹਿਬਾਨ ਸੰਤਾਂ ਮਹਾਤਮਾਂ ਤੇ ਸੂਝਵਾਨ ਨੀਤੀਵੇਤਾਵਾਂ ਨੇ ਮਿਲ ਕੇ ਬਹਿਣ ਲਈ ਉਦਮ ਕੀਤਾ। ਅਤੇ ਉਹਨਾਂ ਦੇ ਖਿਲਾਫ਼ ਸੰਘਰਸ਼ ਦਾ ਬਿਗਲ ਵਜਾਇਆ।

ਇਸ ਸਮੇਂ ਵਿਸ਼ਵ ਵਿਚ ਪਰਜਾਤੰਤਰ ਨੇ ਪਿੜ ਮੱਲ ਲਿਆ ਹੈ। ਵੋਟਾਂ ਪਾਈਆਂ ਜਾਂਦੀਆਂ ਹਨ, ਜਿਸਨੂੰ ਵੱਧ ਵੋਟਾਂ ਪੈਂਦੀਆਂ ਹਨ ਉਹੀ ਜਿੱਤ ਹਾਸਲ ਕਰਦਾ ਹੈ। ਲੋਭ ਉਸਨੂੰ ਵੀ ਰਹਿੰਦਾ ਹੈ। ਪਿੰਡ ਦੇ ਪੰਚ ਜਾਂ ਸਰਪੰਚ ਦੀ ਚੋਣ ਜਿੱਤਣ ਵਾਲਾ, ਐਮ.ਐਲ.ਏ ਤੇ ਐਮ.ਪੀ.ਬਣਕੇ ਵਜ਼ੀਰੀਆਂ ਤੱਕ ਦੇ ਸੁਪਨੇ ਵੇਖਣ ਲੱਗ ਪੈਂਦਾ ਹੈ। ਇਹ ਚੋਣ ਦਾ ਸਿਲਸਿਲਾ ਧਾਰਮਿਕ ਸੰਸਥਾਵਾਂ, ਵਿਦਿਅਕ ਐਸੋਸੀਏਸ਼ਨਾਂ, ਬੈਂਕਾਂ ਦੀਆਂ ਕਮੇਟੀਆਂ, ਕਰਮਚਾਰੀਆਂ ਦੀਆਂ ਯੂਨੀਅਨਾਂ ਅਤੇ ਹੋਰ ਅਦਾਰਿਆਂ ਤੱਕ ਵੀ ਪਹੁੰਚਦਾ ਜਾਂਦਾ ਹੈ। ਹਰ ਚੋਣ ਲੜਨ ਵਾਲਾ ਜਿੱਤ ਲਈ ਹੀ ਚੋਣ ਲੜਦਾ ਹੈ। ਸਾਊ ਸ਼ਰੀਫ, ਇਮਾਨਦਾਰ ਅਤੇ ਕੰਮ ਕਰਨ ਵਾਲਾ ਵਿਅਕਤੀ ਆਪਣੇ ਸ਼ੁਭਚਿੰਤਕਾਂ ਦੀ ਗੱਲ ਮੰਨ ਕੇ ਇਮਾਨਦਾਰੀ ਨਾਲ ਚੋਣ ਲੜਦਾ ਹੈ। ਉਹ ਵਿਸ਼ਵਾਸ ਰੱਖਦਾ ਹੈ ਕਿ ਲੋਕ ਉਸਦੇ ਕਿਰਦਾਰ ਅਤੇ ਵਿਹਾਰ ਨੂੰ ਵੋਟਾਂ ਪਾਉਣਗੇ। ਪਰ ਦੂਜੇ ਤਰ੍ਹਾਂ ਦਾ ਵਿਅਕਤੀ ਗੰਢ-ਸੰਢ ਦਾ ਹਥਿਆਰ ਵਰਤਦਾ ਹੈ। ਉਸ ਲਈ ਇੱਕ ਮਾਤਰ ਨਿਸ਼ਾਨਾ ਚੋਣ ਜਿੱਤਣਾ ਹੁੰਦਾ ਹੈ। ਭਾਵੇਂ ਉਹ ਵੋਟਰਾਂ ਨੂੰ ਭੁਚਲਾਏ, ਭਾਵੇਂ ਜਾਲ੍ਹੀ ਵੋਟਾਂ ਪਵਾਏ ਜਾਂ ਚੋਣ ਕਰਾ ਰਹੇ ਅਫ਼ਸਰਾਂ ਨੂੰ ਆਪਣਾ ਪ੍ਰਭਾਵ ਵਿਖਾਏ। ਇਸ ਨਾਲ ਸ਼ੁੱਧਤਾ ਤੇ ਸਰਲਤਾ ਦੀ ਸਥਿਤੀ ਨਹੀਂ ਬਣੀ ਰਹਿੰਦੀ। ਗ਼ਲਤ ਢੰਗ ਅਪਣਾ ਕੇ ਜਿੱਤਣ ਵਾਲਾ, ਜਿੱਤਣ ਤੋਂ ਬਾਅਦ ਇਸ ਹੀਣਭਾਵਨਾ ਦਾ ਸ਼ਿਕਾਰ ਰਹਿੰਦਾ ਹੈ ਕਿ ਉਸਨੂੰ ਵੋਟਰਾਂ ਨੇ ਨਹੀਂ ਜਿਤਾਇਆ, ਸਗੋਂ ਉਸ ਵਲੋਂ ਅਪਣਾਏ ਗਏ ਅਨੁਚਿਤ ਸਾਧਨਾਂ ਨੇ ਜਿਤਾਇਆ ਹੈ। ਇਸ ਦੇ ਬਾਵਜੂਦ ਉਹ ਵੋਟਰਾਂ ਨਾਲ ਜੁੜਨ ਦੀ ਥਾਂ ਤੇ ਆਪਣੇ ਪਹਿਲਾਂ ਵਰਤੇ ਗਏ ਸਾਧਨਾ ਵਿਚ ਸੰਪੰਨਤਾ ਹਾਸਲ ਕਰਨ ਲਈ ਤੁਰਿਆ ਰਹੇਗਾ। ਦੂਜੇ ਪਾਸੇ ਜੇ ਸੱਚਾ ਸੁੱਚਾ ਵਿਅਕਤੀ ਜਿੱਤ ਵੀ ਗਿਆ ਤਾਂ ਉਸਦੇ ਸੱਜਣ-ਮਿੱਤਰ ਉਸ ਨੂੰ ਅਨੁਚਿਤ ਸਾਧਨਾਂ ਵੱਲ ਤੋਰਨ ਲਈ ਤਤਪਰ ਰਹਿਣਗੇ। ਪਰ ਉਹ ਦ੍ਰਿੜ੍ਹਤਾ ਨਾਲ ਆਪਣੇ ਸਿਧਾਂਤਾਂ ਉੱਤੇ ਡਟਿਆ ਰਹੇਗਾ। ਉਂਜ ਰਾਜਨੀਤੀ ਦੀ ਖੇਡ ਤਾਂ ਹੈ ਹੀ ਸੰਸਾਰ ਦਾ ਦੂਸ਼ਿਤ ਭਾਗ। ਜਿਸ ਕਰਕੇ ਤਪੋ ਰਾਜ ਤੇ ਰਾਜੋਂ ਨਰਕ ਕਿਹਾ ਗਿਆ ਹੈ।

ਇਕ ਪਾਸੇ ਸੰਸਾਰ ਦੇ ਸੁਖ ਹਨ ਜਿਹੜੇ ਮਨੁੱਖ ਨੂੰ ਆਪਣੇ ਵਿਚ ਖਚਿੱਤ ਕਰਕੇ ਉਸਦੇ ਅਸਲ ਨਿਸ਼ਾਨੇ ਵਲੋਂ ਦੂਰ ਰੱਖਦੇ ਹਨ। ਦੂਜੇ ਪਾਸੇ ਆਪਣੇ ਸੱਜਣਾਂ ਮਿੱਤਰਾਂ ਨਾਲ ਮੋਹ ਪਿਆਰ ਹੈ ਜਿਹੜਾ ਉਸਨੂੰ ਲੋਭਾਇਮਾਨ ਕਰਦਾ ਹੈ। ਉਸਨੂੰ ਸਭ ਚੰਗਾ ਚੰਗਾ ਦਿੱਸਦਾ ਹੈ। ਤੀਜੇ ਪਾਸੇ ਰਾਜਨੀਤੀ ਹੈ ਜਿਹੜੀ ਉਸਨੂੰ ਚਿੱਕੜ ਵਿਚ ਫਸਾਉਂਦੀ ਹੈ। ਮਨੁੱਖ ਇਹਨਾਂ ਵਿਸ ਭਰੀਆਂ ਗੰਦਲਾਂ ਨੂੰ ਸਹਿਜੇ ਪਛਾਣ ਨਹੀਂ ਸਕਦਾ ਕਿਉਂਕਿ ਉਸ 'ਤੇ ਮੋਹ ਮਾਇਆ ਦਾ ਪਰਦਾ ਪਿਆ ਹੋਇਆ ਹੈ। ਇਹ ਸਾਰਾ ਸੰਸਾਰ ਨਾ ਸਦੀਵ ਕਾਲੀ ਹੈ ਅਤੇ ਨਾ ਹੀ ਸੁਖਦਾਇਕ। ਇਹ ਜ਼ਿੰਦਗੀ ਦੇ ਨਿਸ਼ਾਨੇ ਤੱਕ ਪਹੁੰਚਣ ਲਈ ਰਾਹ ਨਹੀਂ ਵਿਖਾਉਂਦਾ। ਇਸ ਨਾਲ ਵਿੱਥ ਸਮਾਪਤ ਕਰਕੇ ਹੀ ਅੰਜਨ ਵਿਚ ਨਿਰਅੰਜਨ ਰਿਹਾ ਜਾ ਸਕਦਾ ਹੈ। ਇਸ ਬੇਕਾਰ ਸੰਸਾਰ ਸਾਗਰ ਨੂੰ ਤਰਿਆ ਜਾ ਸਕਦਾ ਹੈ ਪਰ ਤਰ ਕੌਣ ਸਕਦਾ ਹੈ :

**ਇਹੁ ਸੈਸਾਰੁ ਬਿਕਾਰੁ ਸੈਸੇ ਮਹਿ ਤਰਿਓ ਬ੍ਰਹਮ ਗਿਆਨੀ।।**

**(ਮਹਲਾ ੫)**

# ਪੋਖੁ ਸੋਹੰਦਾ ਸਰਬ ਸੁਖ

ਪੋਹ ਦਾ ਮਹੀਨਾ ਹਿਮ ਰੁੱਤ ਦਾ ਮਹੀਨਾ ਹੈ। ਹਿਮ-ਤੁਖਾਰ ਬਰਫ਼ ਹੈ। ਇਸ ਮਹੀਨੇ ਬਰਫ਼ ਆਪਣੇ ਰੰਗ ਭਾਗ ਵਿਖਾਉਣ ਲੱਗ ਪੈਂਦੀ ਹੈ। ਪਹਾੜਾਂ ਵਿਚ ਉਂਜ ਤਾਂ ਦੁਸਹਿਰੇ ਲਾਗੇ ਵੀ ਕਦੀ ਕਦੀ, ਚਿੱਟੀ ਚਿੱਟੀ, ਬਾਜਰੇ ਦੇ ਫੁੱਲਿਆਂ ਵਰਗੀ ਬਰਫ਼ ਪੈਂਦੀ ਹੈ। ਉਸ ਬਰਫ਼ ਵਿਚ ਲੋਕ ਤੁਰੇ ਹੀ ਫਿਰਦੇ ਹਨ, ਕੰਮ ਕਾਰ ਵੀ ਕਰਦੇ ਰਹਿੰਦੇ ਹਨ। ਪਰ ਪੋਹ ਦੇ ਮਹੀਨੇ ਦੀ ਬਰਫ਼ ਦੀਆਂ ਪਰਤਾਂ ਤਾਂ ਪਹਾੜਾਂ ਦੀਆਂ ਟੀਸੀਆਂ ਨੂੰ ਢੱਕ ਲੈਂਦੀਆਂ ਹਨ। ਵੇਖਿਆਂ ਇੰਜ ਲੱਗਦਾ ਹੈ ਜਿਵੇਂ ਕਿਸੇ ਨੇ ਰੂੰ ਤੁੰਬ ਕੇ ਪਹਾੜਾਂ ਉੱਤੇ ਸੁੱਟੀ ਹੋਵੇ। ਤੇ ਜੇ ਹਵਾ ਚੱਲ ਪਏ, ਠੱਕਾ ਵੱਜੇ ਤਾਂ ਠੰਢ ਆਪਣਾ ਰੂਪ ਵਿਖਾਉਂਦੀ ਹੈ। ਮੈਦਾਨਾਂ ਵਿਚ ਵੀ ਪਾਣੀ ਠੰਢਾ ਸੀਤ ਹੋ ਜਾਂਦਾ ਹੈ। ਕਈ ਵਾਰ ਕੱਕਰ ਕੁਹਰੇ ਦਾ ਜਮਾਅ ਵੀ ਹੋ ਜਾਂਦਾ ਹੈ। ਦਿਨ ਛੋਟੇ ਹੁੰਦੇ ਹਨ, ਰਾਤਾਂ ਵੱਡੀਆਂ, ਠੰਢ ਵੱਧ ਜਾਂਦੀ ਹੈ। ਰਾਤੀਂ ਰਜਾਈਆਂ ਛੱਡਣ 'ਤੇ ਜੀਅ ਨਹੀਂ ਕਰਦਾ। ਫਿਰ ਵੀ ਧਨੀ ਰਾਮ ਚਾਤ੍ਰਿਕ ਅਨੁਸਾਰ ਜਾਂ ਕਿਸਾਨ ਜਾਗਦਾ ਹੈ ਖੇਤਾਂ ਵਿਚ ਹਲ ਚਲਾਉਣ ਅਤੇ ਪਾਣੀ ਲਾਉਣ ਲਈ, ਜਾਂ "ਕੋਈ ਕਰਦਾ ਭਗਤ ਜਨ ਖੂਹ ਉਤੇ ਇਸ਼ਨਾਨ।"

ਸਤਿਗੁਰੂ ਨਾਨਕ ਦੇਵ ਜੀ ਅਨੁਸਾਰ, "ਪੋਖਿ ਤੁਖਾਰੁ ਪੜੈ, ਵਣੁ ਤ੍ਰਿਣੁ ਰਸੁ ਸੋਖੈ।" ਵਨਸਪਤੀ ਤੇ ਤਾਂ ਪ੍ਰਕਿਰਤਿਕ ਤੌਰ 'ਤੇ ਪੋਹ ਦੇ ਬਰਫ਼ੀਲੇ ਅਸਰ ਨੂੰ ਵੇਖਿਆ ਜਾ ਹੀ ਸਕਦਾ ਹੈ। ਦਰਬਾਰ ਸਾਹਿਬ ਦੇ ਫਰੀਦਕੋਟ ਵਾਲੇ ਟੀਕੇ ਵਿਚ ਲਿਖਿਆ ਹੈ ਮਨੁੱਖੀ ਅਵਸਥਾ ਤੇ ਵੀ ਇਹ ਮਹੀਨਾ ਘਟਦਾ ਹੈ। ਪੋਹ ਬੁਢਾਪੇ ਤੇ ਸਿਥਲਤਾ ਦਾ ਪ੍ਰਤੀਕ ਹੈ :

"ਪੋਖਿ ਬ੍ਰਿਧਾਪਨ ਹੋਣੇ ਤੇ ਜੜਤਾ ਰੂਪ (ਤੁਖਾਰ) ਬਰਫ਼ ਪੜਤੀ ਹੈ, ਭਾਵ ਬੁੱਧੀ ਸਿਥਲ ਹੋ ਜਾਤੀ ਹੈ। ਵਣ (ਸਰੀਰ) ਯਥਾ- ਫਰੀਦ ਰੁਤ ਫਿਰੀ ਵਣੁ ਕੰਬਿਆ, (ਤ੍ਰਿਣ) ਇੰਦ੍ਰੇ ਇਨਹੁ ਮੈ ਜੋ ਸਕਤੀ ਰੂਪ ਰਸ ਹੈ। ਤਿਨਾ ਕੋ ਸੋਖਤਾ ਹੈ। ਭਾਵ ਸੋ ਇੰਦ੍ਰੇ ਆਸਕਤ ਹੋ ਗਏ ਹੈਂ। ਪਰਮਾਣ ਯਥਾ, 'ਫਰੀਦ ਅਖੀ ਦੇਖਿ ਪਤੀਣੀਆ ਸੁਣਿ ਸੁਣਿ ਰੀਣੇ ਕੰਨ-ਰੀਣੇ ਸਕਤੀ ਸੇ ਖਾਲੀ ਹੂਏ।"

ਇਸ ਠੰਢੇ-ਪਾਲੇ ਦੇ ਮਹੀਨੇ ਵਿਚ, "**ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ**" (ਫਰੀਦ) ਗੁਰੂ ਨਾਨਕ ਦੀ ਬਾਣੀ ਅਨੁਸਾਰ ਪਿਰ-ਪ੍ਰਭੂ ਦੇ ਮਨ ਤਨ ਵਿਚ ਵਸਣ ਦਾ ਅਹਿਸਾਸ ਹੁੰਦਾ ਹੈ। ਮੁਖ ਤੋਂ ਵੀ ਉਸਦੇ ਸਮਾਏ ਹੋਏ ਦਾ ਅਹਿਸਾਸ ਹੁੰਦਾ ਹੈ ਫਿਰ ਵੀ ਇਹ ਪ੍ਰਸ਼ਨ ਚਿੰਨ੍ਹ ਬਣਿਆ ਰਹਿੰਦਾ ਹੈ ਕਿ ਉਹ ਆ ਕੇ ਮਿਲਦਾ ਕਿਉਂ ਨਹੀਂ, ਅੰਗ ਕਿਉਂ ਨਹੀਂ ਲਾਉਂਦਾ। ਗੁਰੂ ਦੇ ਸ਼ਬਦ ਰਾਹੀਂ ਇਸ ਗੱਲ ਦਾ ਗਿਆਨ ਹੈ, ਕਿ ਉਹ ਜਗ ਜੀਵਨ ਦਾਤਾ ਮਨ ਤਨ ਵਿਚ ਰਵ ਰਿਹਾ ਹੈ। ਸਾਡੇ ਅੰਦਰ ਹੀ ਨਹੀਂ ਰਵਿਆ ਸਾਰੀਆਂ ਜੋਨੀਆਂ ਵਿਚ ਹੈ। ਘਟ ਘਟ ਵਿਚ ਸਮਾਇਆ ਹੋਇਆ ਹੈ। ਉਹ ਜੋਨੀਆਂ - ਅੰਡਜ, ਅੰਡੇ ਤੋਂ ਪੈਦਾ ਹੋਣ ਵਾਲੇ ਜੀਵਾਂ ਦੀਆਂ (ਪੰਛੀ ਆਦਿ), ਜੇਰਜ- ਜੇਰ ਤੋਂ ਪੈਦਾ ਹੋਣ ਵਾਲੇ ਜੀਵਾਂ ਦੀਆਂ (ਪਸ਼ੂ ਤੇ ਮਨੁੱਖ ਆਦਿ), ਸੇਤਜ - ਮੁੜਕੇ ਤੋਂ ਪੈਦਾ ਹੋਣ ਵਾਲੀਆਂ (ਜੂਆਂ ਆਦਿ) ਜਾਂ ਉਤਭੁਜ - ਧਰਤੀ ਤੋਂ ਆਪੇ ਪੈਦਾ ਹੋਣ ਵਾਲੀਆਂ (ਬਨਸਪਤੀ ਆਦਿ) ਕਿਸੇ ਵੀ ਪ੍ਰਕਾਰ ਦੀਆਂ ਹੋ ਸਕਦੀਆਂ ਹਨ। ਸਭ ਵਿਚ ਉਸ ਦੀ

ਜੋਤ ਹੈ- "ਸਭ ਮਹਿ ਜੋਤਿ ਜੋਤਿ ਹੈ ਸੋਇ" ਐਸੀ ਅਵਸਥਾ ਵਿਚ ਸਾਧਕਾਂ ਨੂੰ ਉਸਦੇ ਦਰਸ਼ਨ ਦੀ ਸਿਕ ਬਿਹਬਲ ਕਰਦੀ ਹੈ ਤੇ ਉਸ ਪ੍ਰਤੀ ਪ੍ਰੀਤ ਸਨੇਹ ਪੈਦਾ ਕਰਨ ਲਈ ਪ੍ਰਾਰਥਨਾ ਕਰਦੀ ਹੈ। ਬੇਚੈਨ ਜਿਹਾ ਰਹੀਦਾ ਹੈ, ਮਿਲਾਪ ਬਿਨਾਂ।

ਪੋਹ ਦੇ ਮਹੀਨੇ ਬੇਚੈਨੀ ਦੀ ਸਥਿਤੀ ਠੰਢ ਜਾਂ ਬੁਢਾਪੇ ਦੇ ਪ੍ਰਭਾਵ ਦੀ ਸਥਿਤੀ, ਉਨ੍ਹਾਂ ਲਈ ਦੁਖਦਾਈ ਹੈ, ਜਿਨ੍ਹਾਂ ਦਾ ਪ੍ਰਭੂ ਪਿਆਰੇ ਨਾਲ ਮਿਲਾਪ ਨਹੀਂ ਹੋਇਆ, ਜੇ ਮਿਲਾਪ ਹੋ ਜਾਏ ਤਾਂ ਸੁਖ ਬਣ ਸਕਦਾ ਹੈ। ਗੁਰਬਾਣੀ ਮਨੁੱਖ ਨੂੰ ਦੁਖ ਦੇ ਜੰਗਲ ਵਿਚ ਭਟਕਾਉਂਦੀ ਨਹੀਂ, ਸੁਖ ਦਾ ਰਾਹ ਦਸਦੀ ਹੈ।

ਇਸ ਪੋਹ ਦੇ ਮਹੀਨੇ ਵਿਚ ਸੁਖ ਕਿਵੇਂ ਪ੍ਰਾਪਤ ਹੋ ਸਕਦਾ ਹੈ ? ਪਾਲੇ ਤੋਂ ਕਿਵੇਂ ਬਚਿਆ ਜਾ ਸਕਦਾ ਹੈ ? ਬਾਰੇ ਮਾਝ ਰਾਗ ਵਿਚ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

**ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ।।**

ਪੋਹ ਵਿਚ ਪਾਲੇ ਨੇ ਸਧਾਰਨ ਮਨੁੱਖਾਂ ਨੂੰ ਪ੍ਰਭਾਵਤ ਕਰਨਾ ਹੈ। ਕਈ ਤਾਂ ਦਰਿਆ ਨੌਂ ਕੋਹ ਦੂਰ ਤੰਬਾ ਮੋਢੇ 'ਤੇ, ਅਨੁਸਾਰ ਪਾਲੇ ਤੋਂ ਪਹਿਲਾਂ ਹੀ ਠੰਢ ਮਹਿਸੂਸ ਕਰਨ ਲੱਗ ਜਾਂਦੇ ਹਨ ਤੇ ਠਰੂ ਠਰੂ ਕਰਦੇ ਹਨ। ਠੰਢੇ ਮੌਸਮ ਵਿਚ ਕਈਆਂ ਨੂੰ ਕੱਪੜਿਆਂ ਵਿਚ ਵੀ ਠੰਢ ਲਗਦੀ ਹੈ। ਉਹ ਮੂੰਹ ਹੱਥ ਧੋਣ ਲਈ ਵੀ ਤੱਤਾ ਪਾਣੀ ਭਾਲਦੇ ਹਨ। ਉਹਨਾਂ ਦਾ ਨਿਤਨੇਮ ਚਾਹ ਦਾ ਹੁੰਦਾ ਹੈ। ਉਹ ਪਤੀ ਪ੍ਰਮਾਤਮਾ ਨੂੰ ਮਿਲਣ ਦੀ ਕੋਸ਼ਿਸ਼ ਹੀ ਨਹੀਂ ਕਰਦੇ। ਪਰ ਓਨੇ ਹੀ ਠੰਢੇ ਮੌਸਮ ਵਿਚ, ਠੰਢੇ ਠਾਰ ਪਾਣੀ ਨਾਲ ਪਿਛਲ ਰਾਤ ਜਾਗ ਕੇ ਤਾਰਿਆਂ ਦੀ ਛਾਵੇਂ ਕੇਸੀ ਇਸ਼ਨਾਨ ਕਰਕੇ ਪ੍ਰਭੂ ਪਿਆਰੇ ਇਕਾਗਰ ਚਿੱਤ ਹੋਣ ਲਈ ਹੱਥ ਮਾਲਾ ਲੈ ਕੇ ਚੌਂਕੜਾ ਮਾਰ ਕੇ ਬੈਠ ਜਾਂਦੇ ਹਨ।

ਉਹ ਖੂਹਾਂ ਦੀਆਂ ਮਣਾਂ ਉਤੇ, ਦਰਿਆਵਾਂ ਦੇ ਕੰਢਿਆਂ ਉੱਤੇ ਜਾਂ ਵੱਖਰੇ ਬਣਾਏ ਤਪ ਅਸਥਾਨ ਉੱਤੇ ਬਹਿ ਕੇ ਇਕਾਗਰ ਚਿੱਤ ਹੁੰਦੇ ਹਨ। ਉਨ੍ਹਾਂ ਦਾ ਮਨ ਹਰੀ ਚਰਨਾਂ ਵਿਚ ਲੱਗਿਆ ਰਹਿੰਦਾ ਹੈ, ਬਿਰਤੀ ਹਰੀ ਦੇ ਦਰਸ਼ਨਾਂ ਲਈ ਲੱਗੀ ਰਹਿੰਦੀ ਹੈ। ਇਹ ਨਹੀਂ ਹੁੰਦਾ ਕਿ ਉਨ੍ਹਾਂ ਦਾ ਤਨ ਤਾਂ ਹਠ ਕਰਕੇ ਬੈਠਾ ਰਹੇ ਅਤੇ ਮਨ ਭਟਕਿਆ ਰਹੇ, ਆਪਣੇ ਲੋਭ, ਲਾਲਚ ਵਾਲੇ ਕਾਰਾਂ ਵਿਹਾਰਾਂ ਵਿਚ।

ਉਹ ਆਸਰਾ ਤਕਾਉਂਦੇ ਹਨ ਤਾਂ ਗੋਬਿੰਦ ਦਾ ਜੋ ਮਨ ਅੰਦਰ ਦਾ ਹਨੇਰਾ ਦੂਰ ਕਰਦਾ ਹੈ, ਗੋਪਾਲ ਦਾ ਜੋ ਗਊ ਗ਼ਰੀਬ ਦੀ ਪਾਲਣਾ ਕਰਦਾ ਹੈ। ਉਨ੍ਹਾਂ ਨੂੰ ਆਪਣੇ ਸੁਆਮੀ ਦੀ ਸੇਵਾ ਕਰਨ ਵਿਚ ਹੀ ਨਫਾ ਪ੍ਰਤੀਤ ਹੁੰਦਾ ਹੈ, ਏਸੇ ਲਈ ਉਹ ਸੇਵਾ ਭਾਵ ਨਾਲ ਜੁੜੇ ਰਹਿੰਦੇ ਹਨ।

ਉਨ੍ਹਾਂ ਦੀ ਬਿਰਤੀ ਸ਼ੁੱਧ ਸਵੱਛ ਤੇ ਪਵਿੱਤਰ ਹੋ ਗਈ ਹੁੰਦੀ ਹੈ। ਇਸ ਕਰਕੇ ਉਨ੍ਹਾਂ ਨੂੰ ਸੰਸਾਰਕ ਵਿਸ਼ੇ-ਵਿਕਾਰ ਪੋਹ ਨਹੀਂ ਸਕਦੇ। ਉਨ੍ਹਾਂ ਨੂੰ ਫ਼ਰੀਦ ਜੀ ਦੀ ਗੱਲ ਸਮਝ ਆ ਚੁੱਕੀ ਹੁੰਦੀ ਹੈ:

**ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ।**

**ਇਕਿ ਰਾਹੇ ਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ।**

ਉਹਨਾਂ ਨੂੰ ਉਹਨਾਂ ਤੋਂ ਬਚਕੇ ਸਾਧੂਆਂ ਦੀ ਸੰਗਤ ਵਿਚ ਬੈਠ ਕੇ ਸੱਚ ਦੀ ਵਿਚਾਰ ਕਰਨ ਵਿਚ ਸੁੱਖ ਅਨੰਦ ਮਿਲਦਾ ਹੈ। ਉਹ ਸਮਝਦੇ ਹਨ ਕਿ ਪ੍ਰੀਤ ਪ੍ਰੀਤਵਾਨ

ਤੋਂ ਪੈਦਾ ਹੁੰਦੀ ਹੈ ਅਤੇ ਉਸਦੇ ਪ੍ਰੇਮ ਵਿਚ ਹੀ ਸਮਾਂ ਜਾਂਦੀ ਹੈ ਅਤੇ :

**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ।**

ਉਸ ਪ੍ਰੀਤਮ ਪਿਆਰੇ ਤੋਂ ਵਿਛੁੜੇ ਜੀਵ ਨੂੰ ਭਜਨ ਸਿਮਰਨ ਕਰਕੇ ਇੰਜ ਲੱਗਦਾ ਹੈ ਜਿਵੇਂ ਉਸ ਪਾਰਬ੍ਰਹਮ ਨੇ ਉਸ ਦੀ ਬਾਂਹ ਫੜ ਲਈ ਹੋਵੇ ਅਤੇ ਸਦਾ ਸਦਾ ਲਈ ਆਪਣੇ ਨਾਲ ਮੇਲ ਲਿਆ ਹੋਵੇ। ਸਤਿਗੁਰੂ ਅਰਜਨ ਦੇਵ ਜੀ ਉਸ ਅਕਾਲ ਪੁਰਖ ਨੂੰ ਹਰੀ, ਅਗਾਧ, ਅਥਾਹ, ਮਿੱਤਰ ਕਹਿੰਦੇ ਹੋਏ ਲਿਖਦੇ ਹਨ। ਉਹ ਸਮਝਦੇ ਹਨ ਕਿ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ। ਚੌਥੇ ਪਾਤਸ਼ਾਹ ਵੀ ਉਸ ਅਗਮ ਅਗੋਚਰ ਬਾਰੇ ਫ਼ੁਰਮਾਉਂਦੇ ਹਨ ;

**ਤੁਮ ਵਡ ਪੁਰਖ ਬਡ ਅਗਮ ਅਗੋਚਰ ਹਮ ਢੂਢਿ ਰਹੇ ਪਾਈ ਨਹੀ ਹਾਥੰ।।**

**ਤੂ ਪਰੈ ਪਰੈ ਅਪਰੰਪਰੁ ਸੁਆਮੀ ਤੂ ਆਪਨ ਜਾਨਹਿ ਆਪਿ ਜਗੰਨਾਥ।।**

ਗੁਰੂ ਅਰਜਨ ਦੇਵ ਜੀ ਆਪਣੀ, ਨਾਮ, ਦੀ ਭਗਤੀ ਦੀ, ਬਾਣੀ ਦੀ, ਸੱਚ ਪਵਿੱਤਰਤਾ ਦੀ ਕੋਈ ਵਡਿਆਈ ਨਹੀਂ ਕਰਦੇ। ਉਹ ਨਿਮਰ ਹੋ ਕੇ ਦਰ ਢੱਠਿਆਂ ਦੀ ਲਜਿਆ, ਨਾਰਾਇਣ ਦੁਆਰਾ ਪਾਲੇ ਜਾਣ ਬਾਰੇ ਭਰੋਸਾ ਰਖਦੇ ਹਨ। ਇਹ ਅਰਦਾਸ ਚੌਥੇ ਪਾਤਸ਼ਾਹ ਦੀ ਵੀ ਰਹੀ ਹੈ :

**ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ।।**

ਇਹ ਅਰਦਾਸ ਸਵੀਕਾਰ ਹੋ ਜਾਏ। ਉਹ ਅਕਾਲ ਪੁਰਖ ਬਖ਼ਸ਼ਸ਼ ਕਰੇ ਤਾਂ ਪੋਹ ਵਿਚ ਵੀ ਪਾਲਾ ਪੋਹ ਨਹੀਂ ਸਕਦਾ। ਹਰੀ ਦਾ ਮਿਲਾਪ ਸਾਰੇ ਸੁਖ ਦੇਵੇਗਾ ਅਤੇ ਸਮਾਂ ਸੁਹਾਵਣਾ ਬਣਿਆ ਰਹੇਗਾ।

# ਫਲਗੁਣਿ ਅਨੰਦ ਉਪਾਰਜਨਾ

ਫੱਗਣ ਮਹੀਨਾ ਮਿੱਠਾ ਜਿਹਾ ਮਹੀਨਾ ਹੈ, ਮਿਸੀ ਜਿਹੀ ਧੁੱਪ, ਹਰੀ ਕਚੂਰ ਬਨਸਪਤੀ ਵਾਲਾ। ਉਸ ਹਰੀ ਵਨਸਪਤੀ ਨੂੰ ਰੰਗ-ਬਰੰਗਾ ਕਰਨ ਲਈ ਫੁੱਲ ਖਿੜਦੇ ਹਨ। ਇਹ ਫੁੱਲ ਵੱਖ ਵੱਖ ਰੰਗਾਂ ਦੇ ਵੱਖ ਵੱਖ ਆਕਾਰ ਦੇ ਹੁੰਦੇ ਹਨ ਤੇ ਮਨ ਨੂੰ ਮੋਂਹਦੇ ਹਨ। ਇਹਨਾਂ ਫੁੱਲਾਂ ਵਿਚਲੀ ਮਹਿਕ ਸਮੁੱਚੇ ਵਾਤਾਵਰਨ ਨੂੰ ਨਸ਼ਿਆ ਦੇਂਦੀ ਹੈ। ਕੁਦਰਤ ਰਾਣੀ ਤੋਂ ਤਾਂ ਬਲਿਹਾਰ ਜਾਈਦਾ ਹੀ ਹੈ। ਉਸ ਕਾਦਰ 'ਤੇ ਵੀ ਬਲਿਹਾਰ ਜਾਈਦਾ ਹੈ ਜਿਹੜਾ ਕੁਦਰਤ ਵਿਚ ਵਸਿਆ ਹੋਇਆ ਹੈ। ਅਨੰਦ ਤਾਂ ਹੈ ਇਸ ਮਹੀਨੇ ਵਿਚ ਪਰ ਹਰ ਇਕ ਲਈ ਨਹੀਂ। ਇਹ ਅਨੰਦ ਉਨ੍ਹਾਂ ਲਈ ਹੈ ਜਿਨ੍ਹਾਂ ਘਰ ਸੱਚੇ ਸੱਜਣ ਪ੍ਰਗਟ ਹੋਏ ਹਨ:

**ਫਲਗੁਣਿ ਅਨੰਦ ਉਪਾਰ ਜਨਾ ਹਰਿ ਸਜਣ ਪ੍ਰਗਟੇ ਆਇ।।**

**(ਮਤਿਗੁਰੂ ਅਰਜਨ ਦੇਵ ਜੀ)**

ਮਨ ਦੇ ਪ੍ਰਸੰਨ ਹੋਣ ਦਾ ਹੀ ਰਹੱਸ ਹੈ, ਭੇਦ ਹੈ, ਉਹਲਾ ਹੈ, ਗੁੰਝਲ ਹੈ। ਇਸ ਰਹੱਸ ਨੂੰ ਸਮਝਣ ਵਾਲੇ, ਸੱਜਣ ਮਿਲਾਉਣ ਵਾਲੇ ਦੀ ਭਾਲ ਕਰਦੇ ਹਨ, ਕਹਿੰਦੇ ਹਨ ਕੋਈ ਆ ਕੇ ਮਿਲਾਵੇ। ਜਿਹੜਾ ਮਿਲਾ ਦੇਵੇ ਉਸ ਤੋਂ ਘੋਲ ਘਮਾਈ, ਉਸ ਦੀ ਸੇਵਾ ਕਰਨੀ, ਚਾਕਰੀ ਕਰਨੀ ਪ੍ਰਵਾਨ।

ਪਰ ਮਿਲਾਏ ਕੌਣ ? ਜੋ ਸਮਰੱਥ ਹੋਵੇ, ਆਪ ਮਿਲਿਆ ਹੋਵੇ। ਪਰ ਇਹ ਵੀ ਜ਼ਰੂਰੀ ਨਹੀਂ ਕਿ ਮਿਲਿਆ ਹੋਇਆ ਮਿਲਾ ਦੇਵੇ ਕਿਉਂਕਿ ਉਸਨੂੰ ਸਾਡੀ ਲੋੜ ਨਹੀਂ, ਸਾਨੂੰ ਉਸਦੀ ਲੋੜ ਹੈ। ਖੂਹ ਕੋਲ ਉਹ ਹੀ ਜਾਏਗਾ ਜਿਸ ਨੂੰ ਤੇਹ ਲੱਗੀ ਹੋਵੇਗੀ। ਫਿਰ ਮਿਲਾਉਣ ਵਾਲੇ ਦੀਆਂ ਖੁਸ਼ੀਆਂ ਪ੍ਰਾਪਤ ਕਰਨੀਆਂ ਹਨ, ਕਿਵੇਂ ? ਬੁਲ੍ਹੇ ਸ਼ਾਹ ਦੀ ਮਿਸਾਲ ਹੈ, ਉਸਦਾ ਮੁਰਸ਼ਦ ਸ਼ਾਹ ਅਨਾਇਤ, ਉਸ ਨਾਲ ਰੁੱਸ ਗਿਆ। ਹਾਲਾਂ ਕਿ ਬੁਲ੍ਹੇ ਸ਼ਾਹ ਆਪ ਹੀ ਪਹੁੰਚਿਆ ਹੋਇਆ ਸੂਫ਼ੀ ਫ਼ਕੀਰ ਸੀ। ਪਰ ਉਹ ਮੁਰਸ਼ਦ ਦੀ ਮਹਾਨਤਾ ਸਮਝਦਾ ਸੀ। ਉਹ ਮੁਰਸ਼ਦ ਨਾਲ ਅੰਦਰੋਂ ਜੁੜਿਆ ਹੋਇਆ ਸੀ। ਉਹ ਚਾਹੁੰਦਾ ਤਾਂ ਕੁਝ ਚੇਲਿਆਂ ਨੂੰ ਨਾਲ ਲੈ ਕੇ ਆਪਣੀ ਵੱਖਰੀ ਖੇਡ, ਖੇਡ ਸਕਦਾ ਸੀ। ਉਸ ਨੂੰ ਵੀ ਕੁਝ ਲੋਕ ਤਾਂ ਮੁਰਸ਼ਦ, ਗੁਰੂ ਜਾਂ ਪੀਰ ਸਮਝ ਲੈਂਦੇ। ਬੱਸ ਮੌਜ ਕਰਦਾ। ਲੋਕਾਂ ਦੀ ਦਿੱਤੀ ਪੂਜਾ ਦੇ ਸਿਰ 'ਤੇ ਖਾਂਦਾ ਖੁਆਉਂਦਾ ਤੇ ਡਕਾਰ ਮਾਰ ਛੱਡਦਾ। ਪਰ ਉਹ ਗੁਰੂ ਨਹੀਂ, ਸੇਵਕ ਬਣਨਾ ਚਾਹੁੰਦਾ ਸੀ। ਸੋ ਉਸ ਨੇ ਆਪਣੀ ਗੱਦੀ ਲਾਉਣ ਦੀ ਥਾਂ ਭੇਸ ਬਦਲ ਕੇ ਉਸੇ ਰੁੱਸੇ ਮੁਰਸ਼ਦ ਨੂੰ ਮਨਾਉਣ ਲਈ ਉਸਦੇ ਦਰ 'ਤੇ ਨੱਚਣਾ ਸ਼ੁਰੂ ਕੀਤਾ। ਬੁਲ੍ਹੇ ਸ਼ਾਹ ਮੁਰਸ਼ਦ ਦੇ ਦਰ 'ਤੇ ਨਾਲੇ ਨੱਚੇ ਨਾਲੇ ਗਾਏ:

ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ।

ਤੇ ਜਦ ਮੁਰਸ਼ਦ ਨੇ ਪੁੱਛਿਆ, "ਤੂੰ ਬੁਲ੍ਹਾ ਹੈਂ ?" ਤਾਂ ਉਸ ਹਲੀਮੀ ਨਾਲ ਕਿਹਾ, "ਨਹੀਂ ਜੀ ਮੈਂ ਭੁੱਲਾ ਹਾਂ।" ਭੁੱਲੇ ਨੂੰ ਤਾਂ ਬਖਸ਼ਿਆ ਜਾਂਦਾ ਹੈ। ਤੇ ਫਿਰ ਭੁੱਲਾ ਉਹ ਨਾ ਜਾਣੀਏ ਜੋ ਮੁੜ ਘਰ ਆਵੇ। ਸੋ ਮੁਰਸ਼ਦ ਨੇ ਬੁਲ੍ਹੇ 'ਤੇ ਕਿਰਪਾ ਕਰ ਦਿੱਤੀ।

ਹੋਣੀ ਤਾਂ ਕਿਰਪਾ ਹੀ ਹੈ। ਉਸ ਨੇ ਹਰੀ ਰੂਪੀ ਸੱਜਣ ਨੂੰ ਮਿਲਾਉਣ ਦੀ ਵੀ

ਕਿਰਪਾ ਹੀ ਕਰਨੀ ਹੈ :

**ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ।।**

ਕਿਰਪਾ ਹੋ ਗਈ ਮੇਲ ਹੋ ਗਿਆ, ਖੁਸ਼ੀਆਂ ਹੀ ਖੁਸ਼ੀਆਂ, ਸੁਖ ਹੀ ਸੁਖ। ਫਿਰ ਸੇਜ ਸੁਹਾਵੀ ਹੋ ਗਈ ਤਾਂ :

**ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ।। (ਮਹਲਾ ੫)**

ਸੁਹਾਵਣਾ ਮੌਸਮ ਉਸ ਨੂੰ ਹੀ ਚੰਗਾ ਲੱਗਦਾ ਹੈ ਜਿਸ ਨੇ ਸੇਜ ਸੁਹਾਵੀ ਕਰਨ ਵਾਲੇ ਦਾ ਸਾਥ ਮਾਣਿਆ ਹੈ। ਸੰਸਾਰਕ ਤੌਰ 'ਤੇ ਵਿਆਹੀ ਨਾਰ ਨੂੰ ਪਤੀ ਮਿਲਾਪ ਦਾ ਸੁਖ ਤੇ ਪਤੀ ਵਿਛੋੜੇ ਦੇ ਦੁਖ ਦਾ ਪਤਾ ਹੁੰਦਾ ਹੈ, ਕੁਆਰੀ ਨੂੰ ਨਹੀਂ। ਉਸ ਦਾ ਦੁਖ ਹੋਰ ਸੁਹਾਗਣਾਂ ਨੂੰ ਮਿਲ ਕੇ, ਉਹਨਾਂ ਨੂੰ ਸੁਖ ਭੋਗਦੀਆਂ ਵੇਖਕੇ, ਹੋਰ ਹੀ ਘਨੇਰਾ ਹੋ ਜਾਂਦਾ ਹੈ।

ਇਤਿਹਾਸਕ ਪਰਿਪੇਖ ਵਿਚ ਭਗਵਾਨ ਰਾਮ-ਦਸ਼ਰਥ, ਭਗਵਾਨ ਕ੍ਰਿਸ਼ਨ-ਗੋਪੀਆਂ, ਰਾਧਾ ਤੇ ਸਤਿਗੁਰੂ ਰਾਮ ਸਿੰਘ ਤੇ ਸੰਗਤਾਂ ਦਾ ਵਿਛੋੜੇ ਦਾ ਦੁਖ ਅਸਹਿ ਰਿਹਾ ਹੈ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬਾਰਾਮਾਹ ਵਿਚ ਕਾਨ੍ਹ-ਗੋਪੀਆਂ ਦੇ ਦੁਖ ਨੂੰ ਬੜੀ ਤੀਬਰਤਾ ਨਾਲ ਪੇਸ਼ ਕੀਤਾ ਹੈ। ਜਦੋਂ ਫੁੱਲ ਟਹਿਕ ਰਹੇ ਹਨ, ਪੰਛੀ ਚਹਿਕ ਰਹੇ ਹਨ, ਵਾਤਾਵਰਨ ਮਹਿਕ ਰਿਹਾ ਹੈ ਤਾਂ ਫੱਗਣ ਦਾ ਮਹੀਨਾ ਸੁਹਾਵਣਾ ਲੱਗਣ ਦੀ ਥਾਂ ਗੋਪੀਆਂ ਦੇ ਤਨ, ਮਨ ਨੂੰ ਲੂੰਹਦਾ ਹੈ। ਉਹ ਸਮਝਦੀਆਂ ਹਨ ਇਸ ਮਹੀਨੇ ਵਿਚ ਪ੍ਰੇਮ ਸੁਖ ਦਾ ਮਾਨਣਾ ਸੁਹਾਗਣਾਂ ਲਈ ਹੈ, ਉਹ ਹੀ ਆਪਣੇ ਆਪ ਨੂੰ ਸਜਾ ਸ਼ਿੰਗਾਰ ਕੇ, ਆਕਰਸ਼ਕ ਕੱਪੜੇ ਪਹਿਨ ਕੇ, ਗੁਲਾਲ ਉਡਾ ਕੇ, ਗੁਲਾਬ ਛਿੜਕ ਕੇ ਤਨ ਮਨ ਰਾਂਗਲਾ ਤੇ ਲੁਭਾਵਣਾ ਕਰ ਸਕਦੀਆਂ ਹਨ। ਗੋਪੀਆਂ ਨੂੰ ਤਾਂ ਬਾਰ੍ਹਵੇਂ ਮਹੀਨੇ ਫੱਗਣ ਦੀ ਖਿੱਚ ਪਾਉਂਦੀ ਸੁਹਾਵਣੀ ਰੁੱਤ ਦਾ ਇਹ ਮੌਸਮ ਬਿਰਹਾ ਅਗਨੀ ਪ੍ਰਜਵਲਤ ਕਰਦਾ ਹੈ। ਉਹਨਾਂ ਨੂੰ ਸੁਖ ਦੀ ਆਸ ਵੀ ਨਹੀਂ ਕਿਉਂਕਿ ਜਿਸ ਕ੍ਰਿਸ਼ਨ ਦੇ ਪਿਆਰ ਨੇ ਉਹਨਾਂ ਦੇ ਹਿਰਦੇ ਨੂੰ ਵਿੰਨ੍ਹਿਆਂ ਹੈ ਉਸ ਦਾ ਹਿਰਦਾ ਪਸੀਜਿਆ ਨਹੀਂ, ਉਹ ਉਸ ਨੂੰ ਕਠੋਰ ਚਿੱਤ ਕਸਾਈ ਕਹਿੰਦੀਆਂ ਹਨ। ਸਤਿਗੁਰੂ ਜੀ ਦਾ ਸਵੱਈਆ ਹੈ :

**ਫਾਗੁਨ ਫਾਗੁ ਬਢਯੋ ਅਨੁਰਾਗ**
**ਸੁਹਾਗਨਿ ਭਾਗ ਸੁਹਾਗ ਸੁਹਾਈ।**
**ਕੇਸਰ ਚੀਰ ਬਨਾਇ ਸਰੀਰ,**
**ਗੁਲਾਬ ਅੰਬੀਰ ਗੁਲਾਲ ਉਡਾਈ।**
**ਸੋ ਛਬਿ ਮੈ ਨ ਲਖੀ,**
**ਜਨੁ ਦ੍ਵਾਦਸ ਮਾਸ ਕੀ**
**ਸੋਭਤ ਆਗਿ ਜਗਾਈ।**
**ਆਸ ਕੋ ਤਿਆਗਿ ਨਿਰਾਸ ਭਈ,**
**ਟਸਕਯੋ ਨ ਹੀਯੋ ਕਸਕਯੋ ਨ ਕਸਾਈ।**

ਇਹੀ ਵਿਛੋੜਾ ਜਦ ਦੂਰ ਹੋ ਜਾਂਦਾ ਹੈ ਤਾਂ ਸੁਹਾਵਣੇ ਮਹੀਨੇ ਦਾ ਚਾਅ ਦੂਣ

ਸਵਾਇਆ ਹੋ ਜਾਂਦਾ ਹੈ।

ਪਰ ਸੰਸਾਰਕ ਸੁਖ ਤਾਂ ਦ੍ਰਿਸ਼ਟਾਂਤ ਹੈ, ਇਹ ਰੂਹਾਨੀ ਸਿਖਿਆ ਦੀ ਪਹਿਲੀ ਜਮਾਤੇ ਪੜ੍ਹਦੇ ਬਾਲ ਨੂੰ ਸਮਝਾਉਣਾ ਹੈ। ਅਧਿਆਤਮ ਦੀ ਪੜ੍ਹਾਈ ਦੇ ਚਾਟੜਿਆਂ ਨੇ ਹੋਰ ਅਗੇਰੇ ਜਾਣਾ ਹੁੰਦਾ ਹੈ। ਮੰਜ਼ਲਾਂ ਮਾਰਨੀਆਂ ਹੁੰਦੀਆਂ ਹਨ। ਉਹਨਾਂ ਨੇ ਰਜੋ, ਤਮੋ, ਸਤੋ ਗੁਣਾਂ ਤੋਂ ਉੱਤੇ ਉਠ ਕੇ ਵਿਚਰਨਾ ਹੁੰਦਾ ਹੈ। ਉਹਨਾਂ ਨੇ ਜਾਗ੍ਰਿਤ, ਸੁਪਨ, ਸੁਖੋਪਤੀ ਤੋਂ ਪਾਰ ਜਾਣਾ ਹੁੰਦਾ ਹੈ। ਇਹ ਸੰਭਵ ਹੁੰਦਾ ਹੈ, ਨਾਮ ਜਪ ਕੇ, ਭਜਨ ਬੰਦਗੀ ਕਰਕੇ, ਸਾਧਨਾ ਕਰਕੇ, ਕਿਉਂਕਿ ਸਤਿਗੁਰੂ ਸਾਹਿਬਾਨ ਨੇ ਆਪ ਨਾਮ ਜਪਿਆ ਤੇ ਜਪਾਇਆ ਹੈ। ਏਸੇ ਕਰਕੇ ਉਹਨਾਂ ਨੇ ਸਿੱਖਾਂ ਸੇਵਕਾਂ ਨੂੰ ਭਜਨ ਦੀ ਚੇਟਕ ਲਾਉਣ ਲਈ ਸਿੱਖਿਆ ਦਿੱਤੀ ਹੈ, ਇਸ ਦੀ ਜਾਚ ਦੱਸੀ ਹੈ। ਇਸ ਦਾ ਸੁਖ ਦੱਸਿਆ ਹੈ, ਤੇ ਇਸ ਨੂੰ ਮਾਨਣ ਦੇ ਰਾਹ ਪਾਇਆ ਹੈ। ਆਤਮਾ ਨੂੰ ਪਰਮਾਤਮਾ ਨਾਲ, ਇਕ ਜੋਤਿ ਦੋਇ ਮੂਰਤੀ ਹੋਣ ਤੱਕ, ਨਾਮ ਜਪਣ ਦੀ ਸੁਮੱਤ ਬਖਸ਼ੀ ਹੈ। ਜਦ ਅਵਸਥਾ ਉੱਚੀ ਬਣ ਜਾਏ ਫਿਰ ਉਂਗਲ ਫੜ ਕੇ ਤੋਰਨ ਦੀ ਲੋੜ ਨਹੀਂ ਰਹਿ ਜਾਣੀ। ਫਿਰ ਬਾਲ ਮਨ ਨਾ ਬੈਠਾ ਡਿਗੇਗਾ, ਨਾ ਰਿੜੇਗਾ, ਨਾ ਗੋਡਿਆਂ ਪਰਨੇ ਤੁਰੇਗਾ ਸਗੋਂ ਛੋਹਲੇ ਕਦਮ ਪੁੱਟੇਗਾ ਤਾਂ ਕਿ ਸੁਖ ਅਨੰਦ ਹੋਰ ਵਧੇ।

ਸਤਿਗੁਰੂ ਨਾਨਕ ਦੇਵ ਜੀ ਅਤੇ ਸਤਿਗੁਰੂ ਅਰਜਨ ਦੇਵ ਜੀ ਫੱਗਣ ਮਹੀਨੇ ਵਿਚ ਏਸੇ ਸੁਖ-ਸੁਆਦ ਬਾਰੇ ਆਪਣੀ ਬਾਣੀ ਵਿਚ ਲਿਖਦੇ ਹਨ ਕਿ ਉਸ ਤੋਂ ਬਾਅਦ ਦੀ ਮਨ ਦੀ ਅਵਸਥਾ ਕੀ ਹੋ ਗਈ ? ਪਹਿਲਾਂ ਕੀ ਸੀ ?

ਪਹਿਲਾਂ ਤਾਂ ਮੋਹ ਮਾਇਆ ਦਾ ਚੱਕਰ ਸੀ, ਭਟਕਣ ਸੀ। ਨਾਰ ਵਾਂਗ ਆਤਮਾ ਬਹੁਤ ਸ਼ਿੰਗਾਰ ਕਰਦੀ ਸੀ, ਦਿਖਾਵਾ ਕਰਦੀ ਸੀ, ਪਰ ਕਿਉਂਕਿ ਪਤੀ ਦੇ ਮਿਲਾਪ ਦੀ ਥਾਂ ਲੋਕ ਵਖਾਲਾ ਸੀ। ਸੋ ਪਤੀ ਬਿਨਾਂ ਉਸਦੇ ਮਹਿਲੀਂ, ਨਿੱਜ ਘਰ, ਟਿਕਾਣਾ ਨਹੀਂ ਮਿਲਿਆ। ਪਰ ਜਦ ਹਰਿ ਵਰ ਪਾਇਆ ਤਾਂ ਸਭੇ ਇੱਛਾ ਪੂਰਨ ਹੋ ਗਈਆਂ, ਸਹੀਆਂ ਸ਼ਹੁ ਦਾ ਸ਼ੁਕਰਾਨਾ ਕਰਨ ਲੱਗੀਆਂ ਤੇ ਖੁਸ਼ੀ ਦੇ ਗੀਤ ਗਾਉਣ ਲੱਗੀਆਂ। ਉਸ ਦੇ ਤੁੱਲ ਹੋਰ ਕੋਈ ਨਾ ਦਿੱਸਣ ਲੱਗਾ, ਉਸ ਰਾਹੀਂ ਹੀ ਲੋਕ-ਪਰਲੋਕ ਸੌਰਦਾ ਦਿੱਸਿਆ, ਉਸੇ ਨੇ ਭਵਸਾਗਰ ਤੋਂ ਪਾਰ ਕੀਤਾ, ਜਨਮ ਮਰਨ ਦਾ ਦੁਖ ਕੱਟਿਆ। ਉਹਦੇ ਗੁਣ ਤਾਂ ਨਹੀਂ ਗਾਏ ਜਾ ਸਕਦੇ ਕਿਉਂਕਿ ਗੁਣ ਅਨੇਕ ਹਨ। ਉਸ ਦੇ ਚਰਨੀ ਲੱਗ ਕੇ ਤਰਿਆ ਜਾ ਸਕਦਾ ਹੈ। ਸੋ ਉਸਦੀ ਸਿਫਤ ਕਰਨ ਵਿਚ ਦੇਰ ਨਾ ਕਰੀਏ। ਪੰਜਵੇਂ ਪਾਤਸ਼ਾਹ ਦੀ ਬਾਣੀ ਅਨੁਸਾਰ :

**ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ।।**
**ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ।।**
**ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ।।**
**ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ।।**
**ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ।।**
**ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ।।**
**ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ।।**

**(ਮਹਲਾ ੫)**

ਜਿਸ ਨੂੰ ਕੋਈ ਤਮ੍ਹਾ ਨਹੀਂ ਉਸ ਨਾਲ ਮਿਲਣ ਦੀ ਲੋੜ ਤਾਂ ਜੀਵ ਦੀ ਹੀ ਹੈ। ਉਸਨੂੰ ਮਿਲਣ ਦਾ ਰਾਹ ਵੀ ਏਸੇ ਨੇ ਪੁੱਛਣਾ ਹੈ। ਉਸ ਰਾਹ 'ਤੇ ਚੱਲਣਾ ਹੈ। ਪਰ ਉਹ ਰਾਹ ਦੱਸਣ ਵਾਲਾ ਰਾਹਬਰ ਕੌਣ ਹੋਵੇ ? ਉਹੀ ਹੋਵੇਗਾ ਜਿਸ ਨੇ ਉਹ ਰਾਹ ਅਪਣਾਇਆ ਹੈ ਤੇ ਜਿਸ ਨੂੰ ਰਾਹ ਦੱਸਣ ਦੀ ਜਾਚ ਹੈ, ਜਿਹੜਾ ਰਾਹ ਦੱਸਣ ਲਈ ਸਮਰਥ ਹੈ, ਜਿਹੜਾ ਰਾਹ ਦੱਸਣ ਦਾ ਅਧਿਕਾਰੀ ਹੈ, ਖ਼ੁਦ ਸ਼ਕਤੀ ਹੈ, ਸੱਤਾ ਹੈ, ਤਾਕਤ ਹੈ। ਸਤਿਗੁਰੂ ਨਾਨਕ ਦੇਵ ਜੀ ਅਨੁਸਾਰ ਉਹ ਗੁਰੂ ਹੈ। ਆਪ ਨੇ ਲਿਖਿਆ ਹੈ, ''ਮੈਨੂੰ ਜਦ ਗੁਰੂ ਨੇ ਆਪਣੇ ਨਾਲ ਮੇਲ ਲਿਆ ਤਾਂ ਮੈਂ ਆਤਮਾ ਰੂਪੀ ਨਾਰੀ ਨੇ ਪਰਮਾਤਮਾ ਰੂਪੀ ਪਤੀ ਨੂੰ ਆਪਣੇ ਅੰਦਰ ਹੀ ਪਾ ਲਿਆ''। ਭਾਵ ਸਤਿਗੁਰੂ ਹੀ ਓਅੰਕਾਰ ਦੀ ਪ੍ਰਾਪਤੀ ਕਰਵਾ ਸਕਿਆ :

**ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ।।**

**(ਮਹਲਾ ੧)**

ਤਾਂ ਆਪੇ ਹੀ ਫੱਗਣ ਦੇ ਮਹੀਨੇ ਮਨ ਅਨੰਦਿਤ ਹੋ ਗਿਆ।

# ਸਰਣਾਗਤਿ ਪਇਆ ਅਜਾਣੁ

26 ਜਨਵਰੀ, 1997 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸੂਬਾ ਮਹਿੰਦਰ ਕੌਰ ਗਿਆਨਣ ਘਰ, ਬੈਂਕਾਕ (ਥਾਈਲੈਂਡ) ਚੁਬਾਰੇ ਵਿਚ ਬੈਠੇ ਸਿੱਖਾਂ ਸੇਵਕਾਂ ਨਾਲ ਬਚਨ ਕਰ ਰਹੇ ਸਨ। ਹੇਠਾਂ ਕਮਰੇ ਵਿਚ ਬੈਠਿਆਂ ਨੂੰ ਹੁਕਮ ਮਿਲਿਆ, ਸੱਚੇ ਪਾਤਸ਼ਾਹ ਜੀ ਨੇ ਯਾਦ ਕੀਤਾ ਹੈ। ਤਤਕਾਲ ਜਾ ਕੇ ਮੈਂ ਨਮਸਕਾਰ ਕੀਤੀ। ਦਸਮ ਪਾਤਸ਼ਾਹ ਜੀ ਦੀ ਬਾਣੀ ਉਗਰਦੰਤੀ ਬਾਰੇ ਸਤਿਗੁਰੂ ਜੀ ਨੇ ਬਚਨ ਕੀਤਾ। ਮੈਂ ਅਰਜ਼ ਕੀਤੀ, ''ਗ਼ਰੀਬ ਨਿਵਾਜ਼, ਹੰਸਪਾਲ ਜੀ (ਹਰਵਿੰਦਰ ਸਿੰਘ) ਨੇ ਪਟਨੇ ਸਾਹਿਬ, ਹੱਥ ਲਿਖਤ ਦਸਮ ਗ੍ਰੰਥ ਵਿਚੋਂ 316 ਸਫੇ ਉਤੇ ਪੜ੍ਹੀ ਹੈ। ਉਸ ਦਾ ਤੁਕ ਵਾਰ ਵੇਰਵਾ ਭਗਵੰਤ ਸਿੰਘ ਹਰੀ (ਭਾਈ ਕਾਨ੍ਹ ਸਿੰਘ ਨਾਭਾ ਦੇ ਲੜਕੇ) ਦੇ ਤਿਆਰ ਕੀਤੇ ਦਸਮ ਗ੍ਰੰਥ ਦੇ ਤੁਕ ਤਤਕਰੇ ਵਿਚ ਹੈ।'' ਕੁਝ ਤੁਕਾਂ, ਤੁਕ ਤਤਕਰੇ ਵਿਚੋਂ ਵੇਖ ਕੇ, ਆਪ ਜੀ ਦੇ ਅਵਲੋਕਨਾਰਥ ਪੇਸ਼ ਕੀਤੀਆਂ ਗਈਆਂ। ਅੱਜ ਕਲ ਦਸਮ ਦੀਆਂ ਕਈ ਬੀੜਾਂ ਵਿਚੋਂ ਇਹ ਬਾਣੀ ਕੱਢ ਦਿੱਤੀ ਗਈ ਹੈ ਤੇ ਕਿਹਾ ਜਾਂਦਾ ਹੈ ਕਿ ਇਹ ਦਸਮ ਦੀ ਬਾਣੀ ਨਹੀਂ। ਹਰੀ ਜੀ ਦੀ ਲਿਖਿਆ ਹੋਇਆ, ਉਗਰਦੰਤੀ ਦੇ ਦਸਮੇਸ਼ ਬਾਣੀ ਹੋਣ ਦਾ ਪ੍ਰਤੱਖ ਪ੍ਰਮਾਣ ਸੀ। ਪਰ ਮਨਚੰਦਾ ਜੀ (ਸੁਰਿੰਦਰ ਸਿੰਘ) ਨੇ ਹੋਰ ਪੱਕਾ ਪ੍ਰਮਾਣ ਲੱਭਣ ਲਈ ਸ੍ਰ: ਅਸ.ਐਸ.ਆਹਲੂਵਾਲੀਆ ਸਾਬਕਾ ਮੰਤਰੀ ਕੇਂਦਰ ਸਰਕਾਰ ਜੋ ਕਿ ਤਖ਼ਤ ਪਟਨਾ ਸਾਹਿਬ ਦੇ ਪ੍ਰਧਾਨ ਹਨ, ਨੂੰ ਨਿੱਜੀ ਸਾਂਝ ਅਨੁਸਾਰ ਦਿੱਲੀ ਫ਼ੋਨ ਕਰਕੇ ਉਥੇ ਸੰਭਾਲੀ ਦਸਮ ਗ੍ਰੰਥ ਦੀ ਹੱਥ ਲਿਖਤ ਬੀੜ ਵਿਚੋਂ ਉਗਰਦੰਤੀ ਦੀ ਫੋਟੋ ਕਾਪੀ ਦੇਣ ਦੀ ਲੋੜ ਪੂਰੀ ਕਰਨ ਲਈ ਕਿਹਾ। ਸੱਚੇ ਪਾਤਸ਼ਾਹ ਜੀ ਨੇ ਆਹਲੂਵਾਲੀਆ ਜੀ ਨਾਲ ਫ਼ੋਨ ਉੱਤੇ ਬਚਨ ਕਰਕੇ ਇਹ ਕੰਮ ਕਰਨ ਦਾ ਹੁਕਮ ਕੀਤਾ ਜੋ ਉਸ ਨੇ ਪ੍ਰਵਾਨ ਕੀਤਾ। ਉਸਤੋਂ ਸ੍ਰੀ ਸਤਿਗੁਰੂ ਜੀ ਨੇ ਖੁਸ਼ੀਆਂ ਤੇ ਖੇੜਾ ਵੰਡਦਿਆਂ, ਪ੍ਰਸੰਨ ਮੁਦਰਾ ਵਿਚ ਮੇਰੇ ਵੱਲ ਕਿਰਪਾ ਦ੍ਰਿਸ਼ਟੀ ਕਰਦਿਆਂ ਬਚਨ ਕੀਤਾ, "**ਸਰਣਾਗਤਿ ਪਇਆ ਅਜਾਣੁ।**"

ਮੈਨੂੰ ਨਹੀਂ ਸੀ ਪਤਾ ਕਿ ਇਹ ਸੂਹੀ ਰਾਗ ਦੇ ਚੌਥੇ ਮਹਲੇ ਦੇ ਸ਼ਬਦ ਦੀ ਆਖ਼ਰੀ ਤੁਕ ਦਾ, ਆਖ਼ਰੀ ਹਿੱਸਾ ਹੈ। ਸੱਚੇ ਪਾਤਸ਼ਾਹ ਜੀ ਨੇ ਪਹਿਲਾਂ ਵੀ ਦੋ ਤਿੰਨ ਵਾਰ ਵਿਗਸ ਕੇ ਸ਼ਾਇਦ ਮੇਰੀ ਸ਼ਨਾਖਤ ਲਈ ਇਹ ਤੁਕਾਂਗ ਉਚਾਰਿਆ ਸੀ। ਇਸ ਤੋਂ ਪੂਰੇ ਸ਼ਬਦ ਤੱਕ ਪਹੁੰਚਣ ਵਿਚ ਮਾਸਟਰ ਦਰਸ਼ਨ ਸਿੰਘ ਨੇ ਮਦਦ ਕੀਤੀ ਤੇ ਦੱਸਿਆ ਪੂਰੀ ਤੁਕ, "**ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ਸਰਣਾਗਤਿ ਪਇਆ ਅਜਾਣੁ।**" ਹੈ। ਅਗੋਂ ਤੁਕ ਤਤਕਰੇ ਦੀ ਮਦਦ ਨਾਲ ਸ਼ਬਦ ਲੱਭਣਾ ਸੌਖਾ ਸੀ। ਸ਼ਬਦ ਦੇ ਅੱਖਰੀ ਅਰਥ ਵੀ ਕਿਸੇ ਸ਼ਬਦਾਰਥ ਜਾਂ ਟੀਕੇ ਵਿਚੋਂ ਲੱਭ ਹੀ ਪੈਣੇ ਸਨ। ਪਰ ਔਖਾ ਸੀ ਇੱਕ ਸਤਿਗੁਰੂ ਦੀ ਬਾਣੀ ਨੂੰ, ਦੂਜੇ ਸਤਿਗੁਰੂ ਜੀ ਦਾ ਉਚਾਰਨ ਕਰਨ ਦੀ ਭਾਵਨਾ ਨੂੰ ਸਮਝਣਾ ਅਤੇ ਅੰਤਰੀਵਭਾਵੀ ਅਰਥਾਂ ਨਾਲ ਸਾਂਝ ਸਥਾਪਤ ਕਰਨਾ। ਉਸ ਔਖ ਦਾ ਰਾਹ ਵੀ ਇਸ ਸ਼ਬਦ ਦੀ ਇੱਕ ਤੁਕ ਨੇ ਆਪ ਹੀ ਦੱਸ ਦਿੱਤਾ :

**"ਇਕਨਾ ਸਤਿਗੁਰੂ ਮੇਲਿ ਤੂੰ ਬੁਝਾਵਹਿ**
**ਇਕਿ ਮਨਮੁਖਿ ਕਰਹਿ ਸਿ ਰੋਵੇ।"**

**(ਸੂਹੀ ਮਹਲਾ ੪)**

ਅਕਾਲ ਪੁਰਖ ਨੇ ਪੁਰਸ਼ ਨੂੰ ਮਾਤਾ-ਪਿਤਾ ਦੇ ਸੰਜੋਗ ਨਾਲ ਪੰਜ ਭੂਤਕ ਸਰੀਰ ਬਖ਼ਸ਼ਿਆ ਹੈ। ਇਸ ਵਿਚ ਮਨ ਹੈ, ਬੁੱਧੀ ਹੈ। ਮਨਮੁਖ, ਬੁੱਧੀ ਦੀ ਦੁਰਵਰਤੋਂ ਕਰਦਾ ਹੈ। ਉਸ ਦੀ ਬੁੱਧੀ ਦਲੀਲਾਂ ਘੜ ਕੇ ਨਿੰਮ ਨੂੰ ਪਿੱਪਲ ਸਿੱਧ ਕਰਦੀ ਹੈ, ਨਿਰਾਸ਼ਾ ਵਾਦੀ ਹੋਣ ਕਰਕੇ ਅੱਧਾ ਗਲਾਸ ਭਰਿਆ ਵੇਖਣ ਦੀ ਥਾਂ, ਅੱਧਾ ਗਲਾਸ ਖਾਲੀ ਵੇਖਦੀ ਹੈ, ਕਿਸੇ ਕੋਲੋਂ ਉਤਮ ਪਦਾਰਥ ਨਾ ਪ੍ਰਾਪਤ ਕਰਨ ਲਈ ਆਪਣਾ ਠੂਠਾ ਮੂਧਾ ਮਾਰੀ ਰੱਖਦੀ ਹੈ, ਬੱਕਰੀ ਦੀਆਂ ਚਹੁੰ ਟੰਗਾਂ ਨੂੰ, ਤਿੰਨ ਆਖਣ ਦੀ ਜਿਦ ਕਰਦੀ ਹੈ ਜਾਂ ਕੋਈ ਹੋਰ ਬਹਾਨਾ ਘੜ ਕੇ ਆਪਣੀ ਅੜੀ ਨਹੀਂ ਛੱਡਦੀ। ਉਹ ਚੰਚਲ ਮਨ ਦੀ ਚਤੁਰਤਾ ਤੇ ਹਉਮੈ ਨੂੰ ਪੱਠੇ ਪਾਉਂਦੀ ਹੈ। ਪਰ ਸਿੱਧਾ ਤੇ ਸਰਲ, ਘੱਟ ਮਗਜ-ਪੱਚੀ ਦਾ ਰਾਹ ਇਹ ਹੈ ਕਿ ਮਨੁੱਖ ਮਨ ਦੇ ਆਖੇ ਨਾ ਲੱਗੇ, ਮਨਮੁਖ ਨਾ ਬਣੇ, ਨਾ ਹੀ ਬੇਮੁਖ ਬਣੇ। ਮਨੁੱਖ ਮਨ ਨੂੰ ਕਾਬੂ ਕਰੇ, ਆਪਣੇ ਆਖੇ ਲਾਏ, ਇਸ ਵੱਲ ਮੁਖ ਨਾ ਕਰੇ ਪਿੱਠ ਕਰੇ। ਉਹ ਮਨਮਤ ਨਾ ਕਰੇ, ਨਾ ਮਨਮਰਜ਼ੀ ਕਰੇ ਕਿਉਂਕਿ ਮਨਮਤੀਆ ਭਟਕਿਆ ਹੋਵੇਗਾ ਆਪਣੇ ਰਾਹ ਤੋਂ, ਮੁਨਕਰ ਹੋਵੇਗਾ ਆਪਣੇ ਗੁਰੂ ਤੋਂ, ਪਤਿਤ ਹੋਵੇਗਾ ਆਪਣੇ ਧਰਮ ਤੋਂ, ਵਿਮੁਖ ਹੋਏਗਾ ਆਪਣੇ ਇਸ਼ਟ ਦੇਵ ਤੋਂ। ਉਹ ਸਿਧਾਂਤ ਤਿਆਗੀ ਹੋਵੇਗਾ, ਧਰਮ ਤਿਆਗੀ ਹੋਵੇਗਾ, ਮੱਤ ਤਿਆਗੀ ਹੋਵੇਗਾ। ਉਹ ਭਾਵੇਂ ਆਪਣੇ ਗੁਰੂ ਨਾਲੋਂ ਉੱਚੇ ਦੁਮਾਲੇ ਪਾ ਲਵੇ, ਵਧੀਆਂ ਕੱਪੜੇ ਪਹਿਨ ਲਵੇ, ਉੱਚੀ ਸੁੱਚੀ ਸੁਧ-ਸੋਧ ਮਰਯਾਦਾ ਰੱਖੇ, ਭਜਨ ਬੰਦਗੀ ਕਰੇ, ਪਾਠ-ਅਖੰਡ ਪਾਠ ਕਰੇ ਕਰਾਏ, ਪੁੰਨਦਾਨ ਕਰੇ, ਆਪਣੀ ਪ੍ਰਤਿਸ਼ਟਾ ਵਧਾਉਣ ਦਾ ਵਖਾਲਾ ਕਰ ਲਵੇ, ਉਹ ਗੁਰਮੁਖ ਨਹੀਂ ਕਹਾਵੇਗਾ। ਕੋਈ ਵੀ ਉਸ ਨੂੰ ਕਹਿ ਸਕਦਾ ਹੈ ਕਿ ਉਹ ਜਾਂ ਕਲ੍ਹ ਗ਼ਲਤ ਸੀ ਜਾਂ ਅੱਜ ਗ਼ਲਤ ਹੈ। ਜਿਸ ਗੁਰੂ ਦੀ ਸ਼ਰਨ ਉਹ ਦਹਾਕੇ ਵਰ੍ਹੇ ਰਿਹਾ ਹੈ, ਜਿਸ ਗੁਰੂ ਦੀ ਉਚਤਾ ਦਾ ਉਹ ਢੰਡੋਰਾ ਦੇਂਦਾ ਰਿਹਾ ਹੈ, ਉਹ ਕਲ੍ਹ ਵੀ ਵੱਡਾ ਸੀ ਅੱਜ ਵੀ ਵੱਡਾ ਹੈ, ਕਿਸੇ ਦੇ ਆਖਿਆਂ ਘਟਦਾ ਨਹੀਂ, ਛੋਟਾ ਨਹੀਂ ਹੁੰਦਾ।

ਪਿੱਛੇ ਆਈ ਤੁਕ ਦਾ ਭਾਵ ਹੈ ਕਿ ਅਕਾਲ ਪੁਰਖ ਨੇ ਤਾਂ ਸਤਿਗੁਰੂ ਨਾਲ ਮੇਲ ਕੇ ਕਈਆਂ ਨੂੰ ਪਰਮੇਸ਼ਰ ਦੀ ਲਖਤਾ ਕਰਵਾਈ ਹੈ ਪਰ ਮਨਮੁਖ, ਮਨਮਤ ਵਰਤ ਕੇ ਰੋਂਦੇ ਹਨ ਕਿਉਂਕਿ ਉਹਨਾਂ ਅੰਦਰ ਸਤਿ ਸੰਤੋਖ ਗਿਆਨ ਨਹੀਂ ਹੁੰਦਾ ਹੈ।

ਜਿਨ੍ਹਾਂ ਨੂੰ ਗਿਆਨ ਹੁੰਦਾ ਹੈ ਉਹ ਸਮਝ ਜਾਂਦੇ ਹਨ ਕਿ ਸਾਡਾ ਕੀਤਾ ਕੁਝ ਨਹੀਂ ਹੁੰਦਾ। ਨਾ ਅਸੀਂ ਕੁਝ ਕਰ ਸਕਦੇ ਹਾਂ, ਜੋ ਹੁੰਦਾ ਹੈ ਉਸ ਦੀ ਰਜ਼ਾ ਅਨੁਸਾਰ ਹੁੰਦਾ ਹੈ। ਉਸ ਅੱਗੇ ਹਿੱਕ ਦਾ ਧੱਕਾ ਕਰਕੇ, ਆਪਣੀ ਮਾਣ ਵਡਿਆਈ ਬਣਾਉਣਾ ਸਿਆਣਪ ਨਹੀਂ ਸਗੋਂ ਉਸ ਤੋਂ ਬਖ਼ਸ਼ਸ਼ ਮੰਗਣੀ ਬਣਦੀ ਹੈ।

**ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ।**

**ਅਸਾ ਜੋਰੁ ਨਾਹੀ ਜੇ ਕਿਛੁ ਕਰ ਹਮ ਸਾਕਹ**

**ਜਿਉ ਭਾਵੈ ਤਿਵੈ ਬਖਸਿ।।** (ਸੂਹੀ ਮਹਲਾ ੪)

ਹੇ ਪ੍ਰਭੂ ! ਇਹ ਸਰੀਰ ਅਤੇ ਮਨ ਤੂੰ ਹੀ ਦਿੱਤਾ ਹੋਇਆ ਹੈ। ਤੂੰ ਹੀ ਇਸ ਨੂੰ ਕੰਮ ਲਾਉਂਦਾ ਹੈ। ਅਸੀਂ ਜੋ ਕਰਮ ਕਰਦੇ ਹਾਂ ਆਪੇ ਨਹੀਂ ਕਰਦੇ ਤੇਰੇ ਹੁਕਮ ਅਨੁਸਾਰ ਕਰਦੇ ਹਾਂ। ਹੁਕਮ ਨਾਲ ਹੀ ਨਹੀਂ ਸਗੋਂ ਤੂੰ ਸਾਡੇ ਕਰਮ ਧੁਰੋਂ ਹੀ ਲਿਖੇ ਹਨ।

ਇਹ ਵੀ ਕਿਹਾ ਜਾ ਸਕਦਾ ਹੈ ਕਿ ਜਿਵੇਂ ਕਿਸੇ ਨੌਕਰੀ ਉੱਤੇ ਮੁਲਾਜ਼ਮ ਰੱਖੇ ਹੁੰਦੇ ਹਨ, ਉਨ੍ਹਾਂ ਨੂੰ ਕੰਮ ਅਨੁਸਾਰ ਨਿਯੁਕਤੀ ਪੱਤਰ ਦਿੱਤੇ ਜਾਂਦੇ ਹਨ। ਨੌਕਰੀ ਦੇਣ ਵਾਲੇ

ਅਧਿਕਾਰੀ ਜਾਂ ਮਾਲਕ ਨੇ ਨਿਯੁਕਤੀ ਪੱਤਰ ਉੱਤੇ ਲਿਖ ਦਿੱਤਾ ਹੈ ਕਿ ਕੋਈ ਡਾਕਟਰ ਹੈ, ਇੰਜੀਨੀਅਰ ਹੈ, ਪ੍ਰੋਫੈਸਰ ਹੈ, ਜੱਜ ਹੈ, ਵਕੀਲ ਹੈ, ਅਫ਼ਸਰ ਹੈ ਜਾਂ ਹੋਰ ਕਰਮਚਾਰੀ। ਕੰਮ ਕਰਨ ਵਾਲੇ ਦਾ ਓਹੀ ਕਾਰਜ ਖੇਤਰ ਹੈ।

ਸਭ ਨੂੰ ਧੰਧੇ ਲਾਉਣ ਵਾਲਾ, ਕਰਤਾ ਪੁਰਖ ਹੀ ਹੈ। ਉਸ ਨੇ ਪੰਜਾਂ ਤੱਤਾਂ - ਹਵਾ, ਪਾਣੀ, ਅੱਗ, ਧਰਤੀ ਅਤੇ ਅਕਾਸ਼ (ਨਾ ਵੰਡੇ ਜਾ ਸਕਣ ਵਾਲੇ ਮੂਲ ਪਦਾਰਥ) ਨਾਲ ਸ੍ਰਿਸ਼ਟੀ ਸਾਜੀ ਹੈ। ਹੋਰ ਕਿਸੇ ਜੀਵ ਵਿੱਚ ਘੱਟ ਤੱਤ ਹੋ ਸਕਦੇ ਹਨ, ਮਨੁੱਖ ਵਿਚ ਪੂਰੇ ਪੰਜ ਹਨ। ਫਿਰ ਉਹ ਪੰਜਾਂ ਦੀ ਗਿਣਤੀ ਆਖ਼ਰੀ ਹੈ, ਪੰਜ ਤੋਂ ਵੱਧ ਨਹੀਂ ਹੋ ਸਕਦੇ।

ਸ੍ਰੀ ਸਤਿਗੁਰੂ ਜੀ ਕਈ ਵਾਰ ਸਾਧ ਸੰਗਤ ਦੇ ਭਲੇ ਲਈ ਉਪਦੇਸ਼ ਕਰਦਿਆਂ ਫ਼ੁਰਮਾਉਂਦੇ ਹਨ ਕਿ ਅਕਾਲ ਪੁਰਖ ਨੇ ਪੰਜਾਂ ਤੱਤਾਂ ਵਿਚ ਸ੍ਰਿਸ਼ਟੀ ਰਚੀ ਹੈ, ਕੋਈ ਵਿਗਿਆਨਕ-ਖੋਜੀ ਛੇਵਾਂ ਤੱਤ ਨਹੀਂ ਬਣਾ ਸਕਦਾ। ਮੈਂ ਇਸ ਸੱਚਾਈ ਦਾ ਆਧਾਰ ਨਹੀਂ ਸਾਂ ਸਮਝਦਾ। ਪਰ ਇਹ ਚੌਥੇ ਪਾਤਸ਼ਾਹ ਦੀ ਬਾਣੀ ਦੀ ਸੋਝੀ ਦੇਣ ਵਾਸਤੇ ਹੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਉਪਦੇਸ਼ ਕਰਦੇ ਹਨ। ਗੁਰੂ ਰਾਮਦਾਸ ਜੀ ਅਕਾਲ ਪੁਰਖ ਨੂੰ ਸੰਬੋਧਨ ਕਰਕੇ ਵਿਚਾਰ ਅਧੀਨ ਸ਼ਬਦ ਵਿਚ ਲਿਖਦੇ ਹਨ :

**ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ**

**ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ।** (ਸੂਹੀ ਮਹਲਾ ੪)

ਇਹ ਮਨੁੱਖ ਨੂੰ ਵੰਗਾਰ ਹੈ ਕਿ ਕੋਈ ਛੇਵਾਂ ਤਿਆਰ ਕਰ ਕੇ ਵਿਖਾਲੇ ਜੇ ਹਿੰਮਤ ਹੈ ਤਾਂ, ਭਾਵ ਨਹੀਂ ਤਿਆਰ ਕਰ ਸਕਦਾ। ਇਹ ਵੀ ਇਕ ਥਾਂ ਲਿਖਿਆ ਹੈ :

**ਪੂਰੇ ਕਾ ਕੀਆ ਸਭ ਕਿਛੁ ਪੂਰਾ**

**ਘਟਿ ਵਧਿ ਕਿਛੁ ਨਾਹੀ।।** (ਮਹਲਾ ੧)

ਇਸ ਬਾਰੇ ਵੀ ਸਤਿਗੁਰੂ ਹੀ ਸਮਝਾਉਂਦਾ ਹੈ। ਸਤਿਗੁਰੂ ਨਾਲ ਮਿਲਾਪ, ਕਰਨਹਾਰ ਕਰਤਾ ਕਰਵਾਉਂਦਾ ਹੈ। ਮਨਮੁਖ ਉਸ ਮਿਲਾਪ ਦੀ ਆਗਿਆ ਦਾ ਪਾਲਣ ਕਰਨ ਦੀ ਥਾਂ, ਕੁਰਾਹੇ ਪੈ ਕੇ ਰੋਂਦਾ ਹੈ। ਉਹ ਗੁਰੂ ਦੀ ਛਾਂ ਦਾ ਸੁਖ ਲੈਣ ਦੀ ਥਾਂ ਮਨਮੁਖਤਾ ਦੀ ਧੁੱਪ ਵਿਚ, ਭਰ ਗਰਮੀਆਂ ਵਿਚ, ਤਿਖੜ ਦੁਪਹਿਰੇ ਨੰਗੇ ਪੈਰੀਂ ਖੜ੍ਹਾ ਰੋਈ ਜਾਂਦਾ ਹੈ, ਚੱਲ ਕੇ ਗੁਰੂ ਦੀ ਸ਼ਰਨ ਨਹੀਂ ਆਉਂਦਾ।

ਗੁਰੂ ਦੀ ਸ਼ਰਨ ਆਇਆਂ, ਉਸ ਤੋਂ ਸੁਮੱਤ ਲਿਆਂ, ਪਤਾ ਲੱਗਦਾ ਹੈ ਕਿ ਮਨੁੱਖ ਦੀ ਸਮਰਥਾ ਸੀਮਿਤ ਹੈ। ਉਹ ਅਕਾਲ ਪੁਰਖ ਦੀ ਵਡਿਆਈ ਦਾ ਪਾਰਾਵਾਰ ਪਾਉਣਾ ਤਾਂ ਕਿਤੇ ਰਿਹਾ ਉਸ ਦੀ ਸ਼ੋਭਾ ਦਾ ਵਰਨਣ ਵੀ ਨਹੀਂ ਕਰ ਸਕਦਾ। ਕਾਰਨ ਉਹ ਸਿੱਧੜ ਹੈ ਮੋਟੀ ਮੱਤ ਵਾਲਾ, ਬੇਸਮਝ ਜਾਂ ਨੀਵਾਂ ਹੈ। ਜੋਦੜੀ ਹੈ ਉਸ ਅਕਾਲ ਪੁਰਖ ਅੱਗੇ, ਕਬੂਲ ਕਰਨਾ ਹੈ ਆਪਣੀ ਕਮੀ ਕਮਜ਼ੋਰੀ ਨੂੰ ਅਤੇ ਜੋਦੜੀ ਕਰਨ ਦੀ ਜਾਚ ਦੱਸਦੇ ਹਨ ਗੁਰੂ ਰਾਮਦਾਸ ਜੀ :

**ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ।।**

**ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ਸਰਣਾਗਤਿ ਪਇਆ ਅਜਾਣੁ।।**

(ਸੂਹੀ ਮਹਲਾ ੪)

ਜਾਣਨਹਾਰ, ਜਾਣੀਜਾਣ ਸਤਿਗੁਰੂ ਸੱਚੇ ਪਾਤਸ਼ਾਹ ਦੇ ਉਕਤ ਸ਼ਬਦ ਵਿਚ ਲਿਖੀਆਂ ਤੁਕਾਂ ਸਾਨੂੰ ਦੱਸਦੀਆਂ ਹਨ ਕਿ ਇਹ ਸ਼ਬਦ ਸਤਿਗੁਰੂ ਦਾ ਨਿਮਰ ਭਾਵ ਪ੍ਰਗਟ ਕਰਦੇ ਹਨ ਅਤੇ ਮਨੁੱਖ ਨੂੰ ਸਵੈ-ਪੜਚੋਲ ਲਈ ਟੁੰਬਦੇ ਹਨ। ਇਸ ਨਾਲ ਇਹ ਵੀ ਸੋਝੀ ਆਉਂਦੀ ਹੈ ਕਿ ਪ੍ਰਭੂ ਦੀ ਸ਼ਰਨ ਆ ਕੇ ਅਰਦਾਸ ਕਰਨੀ ਹੀ ਬਣਦੀ ਹੈ। "ਸਰਨਿ ਪਰੇ ਕੀ ਰਾਖੁ ਦਇਆਲਾ।" ਉਸ ਦਾ ਵੀ ਬਿਰਦ ਹੈ, ਖਾਸ ਗੁਣ ਹੈ ਕਿ :

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ।।

(ਮਹਲਾ ੫)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ ਰਾਹੀਂ ਚੌਥੇ ਪਾਤਸ਼ਾਹ ਦੇ ਸੰਬੰਧਿਤ ਸ਼ਬਦ ਦਾ ਇਹ ਨੁਕਤਾ ਸਮਝਿਆ ਜਾਣਾ ਚਾਹੀਦਾ ਹੈ ਕਿ ਬਖ਼ਸ਼ਣਹਾਰੇ ਤੋਂ ਬਖ਼ਸ਼ਿਸ਼ ਮੰਗੀ ਜਾਵੇ। ਬਹੁਤੇ ਚਤੁਰ ਸਿਆਣੇ ਨਾ ਬਣਿਆ ਜਾਏ ਅਤੇ ਬੇਨਤੀ ਕੀਤੀ ਜਾਏ ਕਿ ਮੈਂ ਅਨਜਾਣ ਤੇਰੀ ਸ਼ਰਨ ਵਿਚ ਆਇਆ ਹਾਂ। ਜਿਉਂ ਭਾਵੇਂ ਤਿਉਂ ਰੱਖ ਲੈ। ਇਸੇ ਵਿਚ ਸੌਖ ਹੈ ਤੇ ਸੁਖ ਅਨੰਦ ਹੈ।

# ਪਰਭਾਤੇ ਪ੍ਰਭ ਨਾਮੁ ਜਪਿ

ਸਤਿਗੁਰੂ ਜੀ ਅੰਮ੍ਰਿਤ ਵੇਲੇ ਉੱਠ ਕੇ ਨਾਮ ਸਿਮਰਨ ਦਾ ਉਪਦੇਸ਼ ਦੇਂਦੇ ਹਨ। ਉਪਦੇਸ਼ ਦੇਣ ਦੇ ਨਾਲ ਉਦਮ ਵੀ ਦੇਂਦੇ ਹਨ। ਸਿੱਖਾਂ ਵਲੋਂ ਜਦ ਉਹਨਾਂ ਦੇ ਘਰ ਚਰਨ ਪਾਉਣ ਦੀ ਅਰਜ਼ ਕੀਤੀ ਜਾਂਦੀ ਹੈ ਤਾਂ ਬਹੁਤ ਹਾਲਤਾਂ ਵਿਚ ਸਤਿਗੁਰੂ ਜੀ ਅੰਮ੍ਰਿਤ ਵੇਲੇ ਚਰਨ ਪਾਉਣ ਦੀ ਕ੍ਰਿਪਾ ਕਰਦੇ ਹਨ। ਸਹਿਜੇ ਹੀ ਜਿਸ ਨੇ ਚਰਨ ਪੁਆਉਣੇ ਹਨ ਉਹ ਤੇ ਉਹਨਾਂ ਘਰ ਸਤਿਗੁਰੂ ਜੀ ਦੇ ਚਰਨ ਪਰਸਨ ਲਈ ਆਉਣ ਵਾਲੇ ਸ਼ਰਧਾਲੂ ਉੱਦਮ ਕਰਨਗੇ, ਆਪ ਜੀ ਦੇ ਆਉਣ ਤੋਂ ਪਹਿਲਾਂ ਜਾਗਣਗੇ, ਇਸ਼ਨਾਨ ਪਾਣੀ ਕਰਨਗੇ ਤੇ ਰਸਨਾ ਤੋਂ ਨਾਮ ਸਿਮਰਨ ਕਰਦੇ ਹੋਏ ਆਪ ਜੀ ਦੇ ਆਉਣ ਵਾਲੇ ਰਾਹ ਉਤੇ ਅੱਖਾਂ ਵਿਛਾਈ ਖੜ੍ਹੇ ਰਹਿਣਗੇ। ਗੁਰਪੁਰਬਾਂ ਤੋਂ ਪਹਿਲਾਂ ਅੰਮ੍ਰਿਤ ਵੇਲੇ ਹੀ ਪ੍ਰਭਾਤ ਫੇਰੀ ਦੀ ਰੀਤ ਵੀ ਚੱਲ ਪਈ। ਇਹ ਵੀ ਉੱਦਮ ਹੈ, ਸਮੇਂ ਸਿਰ ਜਾਗ ਕੇ ਤਿਆਰ ਹੋਣ ਦਾ।

ਅੰਮ੍ਰਿਤ ਵੇਲਾ ਹੀ ਆਸਾ ਦੀ ਵਾਰ ਦੇ ਕੀਰਤਨ ਦਾ ਹੈ। ਇਕਾਗਰ ਚਿੱਤ ਹੋ ਕੇ ਬਾਣੀ ਦਾ ਕੀਰਤਨ ਸੁਣ ਕੇ, ਮਨੁੱਖ ਦੀ ਭਾਵਨਾ ਕਰਤੇ ਦੀ ਕੁਦਰਤ ਨੂੰ ਪਿਆਰ ਕਰਨ, ਗੁਰੂ ਦੀ ਸ਼ਰਨ ਆਉਣ ਅਤੇ ਨਾਮ ਸਿਮਰਨ ਕਰਨ ਦੀ ਬਣਦੀ ਹੈ। ਕਈ ਥਾਈਂ ਆਸਾ ਦੀ ਵਾਰ ਦਾ ਕੀਰਤਨ ਆਪਣੇ ਸੁਖ-ਸਹੂਲਤ ਅਨੁਸਾਰ ਦਿਨ ਚੜ੍ਹੇ ਬਾਅਦ ਸ਼ੁਰੂ ਹੁੰਦਾ ਹੈ। 2-3 ਘੰਟੇ ਦੇ ਕੀਰਤਨ ਪਿੱਛੋਂ ਸਹਿਜੇ ਹੀ ਦੁਪਹਿਰ ਨੇੜੇ ਨੇੜੇ ਆ ਜਾਂਦੀ ਹੈ, ਉਸ ਵੇਲੇ ਤੱਕ ਮਨੁੱਖੀ ਬਿਰਤੀ ਖਿੰਡਣ ਲੱਗਦੀ ਹੈ ਪਰ ਨਿੱਤ ਕਰਮ ਸਮਝ ਕੇ ਕੀਰਤਨ ਹੁੰਦਾ ਹੈ। ਪਰ ਸਤਿਗੁਰੂ ਜੀ ਨੇ ਕੀਰਤਨ ਦਾ ਸਮਾਂ ਅੰਮ੍ਰਿਤ ਵੇਲੇ ਦਾ ਰੱਖਿਆ ਹੈ। ਕਈ ਵਾਰ ਤਾਂ ਸਰਦੀ ਦੇ ਦਿਨਾਂ ਵਿਚ ਜਦੋਂ ਲੋਕੀਂ ਰਜ਼ਾਈਆਂ ਦਾ ਨਿੱਘ ਮਾਣ ਰਹੇ ਹੁੰਦੇ ਹਨ, 5-6 ਵਜੇ ਆਸਾ ਦੀ ਵਾਰ ਦੇ ਕੀਰਤਨ ਦਾ ਭੋਗ ਪੈ ਜਾਂਦਾ ਹੈ। ਕੀਰਤਨ ਅੰਮ੍ਰਿਤ ਵੇਲੇ 2-3 ਵਜੇ ਅਰੰਭ ਕੀਤਾ ਗਿਆ ਹੁੰਦਾ ਹੈ। ਰਾਗੀ ਜਥਾ ਕੀਰਤਨ ਕਰਦਾ ਹੈ ਤੇ ਗੁਰੂ ਪਿਆਰੀ ਸੰਗਤ ਕੰਨਾਂ ਨਾਲ ਕੀਰਤਨ ਸੁਣਦੀ ਹੈ, ਹੱਥਾਂ ਨਾਲ ਮਾਲਾ ਫੇਰਦੀ ਹੈ, ਰਸਨਾ ਨਾਲ ਸਿਮਰਨ ਕਰਦੀ ਹੈ ਤੇ ਨੇਤਰਾਂ ਨਾਲ ਸਤਿਗੁਰੂ ਜੀ ਦੇ ਦਰਸ਼ਨ ਕਰਦੀ ਹੈ। ਇਸ ਸਮੇਂ ਪਸ਼ੂਆਂ ਗਲ ਟੱਲੀਆਂ ਦੀ, ਪੰਛੀਆਂ ਦੀ ਚਹਿਚਹਾਉਣ ਦੀ, ਟਰੈਕਟਰਾਂ, ਕਾਰਾਂ, ਸਕੂਟਰਾਂ ਤੇ ਹੋਰ ਆਵਾਜਾਈ ਦੇ ਸਾਧਨਾਂ ਦੀ, ਲਾਊਡ ਸਪੀਕਰਾਂ ਦੀ ਤੇ ਰੌਲੇ-ਰੱਪੇ ਦੀ ਅਵਾਜ਼ ਉਹਨਾਂ ਦੀ ਬਿਰਤੀ ਨੂੰ ਉਚਾਟ ਨਹੀਂ ਕਰਦੀ ਕਿਉਂਕਿ ਇਹ ਕਾਰਜਸ਼ੀਲ ਹੀ ਨਹੀਂ ਹੁੰਦੇ।

ਅੰਮ੍ਰਿਤ ਵੇਲੇ ਨੂੰ ਸ਼ਾਸਤਰਾਂ ਵਿਚ ਬ੍ਰਹਮ ਮਹੂਰਤ ਕਿਹਾ ਗਿਆ ਹੈ। ਗੁਰਬਾਣੀ ਵਿਚ ਇਸ ਲਈ, ਅੰਮ੍ਰਿਤ ਵੇਲਾ, ਪਿੱਛਲ ਰਾਤ, ਝਾਲਾਘੇ, ਪ੍ਰਭਾਤ ਆਦਿ ਸ਼ਬਦ ਵਰਤੇ ਗਏ ਹਨ। ਇਹ ਸਮਾਂ ਅੱਧੀ ਰਾਤ ਤੋਂ ਬਾਅਦ ਦਾ ਹੁੰਦਾ ਹੈ। ਆਮ ਤੌਰ 'ਤੇ ਸਵਾ ਪਹਿਰ ਦਾ ਤੜਕਾ, ਭਾਵ ਸੂਰਜ ਦੀ ਰੌਸ਼ਨੀ ਤੋਂ4 ਕੁ ਘੰਟੇ ਪਹਿਲਾਂ ਇਹ ਸਮਾਂ ਸ਼ੁਰੂ ਹੁੰਦਾ ਹੈ। ਇਸ ਸਮੇਂ ਉੱਠ ਕੇ ਕਿਸੇ ਵੀ ਕੰਮ ਨੂੰ ਕਰਨ ਲੱਗੀਏ, ਜੀਅ ਕਰਦਾ ਹੈ, ਕੰਮ ਵੱਧ ਮੁੱਕਦਾ ਹੈ ਪ੍ਰਭੂ ਦੇ ਪਿਆਰਿਆਂ ਲਈ ਸਰਬੋਤਮ ਕੰਮ ਅਕਾਲ ਪੁਰਖ ਦੀ ਭਗਤੀ ਵਿਚ ਲੀਨ ਹੋਣਾ ਹੈ। ਪੁਰਾਣੇ ਸਮੇਂ ਤੋਂ ਭਾਰਤੀ ਭਗਤੀ ਪਰੰਪਰਾ ਅਨੁਸਾਰ ਸਾਧਕ ਅੰਮ੍ਰਿਤ ਵੇਲੇ ਜਾਗ ਕੇ, ਇਸ਼ਨਾਨ ਪਾਣੀ ਕਰਕੇ, ਤਪ ਸਾਧਨਾ ਵਿੱਚ ਲੀਨ ਹੋ ਜਾਂਦੇ ਰਹੇ ਹਨ। ਕੁਦਰਤ ਦੀ ਗੋਦ ਵਿਚ ਦਰਿਆ ਕਿਨਾਰੇ, ਮਨ ਬਿਰਤੀ ਇਕਾਗਰ ਕਰਕੇ ਜਪ ਕਰਨ ਬੈਠੇ ਰਿਸ਼ੀ ਮੁਨੀ ਕਈ ਵਾਰ ਤਾਂ ਆਪਣੇ ਅੰਦਰ ਅਕਾਲ ਪੁਰਖ ਦੇ ਪ੍ਰਗਟ ਹੋਣ

ਦਾ ਅਹਿਸਾਸ ਕਰਦੇ ਰਹੇ ਹਨ। ਹਾਂ ਕੁਝ 'ਭਗਤ' ਲੋਕਾਂ ਸਾਹਮਣੇ ਤਪ ਦਾ ਵਖਾਲਾ ਕਰਦੇ ਹਨ।

ਸਧਾਰਨ ਵਿਹਾਰੀ ਮਨੁੱਖ ਆਪਣੇ ਤੇ ਆਪਣੇ ਬਾਲ-ਬੱਚੇ ਲਈ, ਰੋਜ਼ੀ ਰੋਟੀ ਲਈ ਓਹੜ-ਪੋਹੜ ਕਰਨ ਲਈ ਸਵੇਰੇ ਘਰੋਂ ਨਿਕਲਦਾ ਹੈ, ਮਿਹਨਤ ਮੁਸ਼ੱਕਤ ਕਰਕੇ ਥੱਕਿਆ ਹਾਰਿਆ ਉਹ ਰਾਤੀਂ ਘਰ ਮੁੜਦਾ ਹੈ। ਥਕਾਵਟ ਨੂੰ ਨੀਂਦ ਦੂਰ ਕਰ ਸਕਦੀ ਹੈ। ਰਾਤ ਨੂੰ ਸੌਂ ਕੇ ਸਵਾ ਪਹਿਰ ਦੇ ਤੜਕੇ ਤੱਕ ਉਹ ਤਰੋ ਤਾਜ਼ਾ ਹੋ ਸਕਦਾ ਹੈ ਤੇ ਅੰਮ੍ਰਿਤ ਵੇਲੇ ਦਾ ਸਮਾਂ ਭਗਤੀ ਨੂੰ ਦੇ ਸਕਦਾ ਹੈ। ਇਸ ਸਮੇਂ ਉਸਨੂੰ ਨਾ ਕੋਈ ਥਕੇਵਾਂ ਹੁੰਦਾ ਹੈ, ਨਾ ਅੱਖਾਂ ਵਿਚ ਨੀਂਦ, ਨਾ ਚਿੰਤਾ ਤੇ ਨਾ ਹੀ ਕੋਈ ਮੁਸ਼ੱਕਤ। ਅਤੇ ਉਸਦੀ ਬਿਰਤੀ ਖਿੰਡਾਉਣ ਵਾਲੇ ਸਾਧਨ ਵੀ ਦੂਰ ਹੁੰਦੇ ਹਨ। ਹਾਂ ! ਮਾਲਕ ਨੇੜੇ ਹੁੰਦਾ ਹੈ।

ਚੌਕੜਾ ਮਾਰ ਕੇ ਭਜਨ ਲਈ ਬਹਿਣ ਦਾ ਕਾਰਜ ਖਾਣ ਪੀਣ ਤੋਂ ਪਹਿਲਾਂ ਹੁੰਦਾ ਹੈ। ਸਰੀਰ ਦੀ ਜਿਹੜੀ ਊਰਜਾ ਖਾਧਾ-ਪੀਤਾ ਹਜ਼ਮ ਕਰਨ ਲਈ ਲੱਗਣੀ ਹੁੰਦੀ ਹੈ, ਬਚੀ ਹੁੰਦੀ ਹੈ। ਰਾਤ ਦਾ ਖਾਧਾ-ਪੀਤਾ ਹਜ਼ਮ ਹੋ ਚੁੱਕਾ ਹੁੰਦਾ ਹੈ, ਪੇਟ ਖਾਲੀ ਹੁੰਦਾ ਹੈ, ਸੋ ਅੰਮ੍ਰਿਤ ਵੇਲੇ ਬੈਠਣ ਵਿਚ ਔਖ ਨਹੀਂ ਹੁੰਦੀ।

ਸੰਸਾਰਕ ਸੁਖ ਦੇ ਸਾਧਨ ਤੇ ਉਹਨਾਂ ਨੂੰ ਪ੍ਰਾਪਤ ਕਰਨ ਦੀ ਤੀਬਰ ਇੱਛਾ ਤੇ ਲੋਭ-ਲਾਲਚ ਮਨੁੱਖ ਨੂੰ ਬ੍ਰਹਮ ਮਹੂਰਤ ਦੇ ਸੁਖ ਤੋਂ ਵੰਚਿਤ ਕਰ ਰਹੇ ਹਨ। ਕਿਉਂਕਿ ਇੱਕ ਤਾਂ ਰੁਪਇਆ-ਪੈਸਾ ਕਮਾਉਣ ਲਈ ਮਨੁੱਖ ਦਿਨੇ ਕੰਮ ਕਰਨ ਦੇ ਨਾਲ ਨਾਲ ਰਾਤ ਵੀ ਮਸ਼ੀਨ ਨਾਲ ਮਸ਼ੀਨ ਹੁੰਦਾ ਨਜ਼ਰ ਆ ਰਿਹਾ ਹੈ। ਦੂਜਾ ਉਹ ਆਪਣੇ ਮਨ ਪਰਚਾਵੇ ਲਈ ਰੇਡੀਓ, ਟੈਲੀਵਿਜ਼ਨਾਂ, ਕਲੱਬਾਂ, ਸਿਨੇਮਾ ਘਰਾਂ, ਹੋਟਲਾਂ ਨਾਲ ਜੁੜ ਕੇ ਸਮਾਂ ਬਿਤਾਉਣ ਲੱਗ ਪਿਆ ਹੈ। ਹਾਂ ! ਰੇਡੀਓ ਬੀਤੇ ਦੀ ਗੱਲ ਨਜ਼ਰ ਆਉਣ ਲੱਗ ਪਈ ਹੈ। ਟੇਪ ਰਿਕਾਰਡ ਵੀ ਰਾਹ ਜਾਂਦਿਆਂ ਕਾਰਾਂ ਵਿਚ ਹੀ ਸੁਣੀਂਦੇ ਹਨ। ਟੈਲੀਵਿਜ਼ਨ ਦਾ ਵਿਸਥਾਰ, ਵੀ.ਸੀ.ਆਰ., ਕੇਬਲ ਟੀ.ਵੀ., ਸਟਾਰ ਟੀ.ਵੀ., ਐਮ.ਟੀ.ਵੀ. ਅਤੇ ਜੀ.ਟੀ.ਵੀ. ਤੋਂ ਅੱਗੇ ਵੱਧ ਰਿਹਾ ਹੈ। ਪ੍ਰੋਗਰਾਮ ਵੀ ਐਸੇ ਦਿੱਤੇ ਜਾਂਦੇ ਹਨ ਜੋ ਅੱਖਾਂ ਨੂੰ ਲੁਭਾਵਣੇ ਲੱਗਦੇ ਹਨ, ਦਿਲ ਵਿੱਚ ਹਲਚਲ ਪੈਦਾ ਕਰਦੇ ਹਨ, ਉਤਸੁਕਤਾ ਬਣਾਈ ਰੱਖਦੇ ਹਨ, ਬਿਰਤੀ ਨੂੰ ਭੌਤਿਕਵਾਦੀ ਵਸਤਾਂ ਨਾਲ ਜੋੜਦੇ ਹਨ ਤੇ ਕਾਮੁਕਤਾ ਪੈਦਾ ਕਰਦੇ ਹਨ। ਫਿਰ ਸਮੇਂ ਦਾ ਕੋਈ ਹੱਦ ਬੰਨਾ ਨਹੀਂ, ਜਦੋਂ ਮਰਜ਼ੀ ਜੋ ਮਰਜ਼ੀ ਵੇਖੋ। ਅੱਖਾਂ ਖ਼ਰਾਬ ਕਰੋ, ਮਨ ਮੈਲਾ ਕਰੋ ਤੇ ਸਮਾਂ ਬਰਬਾਦ ਕਰੋ। ਇਹ ਪ੍ਰੋਗਰਾਮ ਦੇਰ ਰਾਤ ਤੱਕ ਵੇਖੇ ਜਾਂਦੇ ਹਨ। ਵੇਖਣ ਵਾਲੇ ਬਹੁਤੇ ਦਰਸ਼ਕ, ਮਨੁੱਖ ਦਾ ਭਵਿੱਖ ਨੌਜਵਾਨ-ਬੱਚੇ ਹੁੰਦੇ ਹਨ ਜਾਂ ਫਿਰ ਉਸ ਭਵਿੱਖ ਨੂੰ ਬਣਾਉਣ-ਵਿਗਾੜਨ ਵਾਲੀਆਂ ਔਰਤਾਂ ਹੁੰਦੀਆਂ ਹਨ, ਮਨੁੱਖ ਕਲੱਬਾਂ ਵਿਚ ਐਸ਼ ਕਰਕੇ ਘਰ ਆ ਕੇ ਮੂਧੜੇ ਮੂੰਹ ਪੈ ਜਾਂਦੇ ਹਨ। ਇਹਨਾਂ ਨਾਈਟ ਕਲੱਬਾਂ ਨੇ ਵੀ ਸਾਡੀਆਂ ਮਾਰਨਿੰਗ ਕਲੱਬਾਂ ਖੋਹ ਲਈਆਂ ਹਨ। ਦੇਰ ਰਾਤ ਤੱਕ ਜਾਗਣ ਵਾਲੇ ਪਿੱਛਲ ਰਾਤ ਉੱਠ ਕਿਵੇਂ ਸਕਦੇ ਹਨ !

ਸੇਖ ਫ਼ਰੀਫ ਜੀ ਪਿੱਛਲ ਰਾਤ ਨਾ ਜਾਗ ਸਕਣ ਵਾਲਿਆਂ ਨੂੰ ਜਿਉਂਦੇ-ਮੋਏ ਮੰਨਦੇ ਹਨ :

**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ।**

**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ।**

ਰੱਬ ਨੂੰ ਚੇਤੇ ਰੱਖਣ, ਉਸਦਾ ਸਿਮਰਨ ਕਰਨ ਲਈ ਪਿੱਛਲ ਰਾਤ ਦਾ ਹੀ

ਨਹੀਂ, ਸ਼ੰਮਸ ਤਬਰੇਜ਼ ਅਨੁਸਾਰ ਸਾਰੀ ਰਾਤ ਦਾ ਸਮਾਂ ਹੈ- ਰਾਤ ਪਿਆਰੇ ਦੇ ਪ੍ਰਗਟ ਹੋਣ ਦਾ ਸਮਾਂ ਹੈ। ਇਹ ਸਮਾਂ ਸੌਂ ਕੇ ਬਿਤਾ ਦੇਣਾ ਆਪਣੇ ਆਪ ਨਾਲ ਜ਼ੁਲਮ ਕਰਨਾ ਹੈ। ਦਿਨ ਕੰਮਾਂ ਤੇ ਵਿਹਾਰਾਂ ਲਈ ਤੇ ਰਾਤ (ਹਕੀਕੀ) ਇਸ਼ਕ ਤੇ ਭਗਤੀ ਦੀ ਕਮਾਈ ਲਈ ਹੁੰਦੀ ਹੈ ਤਾਂ ਜੋ ਸਾਰੀ ਰਾਤ ਰੱਬ ਨਾਲ ਗੱਲਾਂ ਕਰਦੇ ਗੁਜ਼ਰੇ। ਰਾਤੀਂ ਜਦ ਦੁਨੀਆਂ ਸੌਂਦੀ ਹੈ ਤਾਂ ਭਗਤ ਜਨ ਜਾਗਦੇ ਹਨ। ਭਗਵਤ ਗੀਤਾ ਵਿਚ ਭਗਵਾਨ ਕ੍ਰਿਸ਼ਨ ਦਾ ਕਥਨ ਹੈ :

ਯਾ ਨਿਸ਼ਾ ਸਰਵ ਭੂਤਾਨਾਂ, ਤਸਯਾਂ ਜਾਗਰਤਿ ਸੰਯਮੀ

ਯਸਯਾਂ ਜਾਗ੍ਰਤਿ ਭੂਤਾਨਿ, ਸਾ ਨਿਸ਼ਾ ਪਸ਼ਯਤੋ ਮੁਨੇਹ।

ਜਾਨ ਐਸ ਹੈਲੈਂਡ, ਦੀ ਲਾਈਟ ਆਫ਼ ਕ੍ਰਾਈਸਟ ਵਿੱਚ ਲਿਖਦੇ ਹਨ :

ਪਹੁ ਫੁੱਟਣ ਤੋਂ ਪਹਿਲਾਂ ਹਿੰਦ ਵਿੱਚ ਰਾਤ ਦਾ ਇੱਕ ਖ਼ਾਸ ਘੰਟਾ ਹੁੰਦਾ ਹੈ ਜਦੋਂ ਅਕਾਸ਼ ਵਿਚ ਤਾਰੇ ਸਾਫ਼ ਆਪ ਪ੍ਰਕਾਸ਼ ਵਿਚ ਡਲ੍ਹਕਦੇ ਹਨ। ਰੁੱਖ ਚੁਪ ਚਾਪ ਸਾਡੇ ਕੋਲ ਦੋਸਤਾਂ ਵਾਂਗ ਖੜ੍ਹੇ ਲੱਗਦੇ ਹਨ, ਅਜੇ ਪੰਛੀਆਂ ਦੇ ਜਾਗਣ ਦੀ ਅਵਾਜ਼ ਨਹੀਂ ਹੁੰਦੀ। ਸਾਰਾ ਸੰਸਾਰ ਬੜਾ ਜ਼ਿੰਦਾ ਤੇ ਖਾਮੋਸ਼ ਚਾਹ ਭਰੀ ਜਾਪਦਾ ਹੈ। ਐਸ ਵੇਲੇ ਰੂਹ ਦੀ ਸਦਾ ਖ਼ੂਬਸੂਰਤੀ ਤੇ ਸੱਚ ਦੇ ਜਾਣਨ ਵਿਚ ਕੋਈ ਰੁਕਾਵਟ ਨਹੀਂ ਹੁੰਦੀ।

ਭਾਈ ਨੰਦ ਲਾਲ ਦਾ ਕਥਨ ਹੈ :

ਗੁਰ ਸਿੱਖਾਂ ਦਾ ਏਹੀ ਜੀਵਨ, ਜਾਗਣ ਪਿਛਲੇ ਪਹਿਰੇ।

ਗੋਇਆ ਅਗੋਂ ਛਡੀ ਨੀਂਦਰ, ਏਹਾ ਲਈਏ ਲਹਿਰੇ।

ਜਾਗ ਕੇ ਕਰਨ ਵਾਲੇ ਕੰਮ ਬਾਰੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਦਰਜ ਹੈ :

**ਪਰਭਾਤੇ ਪ੍ਰਭ ਨਾਮਿ ਜਪਿ ਗੁਰ ਕੇ ਚਰਣ ਧਿਆਇ।**

**ਜਨਮ ਮਰਣ ਮਲੁ ਉਤਰੈ, ਸਚੈ ਕੇ ਗੁਣ ਗਾਇ।**

ਅੰਮ੍ਰਿਤ ਵੇਲੇ ਵੱਤਰ ਲੱਗੇ ਸਮੇਂ ਨਾਮ ਬੀਜਣ ਨਾਲ ਪ੍ਰਾਪਤ ਧਨ ਬਾਰੇ ਗੁਰੂ ਰਾਮਦਾਸ ਜੀ ਦੀ ਬਾਣੀ ਯਾਦ ਰਹਿਣੀ ਚਾਹੀਦੀ ਹੈ :

**ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ**

**ਹਰਿ ਭਗਤੀ ਹਰਿ ਲਿਵ ਲਾਈ।**

**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ**

**ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ।**

**ਹਲਤਿ ਪਲਤਿ ਹਰਿ ਧਨੈ ਕੀ**

**ਭਗਤਾ ਕਉ ਮਿਲੀ ਵਡਿਆਈ।**

ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਅੰਮ੍ਰਿਤ ਵੇਲੇ ਉੱਠਕੇ ਨਾਮ ਸਿਮਰਨ ਕਰਨ ਦਾ ਅਭਿਆਸ ਕਰਵਾਉਣ ਲਈ ਅੱਸੂ ਦਾ ਮਹੀਨਾ ਜਗ-ਪ੍ਰਯੋਗ ਰੱਖਿਆ ਹੁੰਦਾ ਹੈ। ਇਸ ਵਿਚ ਹਿੱਸਾ ਲੈ ਕੇ ਅਸੀਂ ਸਤਿਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਸਕਦੇ ਹਾਂ ਅਤੇ ਆਪਣਾ ਹਲਤ ਪਲਤ ਸਵਾਰ ਸੱਕਣ ਲਈ ਹਰਿ ਧਨ ਇਕੱਠਾ ਕਰ ਸਕਦੇ ਹਾਂ।

# ਜਪਿ ਅੰਮ੍ਰਿਤ ਹਰ ਰਸਨਾ

ਅਧਿਆਤਮਕ ਚੇਤਨਾ ਅਤੇ ਸੁਤੰਤਰਤਾ ਦੀ ਜੋਤ ਜਗਾਉਣ ਵਾਲੇ ਪਿੰਡ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਾਧ ਸੰਗਤ ਹਰ ਸਾਲ ਅੱਸੂ ਦਾ ਮਹੀਨਾ ਜਪ-ਪ੍ਰਯੋਗ ਕਰਦੇ ਹਨ। ਅੰਮ੍ਰਿਤ ਵੇਲੇ ਦੋ ਵਜੇ ਕੁਝ ਸਾਲਾਂ ਤੋਂ ਮੁੱਖ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੁਰਬਾ ਜੀ ਨੇ ਧੂਪ, ਦੀਪ, ਕੁੰਭ ਸਮਗਰੀ ਸੰਯੁਕਤ ਜਪ-ਪ੍ਰਯੋਗ ਅਰੰਭ ਕਰਨ ਦੀ ਅਰਦਾਸ ਕਰਦੇ ਹਨ। ਅਰਦਾਸ ਵਿਚ ਅਰਜ਼ ਕੀਤੀ ਜਾਂਦੀ ਹੈ ਕਿ ''ਸਤਿਗੁਰੂ ਰਾਮ ਸਿੰਘ ਜੀ ! ਜਪ-ਪ੍ਰਯੋਗ ਆਪ ਜੀ ਦੇ ਦਰਸ਼ਨ ਨਮਿਤ ਅਰੰਭ ਕੀਤਾ ਹੈ ਕਿਰਪਾ ਕਰਕੇ ਆਪਣੇ ਸਰਗੁਣ ਸਰੂਪ ਦੇ ਦਰਸ਼ਨ ਬਖਸ਼ੋ।''

ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਤੇ ਉਹਨਾਂ ਦੇ ਮਾਰਗ ਉੱਤੇ ਚੱਲਣ ਲਈ 1000 ਕੁ ਸਰੀਰ ਦੋ ਵਜੇ ਜਪ-ਪ੍ਰਯੋਗ ਅਰੰਭ ਹੋਣ ਸਮੇਂ ਹਾਜ਼ਰ ਹੁੰਦੇ ਹਨ। ਇਹਨਾਂ ਵਿਚੋਂ ਸਾਢੇ ਚਾਰ ਸੌ ਪੁਰਸ਼ ਅਤੇ ਬਾਕੀ ਇਸਤਰੀਆਂ-ਬੱਚੇ ਹੁੰਦੇ ਹਨ। ਸਭ ਸੋਧੀ ਹੁੰਦੇ ਹਨ। ਸਭ ਅਕਾਲ ਪੁਰਖ ਨਾਲ ਇਕਾਗਰ ਚਿੱਤ ਹੋ ਕੇ, ਨਾਮ ਸਿਮਰਨ ਸ਼ੁਰੂ ਕਰ ਦੇਂਦੇ ਹਨ। ਉਹਨਾਂ ਚਾਰ ਘੰਟੇ ਨਾਮ ਜਪਣਾ ਹੁੰਦਾ ਹੈ। ਇਹਨਾਂ ਚਹੁੰ ਘੰਟਿਆਂ ਵਿੱਚ ਕੁਝ ਹੋਰ ਸਿੱਖ ਸ਼ਾਮਲ ਹੋ ਕੇ ਗਿਣਤੀ ਵਧਾ ਦੇਂਦੇ ਹਨ।

ਨਾਸ਼ਤਾ ਪਾਣੀ ਕਰਕੇ, ਕੁਝ ਸੁਸਤਾ ਕੇ ਸਭ ਦੁਬਾਰਾ ਦੁਪਹਿਰ 12 ਵਜੇ ਨਾਮ ਜਪਣ ਲਈ ਬੈਠਦੇ ਹਨ। ਉਹ ਚੌਂਕੜਾ ਵੀ ਚਾਰ ਘੰਟ ਦਾ ਲੱਗਦਾ ਹੈ। ਫਿਰ ਕੁਝ ਸਮੇਂ ਲਈ ਆਰਾਮ ਕਰਨਾ, ਪ੍ਰਸ਼ਾਦਾ-ਪਾਣੀ ਛਕਣਾ ਤੇ ਸੌਣਾ ਆਦਿ ਹੁੰਦਾ ਹੈ। ਇਸ ਸਮੇਂ ਵਿਚ ਕਥਾ-ਕੀਰਤਨ ਦਿਵਾਨਾਂ ਦਾ ਪ੍ਰਵਾਹ ਚੱਲਦਾ ਰਹਿਣਾ ਹੈ। ਉਸ ਨੂੰ ਸੁਣ ਕੇ ਵੀ ਸਿੱਖ ਚੰਗੇ ਵਿਚਾਰ ਗ੍ਰਹਿਣ ਕਰਦੇ ਹਨ। ਇਹ ਭਜਨ ਬੰਦਗੀ ਦਾ ਸਿਲਸਿਲਾ ਮਹੀਨੇ ਭਰ ਦਾ ਹੈ। ਸਿੱਖ-ਸਾਧ ਮਹੀਨਾ ਭਰ ਚੱਲਣ ਵਾਲੇ ਜਪ-ਪ੍ਰਯੋਗ ਵਿਚ ਹਿੱਸਾ ਲੈਂਦੇ ਰਹਿੰਦੇ ਹਨ।

ਸ੍ਰੀ ਭੈਣੀ ਸਾਹਿਬ ਭਾਵੇਂ ਪਿੰਡ ਬਹੁਤ ਵੱਡਾ ਨਹੀਂ। ਚਹੁੰ ਸਤਿਗੁਰੂ ਸਾਹਿਬਾਨ ਸਮੇਂ, ਸਿੱਖੀ ਦਾ ਕੇਂਦਰ ਹੋਣ ਕਰਕੇ ਇਸਦੀ ਮਹਾਨਤਾ ਵੱਡੀ ਹੈ। ਇਤਿਹਾਸਕ ਪ੍ਰੰਪਰਾ ਅਨੁਸਾਰ ਏਥੇ ਭਗਵਾਨ ਰਾਮ ਅਤੇ ਲੱਛਮਣ ਜਤੀ ਵੀ ਸਾਧਨਾ ਕਰਦੇ ਰਹੇ ਹਨ।

ਇਕ ਵਾਰ 3-4 ਜਣੇ ਸ੍ਰੀ ਭੈਣੀ ਸਾਹਿਬ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਅਸ਼ੀਰਵਾਦ ਲੈਣ ਗਏ। ਉਹ ਰਾਤ ਜਿਸ ਘਰ ਠਹਿਰੇ ਸਨ ਉਹਨਾਂ ਕਿਹਾ, ''ਵੇਲੇ ਸਿਰ ਸੌਂ ਜਾਓ। ਏਥੇ ਇਕ ਵਜੇ ਆ ਕੇ ਉੱਠਾ ਦਿੱਤਾ ਜਾਂਦਾ ਹੈ।'' ਕਾਰਨ, ਇਸ਼ਨਾਨ ਪਾਣੀ ਕਰਕੇ ਦੋ ਵਜੇ ਸ਼ੁਰੂ ਹੋਣ ਵਾਲੇ ਨਿਤਨੇਮ ਵਿਚ ਸ਼ਾਮਲ ਹੋਇਆ ਜਾ ਸਕੇ।

ਹੋਇਆ ਵੀ ਇੰਜ ਹੀ। ਅਗਲੇ ਦਿਨ ਅੰਮ੍ਰਿਤ ਵੇਲੇ ਗੁਰੂ ਕੀ ਨਗਰੀ ਰਹਿਣ ਵਾਲੇ ਬੁੱਢੇ-ਬਾਲੇ, ਇਸਤਰੀ-ਪੁਰਸ਼ ਸਕੇਸ਼ ਇਸ਼ਨਾਨ ਕਰਕੇ ਹਰੀ ਮੰਦਰ ਪਹੁੰਚਣ ਲਈ ਕਾਹਲੇ ਕਦਮੀ ਤੁਰ ਰਹੇ ਸਨ ਤਾਂ ਕਿ ਦੋ ਵਜੇ ਲੱਗਣ ਵਾਲੀ ਹਾਜ਼ਰੀ ਸਮੇਂ ਲੇਟ ਨਾ ਪਹੁੰਚਣ ਅਤੇ ਸਤਿਗੁਰੂ ਦੀਆਂ ਖ਼ੁਸ਼ੀਆਂ ਤੋਂ ਵਾਂਝੇ ਨਾ ਰਹਿਣ।

ਅੰਮ੍ਰਿਤ ਵੇਲੇ ਉੱਠ ਕੇ ਨਾਮ ਜਪਣ ਦਾ ਲਾਭ ਦੱਸਦਿਆਂ ਹੋਇਆਂ, ਇਸ ਦਾ

ਉਪਦੇਸ਼ ਸਤਿਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਦਿੱਤਾ ਹੈ :

**ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ।।**

**ਕਾਰਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ।।**

ਸਤਿਗੁਰੂ ਨਾਨਕ ਦੇਵ ਜੀ ਨੇ ਬਾਣੀ ਵਿਚ ਪ੍ਰਮਾਤਮਾ ਦੇ ਨਾਮ ਬਾਰੇ ਲਿਖਿਆ ਹੈ :

**"ਆਖਾ ਜੀਵਾ ਵਿਸਰੈ ਮਰਿ ਜਾਉ।।"** ਪਰ

**"ਆਖਣਿ ਅਉਖਾ ਸਾਚਾ ਨਾਉ।।"**

ਸਤਿਗੁਰੂ ਜਗਜੀਤ ਸਿੰਘ ਜੀ ਉਸ ਔਖੇ ਨੂੰ ਔਖਾ ਨਹੀਂ ਰਹਿਣ ਦਿੱਤਾ। ਉਹ ਨਾਮ ਦਾ ਪ੍ਰਵਾਹ ਚਲਾ ਰਹੇ ਹਨ। ਅਖੰਡ ਵਰਨੀਆਂ ਚੱਲ ਰਹੀਆਂ ਹਨ। ਅਤੇ ਜਪ-ਪ੍ਰਯੋਗ ਵਿਚ ਹਜ਼ਾਰਾਂ ਸਰੀਰਾਂ ਦਾ ਮਰਯਾਦਾ ਵਿਚ ਰਹਿ ਕੇ ਰੋਜ਼ਾਨਾ ਅੱਠ ਘੰਟੇ ਨਾਮ ਸਿਮਰਨ ਕਰਨਾ ਆਪ ਜੀ ਦੀ ਹੋਰ ਵੱਡੀ ਕਿਰਪਾ ਹੈ।

ਜਪ ਦੀ ਪ੍ਰੰਪਰਾ ਬਹੁਤ ਪੁਰਾਣੀ ਹੈ। ਜਪ ਮੰਤਰ ਸਿੱਧੀ ਲਈ ਕੀਤਾ ਜਾਂਦਾ ਰਿਹਾ ਹੈ। ਸੰਪਟ, ਅਨੁਲੋਮ ਜਾਂ ਵਿਲੋਮ ਅਨੁਸਾਰ ਕਈ ਜਪ ਕਰਦੇ ਰਹੇ ਹਨ। ਉਹਨਾਂ ਦਾ ਉਦੇਸ਼ ਦੇਵੀ ਦੇਵਤੇ ਤੋਂ ਸ਼ਕਤੀਆਂ ਜਾਂ ਸਿੱਧੀਆਂ ਪ੍ਰਾਪਤ ਕਰਨਾ ਰਿਹਾ ਹੈ।

ਸਾਡੇ ਰਿਸ਼ੀ-ਮੁਨੀ, ਸਾਧੂ-ਸੰਤ ਯੁਗਾਂ ਤੋਂ ਜਪ ਕਰਦੇ ਰਹੇ ਹਨ। ਉਹਨਾਂ ਵਿਚੋਂ ਬਹੁਤੇ ਤਾਂ ਘਰ-ਗ੍ਰਿਸਤ ਤੋਂ ਦੂਰ ਰਹਿ ਕੇ ਇਕਾਂਤ ਉਜਾੜ ਬੀਆਬਾਨਾਂ ਵਿਚ, ਨਦੀ ਜਾਂ ਸਾਗਰ ਕਿਨਾਰੇ ਜਾਂ ਪਹਾੜਾਂ ਵਿਚ ਬੈਠ ਕੇ ਜਪ ਕਰਦੇ ਰਹਿੰਦੇ ਸਨ। ਉਸ ਪ੍ਰੰਪਰਾ ਬਾਰੇ ਅਗਨੀ ਪੁਰਾਣ ਦੇ ਤੰਤਰ ਸਾਰ ਅਨੁਸਾਰ - ਇਕਾਂਤ ਥਾਂ ਉਤੇ ਇਕਾਗਰ ਚਿੱਤ ਹੋ ਕੇ ਦੇਵਤਿਆਂ ਦਾ ਚਿੰਤਨ ਕਰਨਾ ਜਪ ਹੁੰਦਾ ਸੀ। ਇਸ ਨਾਲ ਦੇਵਤਿਆਂ ਪ੍ਰਤੀ ਪ੍ਰੀਤੀ ਦਾ ਆਭਾਸ ਹੁੰਦਾ ਸੀ। ਪਰ ਜਪ ਕਰਨ ਵਾਲੇ ਦੇ ਮੂੰਹ ਵਿਚੋਂ ਬਦਬੋ ਨਹੀਂ ਆਉਣੀ ਚਾਹੀਦੀ, ਬਾਣਾ ਮਲੀਨ ਨਹੀਂ ਹੋਣਾ ਚਾਹੀਦਾ। ਸਰੀਰ ਅਪਵਿੱਤਰ ਨਹੀਂ ਹੋਣਾ ਚਾਹੀਦਾ। ਨਾ ਹੀ ਜਪੀ ਆਲਸ ਕਰੇ, ਉਬਾਸੀ ਲਵੇ, ਨੀਂਦ ਵਿਚ ਉਂਘਲਾਏ, ਗੁੱਸਾ ਕਰੇ ਜਾਂ ਸਰੀਰ ਨੂੰ ਅਣ-ਸੋਧਿਆ ਰੱਖੇ। ਇਹ ਕੁਝ ਅੱਜ ਵੀ ਜਪ ਕਰਨ ਵੇਲੇ ਜ਼ਰੂਰੀ ਪ੍ਰਤੀਤ ਹੁੰਦਾ ਹੈ। ਏਸੇ ਕਰਕੇ ਜੰਗਲ ਮੈਦਾਨ ਜਾ ਕੇ ਸੋਧ ਦਾ ਇਸ਼ਨਾਨ ਪਾਣੀ ਕਰਕੇ ਜਪ-ਪ੍ਰਯੋਗ ਵਿਚ ਬੈਠਣ ਦਾ ਹੁਕਮ ਹੈ। ਇਸ ਨਾਲ ਸਰੀਰ ਚੁਸਤ, ਪਵਿੱਤਰ ਤੇ ਸੁੱਚਾ ਹੋ ਜਾਂਦਾ ਹੈ। ਮਨ ਨਿਰਮਲ ਤੇ ਸ਼ਾਂਤ ਹੋ ਜਾਂਦਾ ਹੈ।

ਪੁਰਾਣਾਂ ਅਨੁਸਾਰ ਜਪ ਤਿੰਨ ਪ੍ਰਕਾਰ ਦਾ ਹੁੰਦਾ ਹੈ। ਆਦਿ ਸ੍ਰੀ ਗ੍ਰੰਥ ਸਾਹਿਬ ਦੇ ਫਰੀਦਕੋਟ ਵਾਲੇ ਟੀਕੇ ਦੇ ਟੀਕਾਕਾਰਾਂ ਨੇ ਜਪੁਜੀ ਬਾਰੇ ਜਾਣਕਾਰੀ ਦੇਂਦਿਆਂ ਜਪਣ ਜਪਾਉਣ ਬਾਰੇ ਲਿਖਿਆ ਹੈ:

"ਇਸ ਅਸਥਾਨ ਮੈ ਏਹ ਸਮਝਨਾ ਕਿ ਜਪੁ ਤੀਨ ਪ੍ਰਕਾਰ ਕਾ ਹੋਤਾ ਹੈ, ਵਾਚਿਕ, ਉਪਾਂਸੂ ਅਰ ਮਾਨਸ। ਤਿਨ ਮੈ ਜੋ ਸਪਸ਼ਟ ਬਾਣੀ ਸੇ ਮੰਤ੍ਰ ਉਚਾਰਨ ਕਰਣਾ ਸੋ ਵਾਚਕ ਜਪੁ ਹੈ। ਔਰ ਜਿਹਵਾ ਹੋਠ ਚਲਾ ਕਰ ਧੀਰੇ ਧੀਰੇ ਜਪੁ ਕਰਨਾ ਉਪਾਂਸੂ ਜਪੁ ਹੈ। ਅਰਥ ਇਹ ਹੈ ਜਿਸਕੇ ਦੂਸਰਾ ਪੁਰਖ ਪਾਸ ਬੈਠਾ ਥੋੜਾ ਸਾ ਸੁਨ ਸਕੇ। ਇਸ ਜਪੁ ਕਾ ਫਲੁ ਵਾਚਕ ਜਸ ਸੇ ਦਸ ਗੁਣਾਂ ਅਧਿਕ ਹੋਤਾ ਹੈ। ਔਰ ਜੇ ਕਰ ਹੋਠ ਭੀ ਨਾ ਹਲੇਂ ਕੇਵਲ

ਜਿਹਬਾ ਸੇ ਕੀਆ ਜਾਵੇ ਸ਼ੋ ਜਪ ਵਾਚਕ ਤੇ ਸੌ ਗੁਣਾ ਅਧਿਕ ਫਲੁ ਕਾ ਜਨਕ ਹੈ। ਔਰ ਜੋ ਅਰਥ ਕਾ ਅਨੁਸੰਧਾਨ ਕਰਕੇ ਕੇਵਲ ਬੁਧੀ ਸੇ ਅਖਰੋਂ ਕੀ ਆਵਿਰਤੀ ਹੈ ਤਿਸਕੋ ਮਾਨਸ-ਜਪੁ ਕਹਤੇ ਹੈਂ।''

ਸਤਿਗੁਰੂ ਜੀ ਵਲੋਂ ਰਸਨਾ ਹਿਲਾ ਕੇ ਭਜਨ ਕਰਨ ਦਾ ਹੁਕਮ ਹੈ। ਅਤੇ ਜਿਸ ਮੰਤਰ ਦਾ ਜਪ ਕਰਨਾ ਹੁੰਦਾ ਹੈ ਉਹ ਮੰਤਰ ਵੀ ਕੰਨ ਵਿਚ ਦਿੱਤਾ ਜਾਂਦਾ ਹੈ।ਇਹ ਗੁਰਸਿੱਖੀ ਪ੍ਰੰਪਰਾ ਹੈ :

**ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ।।** (ਮਹਲਾ ੫)

ਉੱਚੀ ਜਪ ਕਰਨਾ ਚੰਗਾ ਨਹੀਂ ਸੋ ਵਾਚਕ ਦੀ ਥਾਂ ਉਪਾਂਸੂ ਤੇ ਬਲ ਦਿੱਤਾ ਜਾਂਦਾ ਹੈ ਜਿਸ ਤੋਂ ਅੱਗੇ ਵੱਧ ਕੇ ਸਿੱਖ ਸਾਧ ਜਪ ਦੇ ਉਤਮ ਰੂਪ ਮਾਨਸ ਨੂੰ ਵੀ ਅਮਲ ਵਿਚ ਲਿਆਉਣ ਜੋਗੇ ਹੋ ਜਾਂਦੇ ਹਨ।

ਪੁਰਾਣ ਅਨੁਸਾਰ ਜਪ ਕਰਨ ਲਈ ਉਤਮ ਥਾਂ ਪੁੰਨ-ਖੇਤਰ ਪਹਾੜਾਂ ਨਦੀਆਂ ਸਾਗਰਾਂ ਦੇ ਕੰਢੇ, ਦੇਵ ਸਥਾਨ ਜਾਂ ਜਿਥੇ ਚਿੱਤ ਪ੍ਰਸੰਨ ਹੋਵੇ ਹੁੰਦੇ ਹਨ। ਇਕਾਂਤ ਵਿਚ ਜਪ ਕਰਨ ਦਾ 100 ਗੁਣਾਂ, ਕਿਸੇ ਨਦੀ ਕਿਨਾਰੇ ਲੱਖ ਗੁਣਾਂ ਅਤੇ ਦੇਵ ਸਥਾਨ ਤੇ ਕਰੋੜ ਗੁਣਾਂ ਪੁੰਨ ਹੁੰਦਾ ਹੈ। ਸਤਿਗੁਰੂ ਜੀ ਦੇ ਬੈਠਣ ਨਾਲ ਸੁਹਾਇਆ ਥਾਂ ਦੇਵ ਸਥਾਨ ਹੀ ਹੈ ਸੋ ਏਥੇ ਜਪ ਕਰਨਾ ਪੁੰਨ ਹੀ ਪੁੰਨ ਹੈ।

ਪੁਰਾਣ ਵਿਚ ਇਹ ਵੀ ਲਿਖਿਆ ਹੈ ਕਿ ਗੁਰੂ ਦੇ ਮੁਖ ਤੋਂ ਪ੍ਰਾਪਤ ਮੰਤਰ ਹੀ ਸਰਬਸਿਧੀ ਦਾਇਕ ਹੈ। ਜੇ ਕੋਈ ਪੁਸਤਕ ਵਿਚ ਲਿਖਿਆ ਮੰਤਰ ਦੇਖ ਕੇ ਜਪ ਕਰਦਾ ਹੈ ਤਾਂ ਉਸਨੂੰ ਬ੍ਰਹਮ ਹੱਤਿਆ ਵਰਗਾ ਪਾਪ ਲੱਗਦਾ ਹੈ।

ਜਪ ਦੀ ਗਿਣਤੀ ਕਰਨੀ ਜ਼ਰੂਰੀ ਹੈ। ਇਸ ਗਿਣਤੀ ਦਾ ਸਾਧਨ ਜਪ-ਮਾਲਾ ਰਹੀ ਹੈ। ਸਨਾਤਨ ਪ੍ਰੰਪਰਾ ਅਨੁਸਾਰ ਜਪ ਮਾਲਾ ਤਿੰਨ ਪ੍ਰਕਾਰ ਦੀ ਹੁੰਦੀ ਹੈ। ਇੱਕ ਮਾਲਾ ਕਰ ਮਾਲਾ, ਜਿਸ ਵਿਚ ਚਹੁੰ ਉਂਗਲਾਂ ਦੇ ਪੋਟਿਆਂ ਤੇ ਦਸ ਦਸ ਕਰਕੇ ਸੌ ਤੱਕ ਗਿਣਤੀ ਗਿਣੀ ਜਾਂਦੀ ਹੈ। ਮਧਿਅਮਾ ਇੱਕ ਪੋਟਾ ਬਾਕੀ ਉਂਗਲਾਂ ਦੇ ਤਿੰਨੇ ਤਿੰਨੇ ਪੋਟੇ। ਦੂਸਰੀ ਵਰਣਮਾਲਾ ਹੁੰਦੀ ਹੈ। ਇਸ ਅਨੁਸਾਰ ਅੱਖਰਾਂ ਦੀ ਇੱਕ ਮਾਲਾ ਵਾਂਗ ਕਲਪਨਾ ਕੀਤੀ ਜਾਂਦੀ ਹੈ- ਅੱਖਰ 50 ਗਿਣੇ ਜਾਂਦੇ ਹਨ ਜਿਨ੍ਹਾਂ ਦੀ ਸਿੱਧੀ ਪੁੱਠੀ ਗਿਣਤੀ ਕੀਤੀ ਜਾਂਦੀ ਹੈ ਅਤੇ ਹਰ ਵਰਗ ਦਾ ਪਹਿਲਾ ਅੱਖਰ ਵੱਖਰਾ ਗਿਣਿਆ ਜਾਂਦਾ ਹੈ। ਤੀਜੀ ਮਣਕਿਆਂ ਦੀ ਮਾਲਾ ਹੁੰਦੀ ਹੈ 108 ਮਣਕਿਆਂ ਦੀ ਮਾਲਾ। ਸਤਿਗੁਰੂ ਜੀ ਨੇ ਚਿੱਟੀ ਉਨ ਦੀ ਮਾਲਾ ਨੂੰ ਪ੍ਰਵਾਨਗੀ ਦਿੱਤੀ ਹੈ।

ਗੁਰਮਤਿ ਅਨੁਸਾਰ ਸਿੱਖ ਨੂੰ ਜਪ ਕਰਕੇ ਕੋਈ ਬਾਹਰਲੀ ਸ਼ਕਤੀ ਪ੍ਰਾਪਤ ਕਰਨ ਦੀ ਲੋੜ ਨਹੀਂ। ਉਸਨੂੰ ਦੁਨਿਆਵੀ ਸੁਖ ਸੁਵਿਧਾ, ਧਨ ਪਦਾਰਥ ਲਈ ਕਿਸੇ ਵੀ ਦੇਵਤੇ ਅੱਗੇ ਮੱਥੇ ਰਗੜਨ, ਆਰਤੀ ਕਰਨ, ਉਸਨੂੰ ਭੋਗ ਲੁਆਉਣ, ਉਸਤੋਂ ਮੰਤਰ ਸਿੱਧੀ ਰਾਹੀਂ ਵਰ ਲੈਣ ਦੀ ਲੋੜ ਨਹੀਂ। ਇਸ ਨਾਲ ਭੁੱਖ ਵੱਧਦੀ ਹੈ, ਮਨ ਭਟਕਦਾ ਹੈ, ਲੋਭ, ਲਾਲਚ ਖਹਿੜਾ ਨਹੀਂ ਛੱਡਦੇ ਅਤੇ ਬਿਰਤੀ ਵਿਚ ਟਿਕਾਅ ਨਹੀਂ ਆਉਂਦਾ, ਬਿਰਤੀ ਵੀ ਉਖੜ ਜਾਂਦੀ ਹੈ। ਗੁਰਬਾਣੀ ਵਿਚ ਤਾਂ ਨਾਮ ਦਾ ਲਾਹਾ ਲੈਣ ਬਾਰੇ ਲਿਖਿਆ ਹੈ :

**ਲਾਹਾ ਨਾਮੁ ਰਤਨੁ ਜਪਿ ਸਾਰੁ।।**

**ਲਬੁ, ਲੋਭੁ, ਬੁਰਾ ਅਹੰਕਾਰੁ।।** (ਮਹਲਾ ੧)

ਨਾਮ ਰਤਨ ਦਾ ਜਪ ਕਰਕੇ ਲਾਹਾ ਲੈਣ ਦਾ ਵਿਚਾਰ ਵੇਦਾਂ ਤੋਂ ਆਇਆ ਹੈ। ਸਤਿਗੁਰੂ ਅਰਜਨ ਦੇਵ ਜੀ ਨੇ ਬਾਣੀ ਵਿਚ ਲਿਖਿਆ ਹੈ :

**ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ।।**

**ਸਰਬ ਖੇਮ ਕਲਿਆਣ ਨਿਧਿ ਰਾਮ ਨਾਮੁ ਜਪਿ ਸਾਰੁ।।**

ਸਤਿਗੁਰੂ ਗੋਬਿੰਦ ਸਿੰਘ ਜੀ ਦਾ ਵੀ ਉਪਦੇਸ਼ ਹੈ – **ਜਪਿ ਤੂ ਇਕ ਮਨ ਹੋਇ. ਆਨ ਨਾਮ ਜਪਣਾ ਨਹੀ।** ਇਹ ਕਲਿਆਣਕਾਰੀ, ਅੰਮ੍ਰਿਤ ਰੂਪ ਨਾਮ ਜਪਣਾ ਵੀ ਰਸਨਾ ਕਰਕੇ ਹੈ :

**"ਅੰਮ੍ਰਿਤ ਨਾਮੁ ਜਪਉ ਜਪੁ ਰਸਨਾ।।"** **(ਭਗਤ ਕਬੀਰ)**

ਅੰਮ੍ਰਿਤ ਨਾਮ ਜਪਣਾ, ਇਸ ਲਈ ਹੈ ਕਿ ਇਸ ਨੂੰ ਜਪਣ ਬਾਰੇ ਉਦਮ ਕਰਦਿਆਂ ਹੀ ਆਨੰਦਿਤ ਹੋ ਜਾਈਦਾ ਹੈ। ਜਦ. ਸਿਮਰਨ ਕਰਨ ਲੱਗੀਦਾ ਹੈ ਤਾਂ ਸੁੱਖਾਂ ਦੀ ਅਸਲੀਅਤ ਦੀ ਸੋਝੀ ਆ ਜਾਂਦੀ ਹੈ।

**ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ।।**

**ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ।।** **(ਮਹਲਾ ੫)**

ਜਪ ਕਰਨ ਨਾਲ ਮਨੁੱਖ ਦੇ ਅੰਦਰ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ। ਉਸ ਦਾ ਭਰਮ-ਭੁਲੇਖਿਆਂ ਤੋਂ ਛੁਟਕਾਰਾ ਹੋ ਜਾਂਦਾ ਹੈ। ਉਸਦਾ ਚੋਰਾਸੀ ਦਾ ਗੇੜ, ਜਨਮ ਮਰਨ ਦਾ ਚੱਕਰ ਮੁੱਕ ਜਾਂਦਾ ਹੈ। ਮਨੁੱਖ ਦਾ ਰੋਗਾਂ-ਸੋਗਾਂ, ਦੁਖ ਦਲਿੱਦਰ ਤੋਂ ਛੁਟਕਾਰਾ ਹੋ ਜਾਂਦਾ ਹੈ। ਉਸ ਨੂੰ ਸਮਸਤ ਜਗਤ ਵਿੱਚ ਪ੍ਰਭੂ ਪਸਰਿਆ ਹੋਇਆ ਨਜ਼ਰ ਆਉਂਦਾ ਹੈ। ਆਪਣੀ ਅਵਸਥਾ ਵੀ ਐਸੀ ਹੋ ਜਾਂਦੀ ਹੈ ਕਿ ਰੱਬ ਦੀ ਭਗਤੀ ਕਰਦਿਆਂ ਰੱਬ ਰੂਪ ਹੋ ਜਾਈਦਾ ਹੈ। ਮੌਤ ਤੋਂ ਛੁੱਟ ਮਨੁੱਖ, ਜ਼ਿੰਦਗੀ ਪਾਉਂਦਾ ਹੈ। ਮਨੁੱਖ ਦੀ ਅਵਸਥਾ ਸਹਿਜ ਹੋ ਜਾਂਦੀ ਹੈ।

ਇਸ ਜਪਣ ਨਾਲ ਜੁੜਨਾ, ਇੱਕ ਪ੍ਰਸ਼ਨ ਹੈ। ਉਸ ਤੋਂ ਵੱਡਾ ਪ੍ਰਸ਼ਨ ਹੈ ਨਾਮ ਕਿਹੜਾ ਹੈ? ਉਹ ਕਿਥੋਂ ਲੱਭੀਏ? ਵਿਦਵਾਨ ਤਾਂ ਪੜ੍ਹ ਪੜ੍ਹ ਕੇ ਭੰਬਲ ਭੂਸੇ ਪਏ ਰਹਿੰਦੇ ਹਨ ਕਿਉਂਕਿ ਗ੍ਰੰਥਾਂ ਵਿੱਚ ਕਈ ਮੰਤਰ ਲਿਖੇ ਹਨ। ਕਈ ਗ੍ਰੰਥ ਤਾਂ ਆਪਣੀ ਮਸ਼ਹੂਰੀ ਲਈ ਲਿਖਦੇ ਹਨ ਕਿ ਇਸ ਗ੍ਰੰਥ ਵਿਚ ਆਹ ਮੰਤਰ ਹਨ ਜਿਹਨਾਂ ਦਾ ਜਾਪ ਕਰਨ ਨਾਲ ਇਹ-ਇਹ ਸਿਧੀ ਪ੍ਰਾਪਤ ਹੁੰਦੀ ਹੈ। ਪਰ ਪੜ੍ਹ ਕੇ ਉਸ ਮੰਤਰ ਦਾ ਜਾਪ ਕਰਨ ਨਾਲ ਮੰਤਰ ਪੁੱਠਾ ਪੈ ਜਾਂਦਾ ਹੈ, ਨਫ਼ੇ ਦੀ ਥਾਂ ਨੁਕਸਾਨ ਹੋ ਜਾਂਦਾ ਹੈ।

ਸਿੱਖਾਂ ਨੂੰ ਭਟਕਣ ਦੀ ਲੋੜ ਨਹੀਂ। ਗੁਰਬਾਣੀ ਫੈਸਲਾ ਦੇ ਦੇਂਦੀ ਹੈ ਕਿ ਕਿਸ ਦਾ, ਕਿਹੜਾ ਮੰਤਰ ਜਪਿਆ ਜਾਏ। ਸਤਿਗੁਰੂ ਜੀ ਬਾਣੀ ਵਿਚ ਲਿਖਦੇ ਹਨ :

**ਸਤਿਗੁਰ ਆਖੈ ਸੋ ਕਾਰ ਕਮਾਵਨਿ।।**

**ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ।।**

**(ਮਹਲਾ ੪)**

**ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ।।**

ਮਨ ਤਨ ਨਿਰਮਲ ਹੋਈ ਹੈ ਗੁਰ ਕਾ ਜਪੁ ਜਪਨਾ।।

(ਮਹਲਾ ੫)

ਇਹ ਸੰਸਾਰ ਤਾਂ ਉਜਾੜ ਹੈ ਬਹੁਤ ਵੱਡੀ ਜਾਂ ਫਿਰ ਅੱਗ ਦਾ ਦਰਿਆ ਹੈ। ਇਸ ਵਿਚ ਖੁਸ਼ੀ ਗ਼ਮੀ ਵਿਚ ਰਹਿਣਾ ਪੈਂਦਾ ਹੈ ਅਤੇ ਉਸਨੂੰ ਸਹਿਣ ਕਰਨਾ ਪੈਂਦਾ ਹੈ। ਜਿਹੜੇ ਵਿਅਕਤੀ ਸਤਿਗੁਰੂ ਦੀ ਸ਼ਰਨ ਆਉਂਦੇ ਹਨ, ਰਸਨਾ ਨਾਲ ਨਾਮ ਜਪਦੇ ਹਨ ਉਹਨਾਂ ਦਾ ਮਨ ਨਿਰਮਲ ਹੋ ਜਾਂਦਾ ਹੈ। ਗੁਰਬਾਣੀ ਵਿਚ ਆਇਆ ਹੈ :

ਮਹਾ ਉਦਿਆਨ ਪਾਵਕ ਸਾਗਰ

ਭਏ ਹਰਖ ਸੋਗ ਮਹਿ ਬਸਨਾ।।

ਸਤਿਗੁਰ ਭੇਟਿ ਭਇਆ ਮਨੁ ਨਿਰਮਲੁ

ਜਪਿ ਅੰਮ੍ਰਿਤੁ ਹਰਿ ਰਸਨਾ।। (ਮਹਲਾ ੫)

ਜਪਤ ਰਹੋ ਦਿਨ ਰਾਤ ਸਤਿਗੁਰ ਸੰਸਾ ਮੇਟਿਯਾ।। (ਦਸਮ ਗ੍ਰੰਥ)

# ਸਤ ਸੰਗਤਿ ਮਿਲੇ ਸੁ ਤਰਿਆ

ਚੰਗੇ, ਵਿਵੇਕੀ, ਸਾਧਾਂ ਦਾ, ਸਤ ਦੀ ਵਿਚਾਰ ਕਰਨ ਵਾਲਾ ਸਮੂਹ ਹੋਵੇ ਤਾਂ ਸਤਿਸੰਗ ਹੁੰਦਾ ਹੈ। ਪਰ ਜੇ ਮਾੜੇ-ਭੈੜੇ ਲੋਕਾਂ ਦਾ ਸਮੂਹ ਹੋਵੇ ਤਾਂ ਕੁਸੰਗ ਹੁੰਦਾ ਹੈ। ਇਹਨਾਂ ਦੇ ਪ੍ਰਭਾਵ ਬਾਰੇ ਇਕ ਅਖਾਣ ਹੈ (ਸਤ)ਸੰਗ ਤਾਰੇ ਕੁਸੰਗ ਡੋਬੇ। ਨੇਕ ਵਿਅਕਤੀਆਂ ਦੀ ਸੰਗਤ ਮਨੁੱਖ ਨੂੰ ਨੇਕ ਕਰ ਦੇਂਦੀ ਹੈ।

ਮਨੁੱਖ ਜਿਸ ਸੰਗਤ ਵਿਚ ਬੈਠਦਾ ਹੈ, ਜੋ ਕੁਝ ਸੁਣਦਾ ਹੈ, ਵੇਖਦਾ ਹੈ, ਗ੍ਰਹਿਣ ਕਰਦਾ ਹੈ। ਉਹ ਵੇਖਿਆਂ ਸੁਣਿਆਂ ਉਸਨੂੰ ਆਪਣੇ ਵੱਲ ਖਿੱਚ ਲੈਂਦਾ ਹੈ। ਸ਼ਰਾਬੀਆਂ--ਕਬਾਬੀਆਂ, ਚੋਰਾਂ, ਯਾਰਾਂ ਦੀਆਂ ਗੱਲਾਂ, ਨਸ਼ਈਆਂ ਵਿਸ਼ਈਆਂ ਦੇ ਕੰਮ ਭਾਵੇਂ ਬੇਧਿਆਨੇ ਸੁਣੀਏ ਆਪਣਾ ਪ੍ਰਭਾਵ ਪਾਉਂਦੇ ਹਨ। ਫ਼ਿਲਮੀ ਗੀਤ ਤੇ ਗਾਣਾ ਸੁਨਣ ਵਾਲਿਆਂ ਨੂੰ ਭਗਤੀ ਗੀਤ ਤੇ ਸਦ ਬਚਨ ਤਾਂ ਯਾਦ ਹੋਣੋ ਰਹੇ। ਫ਼ਿਲਮਾਂ ਵੇਖਣ ਵਾਲਿਆਂ ਦਾ ਚਿੱਤ ਚੰਗੇ ਪਾਸੋਂ ਲਗਣੋ ਰਿਹਾ। ਕੋਈ ਵੀ ਨਸ਼ਈਆਂ ਦੀ ਸੰਗਤ ਵਿਚ ਰਹਿ ਕੇ ਨਸ਼ਾ ਕਰਨ ਲੱਗ ਜਾਂਦਾ ਹੈ। ਇਹੀ ਹਾਲਤ ਖਾਧ ਖੁਰਾਕ ਦੀ ਹੈ। ਭਖ ਅਭਖ ਖਾਣੇ ਵਾਲੇ ਏਸੇ ਨਾਲ ਹੋਰਨਾਂ ਨੂੰ ਵੀ ਜੋੜਦੇ ਹਨ।

ਸਾਰਾ ਕੁਝ ਮਨੁੱਖ ਦੇ ਮਨ, ਬਚ, ਕਰਮ ਨੂੰ ਅਸਰ ਅੰਦਾਜ਼ ਕਰਦਾ ਹੈ। ਬਦਾਂ ਦੀ ਸੰਗਤ ਉਸ ਨੂੰ ਰਜੋ ਗੁਣੀ ਤੇ ਤਮੋ ਗੁਣੀ ਬਣਾ ਦੇਂਦੀ ਹੈ। ਪਰ ਨੇਕ, ਰੂਹਾਨੀ ਪੁਰਸ਼ਾਂ ਦੀ ਸੰਗਤ ਸਤੋ ਗੁਣੀ ਬਣਾਉਂਦੀ ਹੈ। ਇਹ ਸੰਗਤ ਸਤਿਪੁਰਖ ਦੀ ਲਖਤਾ ਕਰਾਉਂਦੀ ਹੈ।

ਸਤਿ ਪੁਰਖ, ਪਰਮ ਪੁਰਖ ਪ੍ਰਮਾਤਮਾ ਹੈ। ਸਤਿ ਸੰਗਤ ਵਿਚ ਸਤਿ ਪੁਰਖ ਨਾਲ ਜੁੜਨ ਬਾਰੇ ਵਿਚਾਰ ਹੁੰਦੀ ਹੈ। ਉਸ ਨਾਲ ਉਹੀ ਜੋੜ ਸਕਦਾ ਹੈ ਜੋ ਉਸਨੂੰ ਜਾਣਦਾ ਹੈ। ਸਤਿਪੁਰਖ ਨੂੰ ਜਾਨਣ ਵਾਲਾ ਸਤਿਗੁਰੂ ਹੈ। ਸਤਿ ਸੰਗਤਿ ਸਤਿਗੁਰੂ ਬਣਾਉਂਦਾ ਹੈ। ਇਸ ਬਾਰੇ ਤੀਸਰੇ ਪਾਤਸ਼ਾਹ ਨੇ ਆਪਣੀ ਬਾਣੀ ਵਿੱਚ ਲਿਖਿਆ ਹੈ :

**ਜਹਿ ਸਤਿਗੁਰੁ ਤਹ ਸਤ ਸੰਗਤਿ ਬਣਾਈ।।**

**ਜਹਿ ਸਤਿਗੁਰੁ ਸਹਜੇ ਹਰਿ ਗੁਣ ਗਾਈ।।** (ਮਹਲਾ ੩)

ਏਨੀ ਹੀ ਗੱਲ ਨਹੀਂ ਆਪ ਜੀ ਨੇ ਨੋਸ ਸ਼ਬਦਾਂ ਵਿਚ ਲਿਖਿਆ ਹੈ ਕਿ ਸਤਿਗੁਰੂ ਤੋਂ ਬਿਨਾਂ ਸੰਗਤ ਹੋ ਹੀ ਨਹੀਂ ਸਕਦੀ :

**ਸਤਿਗੁਰ ਬਾਝਹੁ ਸੰਗਤਿ ਨ ਹੋਈ।।**

**ਬਿਨੁ ਸਬਦੇ ਪਾਰੁ ਨ ਪਾਏ ਕੋਈ।।** (ਮਹਲਾ ੩)

ਸਤ ਸੰਗਤਿ ਵਿੱਚ ਜੁੜਨ ਵਾਲੇ ਸਿੱਖ ਸਤਿਗੁਰੂ ਦੇ ਪਿਆਰੇ ਹੁੰਦੇ ਹਨ। ਉਹ ਨੇਕ ਤੇ ਭਲੇ ਪੁਰਸ਼ ਹੁੰਦੇ ਹਨ। ਉਹਨਾਂ ਸਤਿਗੁਰੂ ਦੇ ਬਚਨ ਮੰਨੇ ਹੁੰਦੇ ਹਨ, ਧਰਮ ਕਰਮ ਦਾ ਵ੍ਰਰਤ ਲਿਆ ਹੁੰਦਾ ਹੈ। ਉਹਨਾਂ ਦੀਆਂ ਤਰੰਗਾਂ ਹੋਰਨਾਂ ਨੂੰ ਕਿਸ ਤਰ੍ਹਾਂ ਪ੍ਰਭਾਵਿਤ ਕਰਦੀਆਂ ਹਨ, ਬਾਰੇ ਮਹਾਂਭਾਰਤ ਵਿੱਚ ਲਿਖਿਆ ਹੈ :

''ਜਿਸ ਤਰ੍ਹਾਂ ਫੁੱਲਾਂ ਦੀ ਸੁਗੰਧ ਨਾਲ ਦੀਆਂ ਸਭ ਚੀਜ਼ਾਂ ਨੂੰ ਸੁਗੰਧਿਤ ਕਰ ਦੇਂਦੀ ਹੈ, ਏਸੇ ਤਰ੍ਹਾਂ ਨੇਕਾਂ ਦੀ ਸੁਹਬਤ ਉਹਨਾਂ ਦਾ ਸੰਗ ਕਰਨ ਵਾਲਿਆਂ ਨੂੰ ਪ੍ਰਭਾਵਿਤ ਕਰਦੀ ਹੈ। ਮੂੜ੍ਹਾਂ ਦੀ ਸੁਹਬਤ ਜੋ ਦੁਨੀਆਂ ਦੇ ਵਿਚ ਭਰੇ ਪਏ ਹਨ, ਸਭ ਨੂੰ ਅਵਿਦਿਆ ਦਾ ਅਸਰ ਦੇਂਦੀ ਹੈ। ਸੰਤਾਂ-ਮਹਾਂਪੁਰਸ਼ਾਂ ਦੀ ਨਿਤ ਪ੍ਰਤੀ ਦੀ ਸੰਗਤ ਸਾਡੀ ਆਤਮਾ ਉਤੇ ਸਤਿ ਅਤੇ ਧਰਮ ਦਾ ਅਸਰ ਪਾਉਂਦੀ ਹੈ। ਇਸ ਲਈ ਪੁਰਸ਼ਾਂ ਨੂੰ ਚਾਹੀਦਾ ਹੈ ਕਿ ਸੰਤਾਂ ਮਹਾਤਮਾਂ ਦੀ ਸੰਗਤ ਕਰਨ ਜਿਸ ਕਰਕੇ ਉਹਨਾਂ ਦੇ ਮੰਡਲ ਦੇ ਸ਼ਾਂਤੀਦਾਇਕ ਅਸਰ ਨੂੰ ਗ੍ਰਹਿਣ ਕਰ ਸਕੇ।''

ਆਮ ਤੌਰ ਉੱਤੇ ਗਾਉਣ ਵਜਾਉਣ ਦੇ ਕਾਰਜ ਨੂੰ ਸਤਿਸੰਗ ਕਿਹਾ ਜਾਂਦਾ ਹੈ। ਜਾਂ ਫਿਰ ਜਿਥੇ ਕਥਾ-ਕੀਰਤਨ ਹੁੰਦਾ ਹੋਵੇ, ਕੋਈ ਵਿਦਵਾਨ ਆਪਣੇ ਲੈਕਚਰ ਜਾਂ ਉਪਦੇਸ਼ ਰਾਹੀਂ ਆਪਣੀ ਵਿਦਵਤਾ ਦਾ ਡੰਕਾ ਵਜਾ ਰਿਹਾ ਹੋਵੇ ਜਾਂ ਫਿਰ 2-4 ਜਣੇ ਆਪਸ ਵਿਚ ਬੈਠੇ ਕਹਿਣ ਕਿ ਅਸੀਂ ਹਰੀ ਮਹਿਮਾ ਦੇ ਗੀਤ ਗਾ ਰਹੇ ਹਾਂ, ਨੂੰ ਸਤਿਸੰਗ ਆਖਿਆ ਜਾ ਸਕਦਾ ਹੈ।

ਕਿਤੇ ਵੀ ਕਿਤਾਬਾਂ ਕਾਪੀਆਂ ਲੈ ਕੇ ਬੈਠੇ ਮੁੰਡੇ ਕੁੜੀਆਂ, ਸਕੂਲ-ਕਾਲਜ ਨਹੀਂ ਹੋ ਸਕਦੇ। ਕਿਤੇ ਵੀ ਸਾਜ ਲੈ ਕੇ ਬੈਠੇ ਸਾਜਿੰਦੇ ਸੰਗੀਤ ਸਭਾ ਨਹੀਂ ਬਣਦੇ। ਹਰ ਇਕ ਦੀ ਆਪਣੀ ਮਰਯਾਦਾ ਹੁੰਦੀ ਹੈ। ਜਿਹੜਾ ਉਸ ਮਰਯਾਦਾ ਅਨੁਸਾਰ ਕਾਰਜ ਕਰਦਾ ਹੈ ਉਹ ਹੀ ਉਸ ਦਾ ਰੂਪ ਪ੍ਰਗਟ ਕਰਦਾ ਹੈ। ਸਤਿਸੰਗਤ ਦੀ ਵੀ ਇੱਕ ਮਰਯਾਦਾ ਹੈ। ਇਸ ਦਾ ਮੁੱਢ ਬੱਝਦਾ ਹੈ, ਇਕੱਠੇ ਬਹਿਣ ਤੋਂ :

**ਹੋਇ ਇਕਤ੍ਰ ਮਿਲਹੁ ਮੇਰੇ ਭਾਈ।।** (ਮਹਲਾ ੫)

ਉਹ ਇਕੱਤਰ ਹੋਣ ਵਾਲੇ ਵਿਅਕਤੀਆਂ ਦੀ ਖਾਸ ਸ਼੍ਰੇਣੀ ਹੈ। ਸੰਤਾਂ-ਸਾਧਾਂ, ਸੱਜਣਾਂ-ਮਿੱਤਰਾਂ ਦੀ ਸ਼੍ਰੇਣੀ। ਉਸ ਸ਼੍ਰੇਣੀ ਨੂੰ ਉਸਦੀ ਬਿਰਤੀ ਅਨੁਸਾਰ ਕੰਮ ਕਰਨ ਦਾ ਅਭਿਆਸ ਹੈ। ਸਤਿਗੁਰੂ ਸੱਚੇ ਪਾਤਸ਼ਾਹ ਦੀ ਬਾਣੀ ਵਿਚ ਲਿਖਿਆ ਹੈ :

**ਚਿਤਵਉ ਵਾ ਅਉਸਰ ਮਨ ਮਾਹਿ।।**

**ਹੋਇ ਇਕਤ੍ਰ ਮਿਲਹੁ ਸੰਤ ਸਾਜਨ**

**ਗੁਣ ਗੋਬਿੰਦ ਨਿਤ ਗਾਹਿ।।** (ਮਹਲਾ ੫)

ਕਿਉਂਕਿ ਪਰਮ ਪਿਤਾ ਪ੍ਰਮਾਤਮਾ ਦੇ ਗੁਣ ਗਾਉਣ ਨਾਲ ਤੇ ਉਸ ਨਾਲ ਲਿਵ ਲਾਉਣ ਨਾਲ ਦੁਬਿਧਾ ਦੂਰ ਹੋ ਜਾਂਦੀ ਹੈ। ਸੋ ਸਾਧ ਸੰਗਤ ਕੀ ਹੈ, ਦਾ ਉਤਰ ਹੀ ਬਣਦਾ ਹੈ :

**ਸਤ ਸੰਗਤਿ ਕੈਸੀ ਜਾਣੀਐ।।**

**ਜਿਥੈ ਏਕੋ ਨਾਮੁ ਵਖਾਣੀਐ ।।** (ਮਹਲਾ ੧)

**ਸਤ ਸੰਗਤਿ ਮੇਲਾਪੁ ਜਿਥੈ**

**ਹਰਿ ਗੁਣ ਸਦਾ ਵਖਾਣੀਐ।।**

**ਨਾਨਕ ਸਚਾ ਸਬਦੁ ਸਲਾਹਿ**

ਸਚੁ ਪਛਾਣੀਐ।। (ਮਹਲਾ ੧)

ਜਿਹਨਾਂ ਨੂੰ ਇਸਦੀ ਸੋਝੀ ਆ ਜਾਂਦੀ ਹੈ, ਸਚੁ ਪਛਾਨਣ ਦਾ ਸੁਆਦ ਪੈ ਜਾਂਦਾ ਹੈ। ਉਹ ਆਪਣਾ ਧਿਆਨ ਏਸੇ ਪਾਸੇ ਲਾਉਂਦੇ ਹਨ। ਮਥਰਾ ਭਟ ਨੇ ਚੌਥੇ ਮਹਲੇ ਦੇ ਸਵਈਏ ਵਿਚ ਇਸ ਬਾਰੇ ਲਿਖਿਆ ਹੈ :

ਸੰਤਤ ਹੀ ਸਤ ਸੰਗਤਿ ਸੰਗ

ਸੁਰੰਗ ਰਤੇ ਜਸੁ ਗਾਵਤ ਹੈ।।

ਧ੍ਰਮ ਪੰਥ ਧਰਿਓ ਧਰਨੀਧਰ

ਆਪਿ ਰਹੇ ਲਿਵਧਾਰਿ ਨਾ ਧਾਵਤ ਹੈ।।

ਸਤਿਸੰਗਤਿ ਦੀ ਸਿਖਿਆ ਪ੍ਰਾਪਤ ਕਰਨ ਦਾ ਇੱਕ ਵਿਦਿਆਲਾ ਹੈ। ਠੀਕ ਓਸੇ ਤਰ੍ਹਾਂ ਜਿਵੇਂ ਹੋਰ ਸਿਖਿਆਵਾਂ ਪ੍ਰਾਪਤ ਕਰਨ ਦੇ ਵਿੱਦਿਅਕ ਅਦਾਰੇ ਹੁੰਦੇ ਹਨ। ਪੜ੍ਹਾ ਤਾਂ ਕੋਈ ਵੀ ਸਕਦਾ ਹੈ। ਅਸੀਂ ਗਲੀ ਗਲੀ ਖੁਲ੍ਹੇ ਸਕੂਲਾਂ ਵਿਚ ਪੜ੍ਹ ਕੇ ਸਮਝ ਸਕਦੇ ਹਾਂ ਕਿ ਬਹੁਤ ਚੰਗੀ ਸਿਖਿਆ ਪ੍ਰਾਪਤ ਕਰ ਲਈ ਹੈ। ਪਰ ਉਹਦੇ ਮਹੱਤਵ ਦਾ ਉਦੋਂ ਪਤਾ ਲੱਗਦਾ ਹੈ ਜਦ ਕਿਸੇ ਇੱਕ ਸਕੂਲ ਦਾ ਸਰਟੀਫਿਕੇਟ ਕਿਤੇ ਵ੍ਰੇਖਾਈਦਾ ਹੈ। ਗਲੀ ਗਲੀ ਖੁਲ੍ਹੇ ਸਕੂਲਾਂ ਦੇ ਪ੍ਰਮਾਣ ਪੱਤਰ ਦੀ ਬੇਕਦਰੀ ਹੁੰਦੀ ਹੈ ਅਤੇ ਮਾਨਤਾ ਪ੍ਰਾਪਤ ਸਕੂਲ ਦੇ ਪ੍ਰਮਾਣ ਪੱਤਰ ਦੀ ਕਦਰ ਤੇ ਜਿੰਨਾਂ ਸਕੂਲ ਚੰਗਾ, ਓਨੀਂ ਕਦਰ ਵੱਧ। ਸਤਿਗੁਰੂ ਦੀ ਹਜ਼ੂਰੀ ਵਿਚ ਸਤਿਸੰਗਤ ਮਦਰਸਾ ਹੈ, ਸਕੂਲ ਹੈ। ਉਥੇ ਬਹਿ ਕੇ ਹਰੀ ਦੇ ਗੁਣ ਸਿਖਣੇ ਹੁੰਦੇ ਹਨ। ਉਹ ਰਸਨਾ ਧੰਨ ਹੈ, ਉਹ ਹੱਥ ਧੰਨ ਹਨ, ਉਹ ਗੁਰੂ ਰੂਪ ਪਾਂਧਾ ਭਾਵ ਉਸਤਾਦ ਧੰਨ ਹੈ ਜਿਸ ਨੂੰ ਮਿਲ ਕੇ ਹਰੀ ਦੇ ਲੇਖ ਲਿਖੇ ਜਾਂਦੇ ਹਨ :

ਸਤ ਸੰਗਤਿ ਸਤਿਗੁਰ ਚਾਟਸਾਲ ਹੈ

ਜਿਤੁ ਹਰਿ ਗੁਣ ਸਿਖਾ।।

ਧਨੁ ਧੰਨ ਸੁ ਰਸਨਾ, ਧੰਨੁ ਕਰ,

ਧੰਨੁ ਸੁ ਪਾਂਧਾ ਸਤਿਗੁਰੂ ਜਿਤੁ ਮਿਲਿ

ਹਰਿ ਲੇਖਾ ਲਿਖਾ।। (ਮਹਲਾ ੪)

ਸਤਿਸੰਗਤ ਦੀ ਪ੍ਰਾਪਤੀ ਆਪੇ ਐਵੇਂ ਨਹੀਂ ਹੋ ਜਾਂਦੀ। ਠੀਕ ਓਸੇ ਤਰ੍ਹਾਂ ਜਿਵੇਂ ਚੰਗੀ ਵਿਦਿਆ, ਚੰਗਾ ਧਨ ਪਦਾਰਥ, ਚੰਗਾ ਵਰ ਘਰ, ਚੰਗੀ ਸ਼ੋਭਾ ਆਪੇ ਨਹੀਂ ਮਿਲਦੀ। ਇਸ ਲਈ ਆਪਣਾ ਈਮਾਨਦਾਰਾਨਾ ਉਪਰਾਲਾ ਅਤੇ ਚੰਗੇ ਭਾਗ ਹੋਣੇ ਚਾਹੀਦੇ ਹਨ।

ਪੂਰੈ ਭਾਗਿ ਸਤਸੰਗਤਿ ਲਹੈ

ਸਤਗੁਰੁ ਭੇਟੈ ਜਿਸੁ ਆਇ।। (ਮਹਲਾ ੩)

ਭਾਗਹੀਨ ਭ੍ਰਮਿ ਚੋਟਾ ਖਾਵਹਿ।।

ਬਿਨੁ ਭਾਗਾ ਸਤਸੰਗੁ ਨ ਲਭੈ

**ਥਿਨੁ ਸੰਗਤਿ ਮੈਲੁ ਭਰੀਜੈ ਜੀਉ।।** (ਮਹਲਾ ੫)

ਸਤਿ ਸੰਗਤ ਕਰਿਆਂ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ ਹੈ। ਜਿੰਨਾਂ ਕੁਝ ਸੰਗਤ ਵਿਚ ਬੈਠ ਕੇ ਸੁਣਿਆ ਯਾਦ ਹੁੰਦਾ ਹੈ। ਇਕੱਲੇ ਬੈਠ ਕੇ ਪੜ੍ਹਿਆਂ ਯਾਦ ਨਹੀਂ ਹੁੰਦਾ। ਜਿਵੇਂ ਦੂਜਿਆਂ ਨੂੰ ਬਿਰਤੀ ਇਕਾਗਰ ਕੀਤਿਆਂ ਵੇਖਕੇ ਸਿੱਖਿਆ ਜਾ ਸਕਦਾ ਹੈ, ਕੱਲਿਆਂ ਬੈਠ ਕੇ ਨਹੀਂ। ਉਥੇ ਬੈਠਿਆਂ ਹੀ ਪਤਾ ਲੱਗਦਾ ਹੈ ਕਿ ਅਜੇ ਕਿੰਨਾ ਕੁ, ਸੁਣਨ, ਸਮਝਣ ਤੇ ਸਿੱਖਣ ਵਾਲਾ ਹੈ। ਕਿੰਨਾ ਵੱਡਾ ਖ਼ਜ਼ਾਨਾ ਹੈ ਨਾਮ ਦਾ ਸਤਿ ਸੰਗਤ । ਅਸੀਂ ਜੇ ਬਹੁਤ ਸਾਰੇ ਸਾਧਾਂ ਦਾ ਸੰਗ ਕਰਨਾ ਚਾਹੀਏ ਤਾਂ ਕਿੰਨਿਆਂ ਕੁ ਦੇ ਘਰੀਂ, ਉਹਨਾਂ ਦੇ ਆਸ਼ਰਮਾਂ ਵਿਚ ਜਾਂ ਕੁਟੀਆ ਵਿਚ ਜਾ ਸਕਦੇ ਹਾਂ। ਅਸੀਂ ਸਭ ਨੂੰ ਜਾਣਦੇ ਵੀ ਨਹੀਂ ਹੁੰਦੇ, ਇਸ ਕਰਕੇ ਸਭ ਤੱਕ ਪਹੁੰਚਣਾ ਮੁਸ਼ਕਲ ਹੁੰਦਾ ਹੈ। ਉਥੇ ਅਸੀਂ ਉਹਨਾਂ ਦੇ ਦਰਸ਼ਨ ਕਰ ਸਕਦੇ ਹਾਂ, ਉਹਨਾਂ ਦੇ ਬਚਨ ਸੁਣ ਸਕਦੇ ਹਾਂ, ਉਹਨਾਂ ਦੀ ਸਾਧਨਾਂ ਕਰਨ ਦੀ ਜੁਗਤ ਅਪਨਾ ਸਕਦੇ ਹਾਂ। ਇਕੋ ਥਾਂ ਉੱਤੇ, ਸਤਿਸੰਗਤ ਵਿਚ ਉਤਮ ਪੁਰਸ਼ਾਂ ਦੀ ਸੰਗਤ ਵਿਚ ਗਿਆਂ ਥਾਂ ਥਾਂ ਜਾਣ ਲਈ ਕੀਤੇ ਜਾਣ ਵਾਲਾ, ਪੈਸੇ ਦਾ, ਸਮੇਂ ਦਾ, ਸ਼ਕਤੀ ਦਾ, ਖਰਚਾ ਬਚਦਾ ਹੈ। ਸਾਡੀ ਆਪਣੀ ਕਦਰ ਵੀ ਬਣਦੀ ਹੈ ਜਿਵੇਂ :

**ਕਬੀਰ ਚੰਦਨ ਕਾ ਬਿਰਵਾ ਭਲਾ**

**ਬੇੜ੍ਹਿਓ ਢਾਕ ਪਲਾਸ।।**

**ਓਇ ਭੀ ਚੰਦਨੁ ਹੋਇ ਰਹੇ**

**ਬਸੇ ਜੁ ਚੰਦਨ ਪਾਸਿ।।** (ਕਬੀਰ)

**ਪਾਰਸੁ ਭੇਟਿ ਕੰਚਨੁ ਧਾਤੁ ਹੋਈ**

**ਸਤ ਸੰਗਤਿ ਕੀ ਵਡਿਆਈ।।** (ਮਹਲਾ ੧)

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸਤਿ ਸੰਗਤ ਦੀ ਐਨੀ ਵਡਿਆਈ ਕੀਤੀ ਕਿ ਜੇ ਇਸ ਦੀ ਧੂੜ ਨੇਤਰੀਂ ਪਵੇ ਤਾਂ ਨੇਤਰਾਂ ਉੱਤੇ ਲੱਗ ਜਾਏ ਤਾਂ ਤੀਰਥ ਇਸ਼ਨਾਨ ਹੋ ਜਾਂਦਾ ਹੈ :

**ਸਤ ਸੰਗਤਿ ਕੀ ਧੂਰਿ ਪਰੀ ਉਡਿ**

**ਨੇਤ੍ਰੀ ਸਭ ਦੁਰਮਤ ਮੈਲ ਗਵਾਈ।।** (ਮਹਲਾ ੪)

ਸਤਿ ਸੰਗਤ ਕਰਿਆਂ ਹਉਮੈਂ, ਭਰਮ, ਪਾਪਾਂ ਦਾ ਨਾਸ ਹੁੰਦਾ ਹੈ, ਨਾਮ ਜਪ ਕੇ ਭਗਤੀ ਕਰਕੇ ਜਮਾਂ ਤੋਂ ਛੁਟਕਾਰਾ ਪਾਈਦਾ ਹੈ, ਤੁਰੀਆ ਪਦ ਪ੍ਰਾਪਤ ਹੁੰਦਾ ਹੈ, ਸਦਾ ਲਾਹਾ ਖੱਟੀਦਾ ਹੈ।

ਕੁਸੰਗੀ ਸਤਿ ਸੰਗਤ ਵਿਚ ਨਹੀਂ ਬੈਠਦੇ ਨਾ ਉਥੇ ਹੁੰਦਾ ਗੁਰ ਉਪਦੇਸ਼ ਸੁਣਦੇ ਹਨ :

**ਸਤ ਸੰਗਤਿ ਢੋਈ ਨ ਲਹਨਿ**

**ਵਿਚਿ ਸੰਗਤ ਗੁਰਿ ਵੀਚਾਰ।।** (ਮਹਲਾ ੪)

ਗੁਰਬਾਣੀ ਵਿਚ ਸਤਿ ਸੰਗਤ ਵਿਹੂਣਿਆਂ ਨੂੰ, ਭਾਗਹੀਨ, ਮੋਹ, ਰੋਗ, ਸੋਗ ਦੇ

ਬੱਧੇ ਚਿੱਕੜ ਵਿਚ ਪੈਰ ਪਾਉਣ ਵਾਲੇ ਅਭਿਮਾਨੀ, ਪਸ਼ੂ, ਢੋਰ ਤੇ ਉਸ ਕਾਲੀ ਕੰਬਲੀ ਵਰਗੇ ਗਿਹਾ ਗਿਆ ਹੈ ਜਿਹੜੀ ਕਦੀ ਧੋਤਿਆਂ ਚਿੱਟੀ ਨਹੀਂ ਹੁੰਦੀ।

ਭਗਤ ਕਬੀਰ ਜੀ ਆਪਣੀ ਬਾਣੀ ਵਿਚ ਲਿਖਦੇ ਹਨ ਕਿ ਸਾਧ ਦੀ ਸੰਗਤ ਕਰੋ, ਸਾਕਤ ਦੀ ਸੰਗਤ ਨਾ ਕਰੋ ਤਾਂ ਕਿ ਸਾਕਤਾਂ ਦੇ ਦੁਸ਼ਪ੍ਰਭਾਵ ਤੋਂ ਬਚ ਕਸੋ :

**ਕਬੀਰ ਸੰਗਤਿ ਕਰੀਐ ਸਾਧ ਕੀ**

**ਅੰਤਿ ਕਰੈ ਨਿਰਬਾਹੁ।।**

**ਸਾਕਤੁ ਸੰਗੁ ਨ ਕੀਜੀਐ**

**ਜਾ ਤੇ ਹੋਇ ਬਿਨਾਹੁ।।**

ਜਿਸ ਸਤਿ ਸੰਗਤ ਵਿਚ ਉਸਦਾ ਰਚਣਹਾਰਾ ਸਤਿਗੁਰੂ ਆਪ ਬਰਾਜਮਾਨ ਹੋਵੇ ਉਸ ਦਾ ਸੰਗ ਮਾਨਣ ਦਾ ਵੱਖਰਾ ਸੁਖ ਆਨੰਦ ਹੈ। ਸਮੇਂ ਪੈਸੇ, ਸ਼ਕਤੀ ਦੀ ਬਚਤ ਹੋਰ ਵੱਧ ਜਾਂਦੀ ਹੈ ਜਿਥੇ ਸਤਿ ਸੰਗਤ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਚਿ ਭਜਨੀਕ ਸਾਧਾਂ, ਸਾਧਕ ਕੀਰਤਨੀਆਂ ਤੇ ਕਥਾ ਵਾਚਕਾਂ ਨੂੰ ਵੇਖਣ ਸੁਣਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਇਹ ਸੁਭਾਗ ਪ੍ਰਾਪਤ ਕਰਨ ਦਾ ਸ਼ੁਭ ਅਵਸਰ ਨਾਮਧਾਰੀ ਸਾਧ ਸੰਗਤ ਨੂੰ ਇੱਕ ਅੱਸੂ ਤੋਂ ਇੱਕ ਕੱਤਕ ਤੱਕ, ਸ੍ਰੀ ਭੈਣੀ ਸਾਹਿਬ ਵਿਚੋ ਜਪ-ਪ੍ਰਯੋਗ ਸਮੇਂ ਪ੍ਰਾਪਤ ਹੁੰਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਬੈਠ ਕੇ ਜਪ-ਪ੍ਰਯੋਗ ਵਿਚ ਹਿੱਸਾ ਲੈਣ ਤੇ ਸ਼ਬਦ ਕੀਰਤਨ ਸੁਣਨ ਦੀ ਸਤਿ ਸੰਗਤ ਕੋਈ ਵੀ ਕਰ ਸਕਦਾ ਹੈ।

!

# ਦਰਸਨ ਪਿਆਸੀ ਦਿਨਸ ਰਾਤਿ

ਮਨੁੱਖ ਦੇ ਚਿੱਤ ਵਿਚ ਦੋ ਹੀ ਭਾਵਨਾਵਾਂ ਉਸਨੂੰ ਜੋੜਨ ਜਾਂ ਤੋੜਨ ਵਿਚ ਆਪਣਾ ਮਹੱਤਵਪੂਰਨ ਹਿੱਸਾ ਪਾਉਂਦੀਆਂ ਹਨ। ਉਹ ਭਾਵਨਾਵਾਂ ਹਨ ਪ੍ਰੇਮ-ਪ੍ਰੀਤ ਅਤੇ ਨਫ਼ਰਤ ਦੀਆਂ, ਇਹਨਾਂ ਵਿਚੋਂ ਕਿਸ ਨੂੰ ਕਿਵੇਂ ਅਪਨਾਉਣਾ ਹੈ, ਇਹ ਮਨੁੱਖ ਦੀ ਸਮਝ-ਸੂਝ ਉੱਤੇ ਨਿਰਭਰ ਕਰਦਾ ਹੈ। ਜੇ ਉਹ ਮਾੜੀਆਂ ਗੱਲਾਂ, ਚੀਜ਼ਾਂ, ਪੁਰਸ਼ਾਂ ਨੂੰ ਨਫ਼ਰਤ ਕਰੇ ਅਤੇ ਚੰਗੀਆਂ, ਉੱਚੀਆਂ-ਸੁੱਚੀਆਂ ਵਸਤਾਂ, ਭਾਵਨਾਵਾਂ, ਕਦਰਾਂ ਕੀਮਤਾਂ ਤੇ ਜੀਵਾਂ ਵੱਲ ਪਿਆਰ ਭਾਵ ਨਾਲ ਰੁਚਿਤ ਹੋਵੇ ਤਾਂ ਉਹ ਸਹਿਜੇ ਹੀ ਅਨੰਦਮਈ ਅਵਸਥਾ ਵਿਚ ਰਹਿ ਸਕਦਾ ਹੈ। ਇਹ ਪ੍ਰੀਤ ਕੇਵਲ ਸੰਸਾਰਕ ਹੀ ਨਹੀਂ। ਉਸ ਸੰਸਾਰ ਦੇ ਸਿਰਜਨਹਾਰ ਨਾਲ ਵੀ ਪੈਦਾ ਕੀਤੀ ਜਾ ਸਕਦੀ ਹੈ। ਉਸੇ ਨੂੰ ਸੂਫੀ ਫ਼ਕੀਰਾਂ ਨੇ ਇਸ਼ਕ ਹਕੀਕੀ ਦਾ ਨਾਂ ਦਿੱਤਾ ਹੈ।

ਉਸ ਅਕਾਲ ਪੁਰਖ ਨਾਲ ਜੋੜਨ ਵਿਚ ਉਸਦੇ ਸਰਗੁਣ ਸਰੂਪ, ਸਤਿਗੁਰੂ ਦਾ ਮਹੱਤਵਪੂਰਨ ਹਿੱਸਾ ਹੁੰਦਾ ਹੈ। ਪਰ ਗੱਲ ਤਾਂ ਹੁਕਮ ਮੰਨਣ ਨਾਲ ਹੀ ਤੋੜ੍ਹ ਚੜ੍ਹਦੀ ਹੈ। ਗੁਰੂ ਆਪ ਅਕਾਲ ਪੁਰਖ ਹੈ, ਇਸ ਬਾਰੇ ਗੁਰਬਾਣੀ ਵਿਚ ਵੀ ਆਇਆ ਹੈ **'ਨਿਰਗੁਣ ਆਪ ਸਰਗੁਣ ਬੀ ਓਹੀ'**। ਭਾਈ ਗੁਰਦਾਸ ਨੇ ਵੀ ਗੁਰੂ ਨਾਨਕ ਬਾਰੇ ਇਹ ਲਿਖਿਆ ਹੈ, 'ਇੱਕ ਬਾਬਾ ਅਕਾਲ ਰੂਪ'। ਜਿਹਨਾਂ ਨੇ ਗੁਰੂ ਪ੍ਰਮੇਸ਼ਵਰ ਏਕੋ ਜਾਣ ਲਿਆ ਹੈ ਉਹਨਾਂ ਨੇ ਉਸ ਨਾਲ ਹੀ ਪ੍ਰੀਤ ਵਧਾਈ ਹੈ। ਅਤੇ ਗੁਰੂ ਦੇ ਦਰਸ਼ਨ ਬਿਨਾਂ ਉਹ ਸੁਖ ਮਹਿਸੂਸ ਨਹੀਂ ਕਰਦੇ। ਉਹ ਆਪਣੇ ਸਤਿਗੁਰੂ ਨੂੰ ਮਿਲਕੇ ਇਸ ਕਰਕੇ ਸੁਖ ਮਹਿਸੂਸ ਕਰਦੇ ਹਨ ਕਿ ਉਹਨਾਂ ਨੂੰ ਤੀਜੇ ਪਾਤਸ਼ਾਹ ਗੁਰੂ ਅਮਰਦਾਸ ਜੀ ਦੀ ਇਸ ਬਾਣੀ ਤੇ ਵੀ ਪ੍ਰਤੀਤ ਹੈ:

**ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ।**

**ਗੁਰ ਤੇ ਸਾਂਤਿ ਵਸੈ ਮਨਿ ਆਏ।**

(ਮਹਲਾ ੩)

**ਬਾਝੁ ਗੁਰੂ ਸਭ ਭਰਮਿ ਭੁਲਾਈ। ਬਿਨੁ ਨਾਵੈ ਬਹੁਤਾ ਦੁਖੁ ਪਾਈ।**

**ਗੁਰਮੁਖਿ ਹੋਵੈ ਸੁ ਨਾਮੁ ਧਿਆਈ। ਦਰਸਨਿ ਸਚੈ ਸਚੀ ਪਤਿ ਹੋਈ।**

(ਮਹਲਾ ੩)

ਤੇ ਦਰਸ਼ਨ ਨਾਲ ਸੁਖਾਂ ਦੀ ਪ੍ਰਾਪਤੀ ਬਾਰੇ ਗੁਰੂ ਅਰਜਨ ਦੇ ਜੀ ਦਾ ਕਥਨ ਹੈ,

**"ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ।**

**ਦਰਸਨ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ।।"**

ਸਤਿਗੁਰੂ ਸੱਚੇ ਪਾਤਸ਼ਾਹ ਦੇ ਦਰਸ਼ਨ ਬਿਨਾਂ ਸਿੱਖ ਬਿਹਬਲ ਹੁੰਦਾ ਹੈ। ਉਹ

ਭਾਵੇਂ ਭਜਨ ਬੰਦਗੀ ਕਰਦਾ ਹੈ, ਜਾਂ ਹੋਰ ਸੰਸਾਰਕ ਕਾਰ ਵਿਹਾਰ ਕਰਦਾ ਹੈ ਉਸਨੂੰ ਕੁਝ ਵੀ ਚੰਗਾ ਨਹੀਂ ਲੱਗਦਾ, ਹਰ ਵੇਲੇ ਉਸਦੇ ਮਨ ਵਿਚ ਇਹ ਅਰਦਾਸ ਹੀ ਸਮਾਈ ਹੁੰਦੀ ਹੈ :

**ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ।**

**ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ।**

ਇਹ ਰਿਸ਼ਤਾ ਸਗੋਂ ਇਕ ਸਮੇਂ ਦਾ ਨਹੀਂ ਸਗੋਂ ਸਦੀਵ ਕਾਲੀ ਹੈ ਕਿ ਸਤਿਗੁਰੂ ਦੇ ਮਿਲਣ ਦੀ ਤੀਬਰ ਇੱਛਾ ਸਦਾ ਮਨੁੱਖੀ ਮਨ ਨੂੰ ਬੇਚੈਨ ਕਰਦੀ ਰਹੀ ਹੈ। ਤੇ ਜੇ ਕੋਈ ਭਗਤ ਫਰੀਦ ਵਰਗਾ ਲੰਮੇਂ ਸਮੇਂ ਤੱਕ ਟਿਕ ਕੇ ਇਬਾਦਤ ਵੀ ਕਰਦਾ ਹੈ, ਜੇ ਉਸਨੂੰ ਲੱਗਦਾ ਹੈ ਕਿ ਮਨੁੱਖ ਦਾ ਸਰੀਰ ਕਾਂਉ ਆਦਿ ਚੂੰਡ ਰਹੇ ਹਨ, ਉਸਦਾ ਮਾਸ ਨੋਚ ਰਹੇ ਹਨ, ਤਾਂ ਉਹ ਉਹਨਾਂ ਕਾਵਾਂ ਨੂੰ ਵੀ ਇਹੀ ਗੱਲ ਕਹਿੰਦਾ ਹੈ ਕਿ :

**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ।**

ਭਗਤ ਕਬੀਰ ਆਪਣੇ ਪ੍ਰੀਤਮ ਤੋਂ ਵਿਛੁੜੇ ਹੋਣ ਦੀ ਅਵਸਥਾ ਬਾਰੇ ਦੋ ਟੁੱਕ ਫੈਸਲਾ ਦੇ ਦੇਂਦੇ ਹਨ ਕਿ ਜਿਸਨੂੰ ਵਿਛੋੜੇ ਦਾ ਸੱਪ ਡੰਗ ਦੇਂਦਾ ਹੈ ਉਹ ਜਾਂ ਤਾਂ ਪ੍ਰਾਣ ਤਿਆਗ ਦੇਂਦਾ ਹੈ ਜਾਂ ਦਿਵਾਨਾ ਮਸਤਾਨਾ ਹੋ ਜਾਂਦਾ ਹੈ। ਯਥਾ :

**ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ।**

**ਰਾਮ ਬਿਓਗੀ ਨਾ ਜੀਐ, ਜੀਐ ਤ ਬਉਰਾ ਹੋਇ।।**

ਪਰ ਭਗਤਾਂ ਨੇ ਇਸ ਅਵਸਥਾ ਦਾ ਹੋਣਾ ਵੀ ਜ਼ਰੂਰੀ ਜਾਤਾ ਹੈ। ਫ਼ਰੀਦ ਜੀ ਕਹਿੰਦੇ ਹਨ, ਜਿਸ ਤਨ ਵਿਚ ਪ੍ਰੇਮ ਨਹੀਂ, ਪ੍ਰੀਤ ਨਹੀਂ, ਜੀਵ ਨੂੰ ਆਪਣੇ ਪਿਆਰੇ ਤੋਂ ਵਿਛੜਨ ਦਾ ਦੁਖ ਨਹੀਂ, ਉਸਦਾ ਸਰੀਰ ਹੀ ਮਸਾਨ ਵਰਗਾ ਹੈ।

ਇਸ ਸਿੱਕ ਦੀ ਉਦਾਹਰਨ ਸਾਨੂੰ ਗੁਰੂ ਅਰਜਨ ਦੇਵ ਜੀ ਦੇ ਜੀਵਨ ਵਿਚੋਂ ਮਿਲਦੀ ਹੈ।

ਇਕ ਵਾਰ ਜਦੋਂ ਗੁਰੂ ਰਾਮਦਾਸ ਜੀ ਨੇ ਉਹਨਾਂ ਨੂੰ ਕਿਸੇ ਪਰਵਾਰਕ ਕਾਰਜ ਵਾਸਤੇ ਆਪਣੇ ਤੋਂ ਦੂਰ ਲਹੌਰ ਭੇਜ ਦਿੱਤਾ ਅਤੇ ਨਾਲ ਹੀ ਕਿਹਾ ਕਿ ਤੁਸੀਂ ਬਿਨਾਂ ਸੁਨੇਹਾ ਮਿਲਿਆਂ ਵਾਪਸ ਨਹੀਂ ਆਉਣਾ ਤਾਂ ਉਹ ਬੜੇ ਬਿਹਬਲ ਰਹੇ। ਉਹਨਾਂ ਦਾ ਇੱਕ ਚੌਪਦਾ, ਮੇਰਾ ਮਨੁ ਲੋਚੈ ਗੁਰਦਰਸ਼ਨ ਤਾਈਂ ਉਸ ਸਮੇਂ ਉਹਨਾਂ ਦੀਆਂ ਚੌਥੇ ਪਾਤਸ਼ਾਹ ਨੂੰ ਭੇਜੀਆਂ ਚਿੱਠੀਆਂ ਹੀ ਸਮਝਿਆ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਨੇ ਹੋਰ ਥਾਈਂ ਵੀ ਆਪਣੀ ਬਾਣੀ ਵਿਚ ਦਰਸ਼ਨ ਦੀ ਸਿੱਕ ਬਾਰੇ ਲਿਖਿਆ ਹੈ। ਜਿਵੇਂ ਕਿ:

**ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ।**

**ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ।**

ਬਿਰਹਾ ਪ੍ਰੀਤ ਦੀ ਜਾਗ੍ਰਿਤ ਅਵਸਥਾ ਦਾ ਨਾਂ ਹੈ। ਅਸੀਂ ਆਪਣੇ ਪ੍ਰੀਤਮ ਦੇ ਵਿਛੋੜੇ ਦੇ ਅਸਹਿ ਦੁਖ ਨੂੰ ਝੱਲਦੇ ਹਾਂ ਕੁਦਰਤੀ ਸਾਡੇ ਹਿਰਦੇ ਅੰਦਰ ਤੜਪ ਪੈਦਾ ਹੋਈ ਰਹਿੰਦੀ ਹੈ।

ਪ੍ਰਕਿਰਤੀ ਵਿਚ ਚਾਤ੍ਰਿਕ-ਬੂੰਦ, ਚੰਦ-ਚਕੋਰ, ਚਕਵੀ-ਸੂਰਜ, ਪਿਆਰ-

ਵਿਛੋੜੇ ਦੇ ਪ੍ਰਤੀਕ ਹਨ।

ਮਨੁੱਖੀ ਇਤਿਹਾਸ ਵਿਚ ਸਾਡੇ ਸਾਹਮਣੇ ਸ਼ੰਕੁਤਲਾ-ਦੁਸ਼ਿਅੰਤ, ਰਾਧਾ-ਕ੍ਰਿਸ਼ਨ ਤੇ ਪ੍ਰੀਤ ਕਹਾਣੀਆਂ ਵਿਚਲੇ ਨਾਇਕ ਨਾਇਕਾਵਾਂ ਦੇ ਵਿਛੋੜੇ ਪ੍ਰਸਿੱਧ ਹਨ। ਇਹਨਾਂ ਤੋਂ ਵੀ ਉੱਤੇ ਮਨੁੱਖੀ ਰਿਸ਼ਤਿਆਂ ਵਿਚ ਪਤੀ-ਪਤਨੀ ਦਾ ਵਿਛੋੜਾ ਹੈ। ਇਸ ਵਿਛੋੜੇ ਵਿਚ ਬਿਹਬਲ, ਵਿਲਕਦੀ ਨਾਰ ਦਾ ਸ਼ਬਦ ਚਿੱਤਰ ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਇੰਜ ਖਿੱਚਿਆ ਹੈ :

**ਮੁੰਧ ਰੈਣ ਦੁਹੇਲੜੀਆ ਜੀਉ ਨੀਦ ਨ ਆਵੈ।।**

**ਸਾ ਧਨ ਦੁਬਲੀਆ ਜੀਉ ਪਿਰ ਕੈ ਹਾਵੈ।।**

**ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ।।**

**ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ।।**

**(ਰਾਗ ਗਉੜੀ)**

ਤੇ ਉਹ ਬੇਨਤੀ ਕਰਦੀ ਹੈ :

**ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ।।**

**ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ।।**

**(ਮਹਲਾ ੩)**

ਫਰੀਦ ਤਾਂ ਕਾਂ ਨੂੰ ਵੀ ਇੰਜ ਕਹਿੰਦੇ ਹਨ :

**ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ।।**

**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ।।**

ਇਕ ਹੋਰ ਸੂਫ਼ੀ ਫਕੀਰ ਸ਼ਾਹ ਹੁਸੈਨ ਵਿਛੋੜੇ ਦੀ ਅਵਸਥਾ ਬਾਰੇ ਦੱਸਦੇ ਹਨ :

ਸਜਣ ਬਿਨ ਰਾਤੀਂ ਹੋਈਆਂ ਵੱਡੀਆਂ।

ਮਾਰ ਝਰੇ ਝਰ ਪਿੰਜਰ ਹੋਇਆ ਕਣ ਕਣ ਹੋਈਆਂ ਹੱਡੀਆਂ।

ਇਸ਼ਕ ਛੁਪਾਇਆਂ ਛੁਪਦਾ ਨਹੀ ਬਿਰਹੁੰ ਹਵਾਵਾਂ ਗੱਡੀਆਂ।

ਇਹ ਇਸ਼ਕ ਜਦ ਹਕੀਕੀ ਹੁੰਦਾ ਹੈ ਤਾਂ ਖੁਦਾ ਦੇ ਦਿਦਾਰ ਦੀ ਸਿੱਕ ਲੱਗੀ ਰਹਿੰਦੀ ਹੈ। ਸ਼ੰਮਸ ਤਬਰੇਜ ਨੇ ਰੱਬ ਦੇ ਇਸ਼ਕ ਦੀਆਂ ਨੌਂ ਨਿਸ਼ਾਨੀਆਂ ਦੱਸੀਆਂ ਹਨ। ਉਹਨਾਂ ਆਸ਼ਕਾਂ ਦਾ ਰੰਗ ਜ਼ਰਦ ਹੁੰਦਾ ਹੈ, ਉਹ ਠੰਢੀਆਂ ਆਹਾਂ ਭਰਦੇ ਹਨ, ਉਹਨਾਂ ਦੇ ਨੈਣ ਸਜਲ ਰਹਿੰਦੇ ਹਨ, ਉਹ ਘੱਟ ਖਾਂਦੇ ਤੇ ਘੱਟ ਬੋਲਦੇ ਹਨ, ਘੂਕ ਸੌਣਾ ਉਹਨਾਂ ਲਈ ਹਰਾਮ ਹੈ, ਉਹਨਾਂ ਨੂੰ ਅਹੋਜ਼ਾਰੀ, ਬੇਕਰਾਰੀ, ਬੇਚੈਨ ਰੱਖਦੀ ਹੈ, ਉਹ ਸਦਾ ਕੀਰਨੇ ਪਾਉਂਦਾ ਹੈ।

ਬਿਰਹਾ ਕਾਰਨ ਬੇਸਬਰੀ ਤੇ ਅਸ਼ਾਂਤੀ ਰਹਿੰਦੀ ਹੈ। ਪ੍ਰੀਤਮ ਦੇ ਪ੍ਰੇਮ ਦੀ ਸਿੱਕ ਵਧਦੀ ਹੈ। ਇਸ ਨਾਲ ਲਿਵ ਲਗਦੀ ਹੈ। ਬਿਰਹਾ ਵਿਚ ਸੱਚ ਦਾ ਵਾਸਾ ਹੁੰਦਾ ਹੈ।

ਇਸ ਬਿਰਹਨ ਅਵਸਥਾ ਵਿਚ ਅਰਜ਼ ਬੇਨਤੀ ਹੀ ਕੀਤੀ ਜਾਂਦੀ ਹੈ ਕਿ ਮਨ ਨੂੰ ਮੋਹ ਲੈਣ ਵਾਲੇ ਮੋਹਨ ਆਪਣੇ ਘਰ ਆਵੇ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ, ਮੈਂ ਮਾਣ ਕਰਦੀ ਹਾਂ, ਮੇਰੇ ਬੋਲਾਂ ਵਿਚ ਵੀ ਅਭਿਮਾਨ ਹੈ, ਇਹ ਮੇਰੀ ਭੁੱਲ ਹੈ ਪਰ ਕਿਰਪਾ ਕਰ ਭੁੱਲਾਂ ਬਖ਼ਸ਼ ਮੈਂ ਤੇਰੀ ਦਾਸੀ ਹਾਂ। ਮੈਂ ਇਹ ਤਾਂ ਸੁਣਿਆ ਹੈ ਕਿ ਤੂੰ ਮੇਰੇ ਨੇੜੇ ਹੈਂ ਪਰ ਤੈਨੂੰ ਦੇਖ ਨਹੀਂ ਸਕਦੀ। ਮੈਂ ਭਰਮ ਭੁਲੇਖਿਆਂ ਵਿਚ ਪਈ ਭਟਕ ਰਹੀ ਹਾਂ ਤੇ ਦੁਖੀ ਹੋ ਰਹੀ ਹਾਂ। ਨੇੜੇ ਹੋਣ ਵਾਲੇ ਨੂੰ ਨਾ ਵੇਖ ਸਕਣ ਦਾ ਉਹਲਾ ਕਿੰਜ ਦੂਰ ਹੋਵੇ। ਜੁਆਬ ਹੈ :

**ਹੋਇ ਕ੍ਰਿਪਾਲ ਗੁਰ ਲਾਹਿ ਪਾਰਦੇ ਮਿਲਉ ਲਾਲ ਮਨੁ ਹਰੀਆ।।**

ਇਹ ਭਰਮ ਦਾ ਪਰਦਾ ਗੁਰੂ ਹੀ ਲਾਹ ਕੇ ਹਰੀ ਨਾਲ ਮੇਲ ਸਕਦਾ ਹੈ।

ਬਿਰਹੀ ਦੇ ਮਨ ਦੀ ਅਵਸਥਾ ਹੈ ਕਿ ਉਹ ਸਮਝਦਾ ਹੈ ਕਿ ਜੇ ਇਕ ਨਿਮਖ ਲਈ ਵੀ ਸੁਆਮੀ ਵਿਸਰ ਜਾਏ ਤਾਂ ਲੱਗਦਾ ਹੈ ਕਰੋੜਾਂ ਦਿਨ ਤੇ ਲੱਖਾਂ ਵਰ੍ਹਿਆਂ ਦਾ ਵਿਛੋੜਾ ਪੈ ਗਿਆ ਹੈ। ਇਹ ਹਰੀ ਨਾਲ ਮੇਲ ਸਾਧਾਂ ਦੀ ਸੰਗਤ ਕਰਕੇ ਹੀ ਹੋ ਸਕਦਾ ਹੈ। ਕਿਉਂਕਿ ਉਹ ਸੰਗਤ ਕੰਤ ਦੀਆਂ ਹੀ ਕਹਾਣੀਆਂ ਕਰਦੀ ਹੈ।

ਇਸ ਤੜਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਰਧਾਲੂ ਭਾਈ ਨੰਦ ਲਾਲ ਨੇ ਵੀ ਆਪਣੀ ਰਚਨਾ ਰਾਹੀਂ ਪ੍ਰਗਟ ਕੀਤਾ ਹੈ ਕਿ ਰਾਤ ਸਮੇਂ ਸਤਿਗੁਰੂ ਤੋਂ ਬਿਨਾਂ ਉਹ ਕਿਵੇਂ ਬਿਹਬਲ ਹੁੰਦੇ ਹਨ।

ਕੂਕਿਆਂ ਦਾ ਵੈਰਾਗੀ ਮਨ ਤਾਂ ਉਹਨਾਂ ਨੂੰ ਮਸਤਾਨੇ ਕਰੀ ਰੱਖਦਾ ਹੈ। ਖਾਸ ਕਰਕੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਵਨ ਪਿੱਛੋਂ ਉਹਨਾਂ ਦੀ ਬੇਚੈਨੀ ਝੱਲੀ ਨਹੀਂ ਸੀ ਜਾਂਦੀ। ਬਸ "**ਨੈਨਹੁ ਨੀਰ ਬਹੇ ਤਨ ਖੀਨਾ**"। 80 ਸਿੱਖ ਤਾਂ ਸਮੁੰਦਰੋਂ ਪਾਰ ਜਾ ਕੇ ਆਪਣੀ ਦਰਸ਼ਨ ਪਿਆਸ ਦੀ ਤ੍ਰਿਪਤੀ ਲਈ ਬਹੁਤ ਸਾਰੇ ਤਰੱਦਦ ਕਰਦੇ ਰਹੇ ਹਨ। ਅੱਜ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਲਈ ਉਹਨਾਂ ਦੇ ਸਿੱਖ ਅੱਖਾਂ ਵਿਛਾਈ ਬੈਠੇ ਰਹਿੰਦੇ ਹਨ ਕਿਉਂਕਿ ਉਹਨਾਂ ਨੂੰ ਪਤਾ ਹੈ ਕਿ,

**"ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ।**

**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ।" ਅਤੇ**

**ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ।।**

ਕਲ੍ਹ ਭੱਟ ਨੇ ਇਹ ਕੇਵਲ ਗੁਰੂ ਅੰਗਦ ਬਾਰੇ ਹੀ ਨਹੀਂ ਲਿਖਿਆ। ਇਹ ਤਾਂ ਸਦਾ ਹੀ ਗੁਰੂ ਤੇ ਸਿੱਖ ਦੇ ਰਿਸ਼ਤੇ ਵਿਚ ਸੱਚ ਹੈ।

ਮਨ ਦੀ ਬਿਹਬਲਤਾ ਦੀ ਅਵਸਥਾ ਨੂੰ ਉਹ ਸਿੱਖ ਹੀ ਜਾਣ ਸਕਦਾ ਹੈ ਜਿਸਦੇ ਮਨ ਵਿਚ ਇਹ ਤੀਬਰਤਾ ਨਾਲ ਘਰ ਕਰ ਜਾਂਦੀ ਹੈ। ਮੀਂਹ ਪੈਂਦਾ ਹੈ ਪਰ ਮੋਰ ਤੋਂ ਬਿਨਾਂ ਕਿਸੇ ਪੰਛੀ ਨੂੰ ਪੈਲਾਂ ਪਾਉਣਾ ਨਹੀਂ ਸੁਝਦਾ, ਨਾ ਕੋਈ ਆਪਣੇ ਪੈਰਾਂ ਵੱਲ ਵੇਖਕੇ ਹੰਝੂ ਕੇਰਦਾ ਹੈ। ਨਾ ਹੀ ਬਬੀਹੇ ਤੋਂ ਬਿਨਾਂ ਕੋਈ ਬੇਚੈਨੀ ਨਾਲ ਅਵਾਜ਼ ਕੱਢ ਰਿਹਾ ਹੁੰਦਾ ਹੈ। ਉਹਨਾਂ ਦੇ ਇਹ ਸੁਭਾਅ ਤਾਂ ਕੁਦਰਤ ਦੀ ਦੇਣ ਹਨ। ਪਰ ਮਨੁੱਖ ਦੀ ਤੀਬਰਤਾ ਉਸਦੀ ਮਾਨਸਿਕ ਅਵਸਥਾ 'ਤੇ ਨਿਰਭਰ ਕਰਦੀ ਹੈ।

# ਕਲਜੁਗ ਦੇ ਪ੍ਰਭਾਵ ਤੋਂ ਬਚਣਾ

ਸਤਿਗੁਰੂ ਜੀ ਨੇ 1998 ਈਂ ਵਿਚ ਗੁਰ ਇਤਿਹਾਸ, ਗੁਰ-ਮਰਯਾਦਾ ਅਤੇ ਨਾਮ ਸਿਮਰਨ ਬਾਰੇ ਵਿਹਾਰਕ ਸਮਝ ਪ੍ਰਦਾਨ ਕਰਦਾ, ਸਤਿਜੁਗ ਦਾ ਬਸੰਤ ਅੰਕ ਰਿਲੀਜ਼ ਕਰਨ ਦੀ ਕਿਰਪਾ ਕਰਨ ਪਿੱਛੋਂ (ਸੂਬਾ) ਜਥੇਦਾਰ ਨਿਰੰਜਨ ਸਿੰਘ ਕੱਕੜ ਦੇ ਦੀਵਾਨਾਂ ਦੀਆਂ ਤਿੰਨ ਕੈਸਟਾਂ ਰਿਲੀਜ਼ ਕਰਨ ਦੀ ਮਿਹਰ ਕੀਤੀ। ਮਾਈਕ ਸਾਹਮਣੇ ਖੜ੍ਹੇ ਵਿਅਕਤੀ ਨੇ ਆਪਣੀ ਸਮਝ ਮੁਤਾਬਕ ਇਹਨਾਂ ਬਾਰੇ ਜਾਣਕਾਰੀ ਦਿੱਤੀ ਕਿ ਇਹ ਧਾਰਮਿਕ ਪੱਖ ਪੂਰਦੀਆਂ, ਨਿਗਰ ਇਤਿਹਾਸਕ ਰਚਨਾਵਾਂ ਉਸਾਰੂ ਕਿਰਦਾਰ ਬਣਾਉਣ ਲਈ ਪੜ੍ਹਨੀਆਂ, ਸੁਣਨੀਆਂ ਲਾਹੇਵੰਦ ਹਨ। ਸੱਚੇ ਪਾਤਸ਼ਾਹ ਜੀ ਨੇ ਸੰਬੰਧਤ ਵਿਅਕਤੀ ਨੂੰ ਸਮਝਾਉਣ ਲਈ ਬਚਨ ਕੀਤਾ ਕਿ ਇਹ ਆਖਿਆ ਜਾਇਆ ਕਰੇ ਕਿ ਸਤਿਜੁਗ ਦਾ ਪੜ੍ਹਨਾ ਤੇ ਕੈਸਟਾਂ ਦਾ ਸੁਣਨਾ ਕਲਜੁਗ ਦੇ ਪ੍ਰਭਾਵ ਤੋਂ ਬਚਾਉਣ ਲਈ ਸਹਾਈ ਹੁੰਦੇ ਹਨ।

ਸਾਨੂੰ ਤਾਂ ਇੱਕ ਸੀਮਿਤ ਸੀਮਾ ਤੱਕ ਦਿਸਦਾ ਹੈ, ਸਤਿਗੁਰੂ ਜੀ ਨੂੰ ਤਾਂ ਦਿਸਹਦੇ ਤੋਂ ਪਾਰ ਵੀ ਨਜ਼ਰ ਆ ਰਿਹਾ ਹੈ। ਉਹ ਭਲੀ ਭਾਂਤ ਜਾਣਦੇ ਹਨ ਕਿ ਕਲਜੁਗ ਦਾ ਪ੍ਰਭਾਵ ਕਿਧਰ ਲੈ ਜਾ ਰਿਹਾ ਹੈ। ਐਵੇਂ ਨਹੀਂ ਪਹਿਲੇ ਪਾਤਸ਼ਾਹ ਨੇ ਲਿਖਿਆ ਕਿ ਕਲਜੁਗ ਦੇ ਵਿਗੜੇ ਲੋਕ ਤਾਂ ਜਿੰਨ ਭੂਤ ਜੰਮੇ ਹੀ ਹਨ, ਜੰਮਣ ਵਾਲੇ ਵੀ ਉਹਨਾਂ ਤੋਂ ਘੱਟ ਨਹੀਂ :

**ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ**

**ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ।।**

ਇਹ ਸਿਕਦਾਰੀ ਕਰਨ ਦਾ ਲਾਲਚ ਹੈ। ਲਾਲਚ ਵੀ ਕੁੱਤੇ ਵਰਗਾ। ਕਹਿੰਦੇ ਨੇ ਕੁੱਤੇ ਨੂੰ ਮਾਸ ਦਾ ਟੁਕੜਾ ਲੱਭਾ। ਉਸ ਪਾਣੀ ਵਿਚੋਂ ਲੰਘਦੇ ਨੇ ਆਪਣਾ ਪਰਛਾਵਾਂ ਵੇਖਿਆ ਤਾਂ ਆਪਣੇ ਪਰਛਾਵੇਂ ਨੂੰ ਦੂਜਾ ਕੁੱਤਾ ਸਮਝ ਕੇ ਉਸ ਕੋਲੋਂ ਮਾਸ ਦਾ ਟੁਕੜਾ ਖੋਹਣ ਦਾ ਲਾਲਚ ਕਰਕੇ ਭੌਂਕਿਆ ਤੇ ਆਪਣਾ ਟੁਕੜਾ ਵੀ ਪਾਣੀ ਵਿਚ ਸੁੱਟ ਬੈਠਾ।

ਕਲਜੁਗ ਦਾ ਪ੍ਰਭਾਵ ਹੈ :

**ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ**

**ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰ।। (ਮਹਲਾ ੧)**

ਬੰਦੇ ਨੂੰ ਲਾਲਚ ਹੁੰਦਾ ਹੈ ਧਨ ਪਦਾਰਥ ਦਾ, ਵੱਡੇ ਲੱਗਣ ਦਾ ਜਾਂ ਅਜ਼ਾਦ ਵਿਚਰਨ ਦਾ।

ਧਨ ਪਦਾਰਥ ਪ੍ਰਾਪਤ ਕਰਨ ਲਈ ਮਨੁੱਖ ਹਰ ਜਾਇਜ਼, ਨਜਾਇਜ਼ ਤਰੀਕਾ ਅਪਨਾਉਂਦਾ ਹੈ, ਹੇਰਾ-ਫੇਰੀ ਕਰਨਾ, ਮਿਲਾਵਟ ਕਰਨਾ, ਠੱਗੀ ਠੋਰੀ ਕਰਨਾ, ਆਪਣੇ ਬੇਗ਼ਾਨੇ ਦਾ ਗਲਾ ਕੱਟਣਾ ਆਮ ਗੱਲ ਹੈ। ਏਥੋਂ ਤੱਕ ਕਿ ਇੱਕ ਚਪੜਾਸੀ ਨੇ ਆਪਣੀ ਖੁਸ਼ੀ ਦਾ ਕਾਰਨ ਆਪਣੇ ਅਫ਼ਸਰ ਨੂੰ ਦੱਸਿਆ ਕਿ ਜ਼ਮੀਨ ਉਸ ਤੇ ਉਸਦੇ ਭਰਾਵਾਂ ਦੇ ਨਾਂ ਲੱਗ ਗਈ ਸੀ। ਕਿਵੇਂ ? ''ਅਸਾਂ ਆਪਣੇ ਬਾਪ ਨੂੰ ਕਿਹਾ, ਤੂੰ ਸਾਡੇ ਨਾਂ ਜਿਉਂਦੇ ਜੀਅ

ਜ਼ਮੀਨ ਨਹੀਂ ਲਾਉਂਦਾ ਤਾਂ ਦੱਸ ਤੇਰਾ ਕੀ ਕਰੀਏ ! ਉਸਨੇ ਫੌਰਨ ਸਾਡੇ ਨਾਂ ਜ਼ਮੀਨ ਲੁਆ ਦਿੱਤੀ।'' ਸ਼ਾਇਦ ਨਿੱਤ ਦਿਹਾੜੇ ਦੇ ਕਤਲਾਂ ਪਿੱਛੇ ਜ਼ਮੀਨ ਜਾਇਦਾਦ ਹੀ ਲੱਗਦੀ ਹੈ।

ਪੈਸਾ ਆਮ ਤੌਰ 'ਤੇ ਕਮਾਈਦਾ ਹੈ ਮਿਲਾਵਟ ਨਾਲ, ਵੱਢੀ ਚੱਟੀ ਨਾਲ, ਰਿਸ਼ਤ ਖੋਰੀ ਨਾਲ, ਚੋਰੀ ਨਾਲ, ਹੇਰਾ ਫੇਰੀ ਨਾਲ। ਜਿਹੜਾ ਦਿਹਾੜੀ ਕਰਨ ਵਾਲਾ ਸੀ, ਇੰਜ ਪੈਸਾ ਕਮਾ ਕੇ ਕੋਠੀਆਂ ਵਿਚ ਰਹਿੰਦਾ ਹੈ, ਵੱਡੀਆਂ ਕਾਰਾਂ ਵਿਚ ਘੁੰਮਦਾ, ਸੈਰਾਂ ਕਰਦਾ ਹੈ। ਪਰ ਕੋਈ ਉਸ ਦੇ ਵੱਡੇਹੋਣ ਦਾ ਅਹਿਸਾਸ ਹੀ ਨਹੀਂ ਕਰਦਾ। ਫਿਰ ਨਿਰਾਸ਼ਾ। ਕੋਈ ''ਤੇਰੇ ਵਾਂਗ ਛੱਤੀ ਸੌ ਫਿਰਦੇ ਨੇ ਅਮੀਰ,'' ਦੂਜੇ ਨੂੰ ਆਖਦਾ ਹੈ ਜਾਂ ਉਸ ਬਾਰੇ ਸੋਚਦਾ ਹੈ ਪਰ ਆਪਣੀ ਖੱਟੀ ਓਸੇ ਤਰੀਕੇ ਨਾਲ ਖੱਟਦਾ ਹੈ।

ਅਜ਼ਾਦ ਵਿਚਰਨ ਦਾ ਚਾਹਵਾਨ ਵਿਅਕਤੀ ਇਹ ਨਹੀਂ ਸੋਚਦਾ ਕਿ ਉਹ ਸਮਾਜਕ ਪ੍ਰਾਣੀ ਹੈ, ਜੰਗਲੀ ਜਾਨਵਰ ਨਹੀਂ। ਸਮਾਜ ਦੇ ਕੁਝ ਨੇਮ ਹੁੰਦੇ ਹਨ। ਉਸਦੇ ਕੇਵਲ ਹੱਕ ਹੀ ਨਹੀਂ ਫ਼ਰਜ਼ ਵੀ ਹਨ, ਆਪਣੇ ਘਰ, ਮਾਪਿਆਂ, ਬੱਚਿਆਂ, ਸਮਾਜ, ਧਰਮ, ਦੇਸ਼ ਤੇ ਦੁਨੀਆਂ ਪ੍ਰਤੀ। ਉਸਨੇ ਕੁਝ ਮਰਿਯਾਦਾਵਾਂ ਦਾ ਪਾਲਣ ਕਰਨਾ ਹੁੰਦਾ ਹੈ। ਸਿੱਖ ਦਾ ਬੱਚਾ ਸਿਰ ਦਾੜ੍ਹੀ ਮੁੰਨਾ ਕੇ ਸਿੱਖੀ ਸਰੂਪ ਦੀ ਕਦਰ ਕਰਨ ਵਾਲਿਆਂ ਵਿਚ ਛੋਟਾ ਹੋ ਜਾਂਦਾ ਹੈ। ਉਹ ਆਪਣੇ ਮਾਪਿਆਂ ਤੇ ਹੋਰ ਰਿਸ਼ਤੇਦਾਰਾਂ ਨੂੰ ਵੀ ਹੀਨ ਭਾਵਨਾ ਦਾ ਸ਼ਿਕਾਰ ਕਰ ਦੇਂਦਾ ਹੈ। ਕੋਈ ਬੀੜੀ, ਸਿਗਰਟ, ਸ਼ਰਾਬ, ਸਮੈਕ, ਹਸ਼ੀਸ਼, ਭੁੱਕੀ, ਐਲ.ਐਸ.ਡੀ. ਜਾਂ ਹੋਰ ਭਿਆਨਕ ਨਸ਼ੇ ਰਾਹੀਂ ਆਪਣੇ ਪੈਸੇ, ਸਮੇਂ ਤੇ ਸਿਹਤ ਦਾ ਨੁਕਸਾਨ ਕਰਦਾ ਹੈ ਤੇ ਕਈ ਵਾਰ ਤਾਂ ਆਪਣੇ ਛੋਟੇ-ਛੋਟੇ ਜੀਆਂ ਨੂੰ ਸਮਾਜ ਦੀਆਂ ਠੋਕਰਾਂ ਖਾਣ ਲਈ ਰੋਂਦਾ ਕੁਰਲਾਉਂਦਾ ਛੱਡ ਕੇ ਮਰ ਜਾਂਦਾ ਹੈ। ਉਹ ਨਹੀਂ ਸੋਚਦਾ ਕਿ ਅਸਲੀ ਨਸ਼ਾ ਨਾਮ ਖੁਮਾਰੀ ਦਾ ਹੈ। ਮਾਸ, ਮੱਛੀ, ਅੰਡਾ ਖਾਣ ਤੇ ਬਿਮਾਰੀਆਂ ਦਾ ਚਲਣ ਵੀ ਕਲਜੁਗ ਵਿਚ ਵੱਧ ਰਿਹਾ ਹੈ। ਕੁੜੀਆਂ ਐਸਾ ਪਹਿਰਾਵਾ ਪਹਿਨਣਾ ਚਾਹੁੰਦੀਆਂ ਹਨ ਜਿਸ ਨੂੰ ਘਰ ਪਰਵਾਰ ਦੀ ਸਾਊ ਜਨਾਨੀ ਨਾ ਪਹਿਨਦੀ ਹੈ, ਨਾ ਪਸੰਦ ਕਰਦੀ ਹੈ, ਨਾ ਸਲਾਹੁੰਦੀ ਹੈ। ਕੁੜੀਆਂ ਸਮਝਦੀਆਂ ਹਨ ਉਹ ਕਮਾਲ ਦੀ ਚੀਜ਼ ਬਣੀਆਂ ਹਨ। ਪਰ ਐਸੀਆਂ ਕੁੜੀਆਂ ਨੂੰ ਆਪਣੇ ਸੁਹੱਪਣ ਦੇ ਉੱਤੇ ਵੀ ਇਤਬਾਰ ਨਹੀਂ ਹੁੰਦਾ, ਏਸੇ ਕਰਕੇ ਉਹ ਘੱਟ ਤੋਂ ਘੱਟ ਕੱਪੜੇ ਪਾ ਕੇ ਆਪਣੇ ਅੰਗ ਪਰਦਰਸ਼ਿਤ ਕਰਕੇ ਆਪਣੀਆਂ ਅਦਾਵਾਂ ਨਾਲ ਦੂਜਿਆਂ ਨੂੰ ਮੋਹਣ ਦਾ ਭਰਮ ਪਾਲ ਬੈਠਦੀਆਂ ਹਨ। ਉਹ ਨਹੀਂ ਸਮਝਦੀਆਂ ਪਿਆਰ ਉਸ ਲਈ ਰਾਖਵਾਂ ਹੁੰਦਾ ਹੈ, ਜਿਹੜਾ ਹੁਸਨ ਜਵਾਨੀ ਢਲਿਆਂ ਵੀ ਕਿਸੇ ਨੂੰ ਪਿਆਰ ਕਰਦਾ ਰਹੇ। ਜ਼ਿੰਦਗੀ ਦਾ ਸਾਥੀ ਹੋਵੇ, ਫਸਲੀ ਬਟੇਰਾ ਨਾ ਹੋਵੇ।

ਮਨੁੱਖ ਜਿਨਸੀ ਸੰਬੰਧ ਵੀ ਪਸ਼ੂਆਂ ਵਾਂਗ ਰੱਖਣ ਦੀ ਅਜ਼ਾਦੀ ਚਾਹੁੰਦਾ ਹੈ। ਗੱਲ ਕੀ ਹਰ ਪੱਖ ਤੋਂ ਖਾਓ, ਪੀਓ ਐਸ਼ ਕਰੋ। ਉਹ ਪੈਸੇ, ਮਾਣ, ਵਡਿਆਈ, ਐਸ਼ ਪ੍ਰਸਤੀ, ਆਜ਼ਾਦੀ ਦੀ ਅੰਨ੍ਹੀ ਦੌੜ ਵਿਚ ਸਮਝਦਾ ਹੀ ਨਹੀਂ ਕਿ ਕਦੋਂ ਦੂਜਿਆਂ ਦੀ ਨਫਰਤ, ਜ਼ਿਲਤ, ਆਰਥਕ ਮੰਦਹਾਲੀ ਤੇ ਮੌਤ ਖ਼ਰੀਦ ਬੈਠਦਾ ਹੈ। ਏਡਜ਼ ਵਰਗੀ ਨਾਮੁਰਾਦ, ਲਾਇਲਾਜ ਬਿਮਾਰੀ ਦਾ ਸ਼ਿਕਾਰ ਹੋ ਜਾਂਦਾ ਹੈ। ਜ਼ਿੰਦਗੀ ਰੇਤ ਵਾਂਗ ਉਸ ਦੀ ਮੁੱਠੀ ਵਿਚੋਂ ਕਿਰਦੀ ਜਾਂਦੀ ਹੈ, ਪਰ ਕੋਈ ਠੱਲ੍ਹ ਨਹੀਂ ਪੈ ਸਕਦੀ। ਇਹ ਕਲਿਜੁਗ ਦੇ ਪ੍ਰਭਾਵ ਹੇਠ ਆਇਆਂ ਦੀ ਗੱਲ ਹੈ :

ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ॥ (ਮਹਲਾ ਮਰਦਾਨਾ ੧)

ਸੱਚੇ ਪਾਤਸ਼ਾਹ ਜੀ ਕਈ ਵਾਰ ਬਚਨ ਕਰਦੇ ਹਨ ਕਿ ਹੁਣ ਮਾੜੇ ਕਰਮਾਂ ਦਾ ਭਾਅ ਵੀ ਬੜਾ ਮਹਿੰਗਾ ਹੈ ਉਹਨਾਂ ਤੋਂ ਬਚੋ। ਹਾਲਾਤ ਐਸੇ ਹਨ :

**ਕਲਿ ਕਾਤੀ ਰਾਜੇ ਕਾਸਾਈ**

**ਧਰਮੁ ਪੰਖ ਕਰਿ ਉਡਰਿਆ।। (ਮਹਲਾ ੧)**

ਭਾਵੇਂ ਇਹ ਬਾਣੀ ਪੰਜ ਕੁ ਸਦੀਆਂ ਪੁਰਾਣੀ ਹੈ, ਇਸ ਦੇ ਅਰਥ ਅੱਜ ਵੀ ਨਹੀਂ ਗੁਆਚੇ।

ਭਾਈ ਕਾਨ੍ਹ ਸਿੰਘ ਨਾਭਾ ਨੇ ਕਲਿਕਾਲ- ਕਲਜੁਗ ਦੇ ਪ੍ਰਭਾਵ ਬਾਰੇ ਤਿੰਨ ਕਬਿੱਤ ਮਹਾਨ ਕੋਸ਼ ਵਿਚ ਲਿਖੇ ਹਨ :

ਸੂਰਤਾਈ ਆਂਧਰੇ ਮੇਂ ਦ੍ਰਿੜਤਾਈ ਪਾਵਨ ਮੇ,
ਨਾਸਿਕਾ ਚਨਾਨ ਮਧਯ ਨੌਨ ਰਹੀ ਹਾਟ ਮੇ।
ਧਰਮ ਰਹਯੋ ਪੋਥਿਨ ਵਡਾਈ ਰਹੀ ਵ੍ਰਿਖਨ ਮੇ
ਬੰਧ ਪ੍ਰਪਾ ਪਾਤਨ ਮੇ ਪਾਨੀ ਰਹਯੋ ਘਾਟ ਮੇ।
ਯਹਿੰ ਕਲਿਕਾਲ ਨੇ ਬਿਹਾਲ ਕੀਓ ਸਬ ਜਗ,
ਨਾਯਕ ਸੁਕਵਿ ਕੋਸੀ ਬਨੀ ਹੈ ਕੁਠਾਟ ਮੇ।
ਰਜ ਰਹੀ ਪੰਥਨ ਰਜਾਈ ਰਹੀ ਸੀਤ ਕਾਲ,
ਰਾਜਾ ਭਯੋ ਨਾਈ ਅਰੁ ਰਾਈ ਰਹੀ ਭਾਟ ਮੇ।

ਮੀਰਜ਼ਾਦੇ ਪੀਰਜ਼ਾਦੇ ਅਸਲ ਅਮੀਰਜ਼ਾਦੇ
ਸਾਹਿਬ ਫ਼ਕੀਰਜ਼ਾਦੇ ਗੋਸੇ ਤਨ ਸੋ ਰਹੇ।
ਰਾਏਜ਼ਾਦੇ ਗਊਜ਼ਾਦੇ, ਸ਼ਾਹਜ਼ਾਦੇ ਸਾਹੁਜ਼ਾਦੇ
ਕੁਲ ਕੇ ਅਸੀਲਜ਼ਾਦੇ ਤਾਜਪਨ ਖੋ ਰਹੇ।
ਠਾਕੁਰ ਕਹਿਤ ਕਲਿਕਾਲ ਕੇ ਕਹਿਰ ਬੀਚ
ਪਹਿਰ ਪਹਿਰ ਪੀਛੇ ਭਾਰੇ ਭੂਮ ਭੌ ਰਹੇ।
ਦਾਨ ਕਿਰਪਾਨ ਸਮੇਂ ਸਯਾਨ ਗੁਰੂ ਗਯਾਨ ਸਮੇਂ
ਸਭਜ਼ਾਦੇ ਮਿਟ ਕੇ ਹਰਾਮਜ਼ਾਦੇ ਹੋ ਰਹੇ।

ਕੂਰ ਭਯੋ ਕੁੰਵਰ ਮਜੂਰ ਭਏ ਮਾਲਦਾਰ
ਸੂਰ ਭਏ ਗੁਪਤ ਅਸੂਰ ਭਯੇ ਜਬਰੇ।
ਦਾਤਾ ਭਏ ਕ੍ਰਿਪਨ ਅਦਾਤਾ ਕਹੈ ਦਾਤਾ ਹਮ
ਧਨੀ ਭਏ ਨਿਧਨ ਨਿਧਨ ਭਯੇ ਗਬਰੇ।
ਸਾਚਨ ਕੀ ਬਾਤਨ ਪਤਯਾਤ ਕੋਊ ਜਗ ਮਾਂਝ

ਰਾਜ ਦਰਬਾਰਨ ਬੁਲੈਂਯੇ ਲੋਗ ਲਬਰੇ।

ਭਨਤ ਪ੍ਰਬੀਨ ਅਬ ਛੀਨ ਭਈ ਹਿੰਮਤ

ਸੋ ਕਲਿਜੁਗ ਅਦਲ ਬਦਲ ਡਾਰੇ ਸਗਰੇ।

ਹਨੂਮਾਨ ਨੇ ਬਾਲਮੀਕੀ ਰਮਾਇਣ ਅਨੁਸਾਰ ਕਿਹਾ ਹੈ :

''ਜਦ ਕਲਿਜੁਗ ਦਾ ਪ੍ਰਭਾ ਹੋਇਆ ਤਾਂ ਭਲਾਈ ਕੇਵਲ ਚੌਥਾ ਹਿੱਸਾ ਹੀ ਰਹਿ ਗਈ। ਵੇਦ ਸ਼ਾਸਤ੍ਰ ਦੇ ਨੇਕ, ਨੇਕੀ ਦੇ ਕੰਮ ਅਤੇ ਯਗ ਹੋਮ ਆਦਿਕ ਸਭ ਬੰਦ ਹੋ ਗਏ। ਮੁਸੀਬਤਾਂ, ਰੋਗ, ਥਕਾਣ, ਕ੍ਰੋਧ, ਸੰਤਾਪ, ਭੁੱਖ ਅਤੇ ਡਰ ਨੇ ਆ ਕੇ ਲੋਕਾਂ ਨੂੰ ਬਚਾਉਣ ਲਈ ਸਤਿਗੁਰੂ ਨੂੰ, ਸਾਨੂੰ ਸਿੱਧੇ ਰਾਹ ਪਾਉਣ ਦੀ ਲੋੜ ਹੈ। ਇਸ ਲਈ ਨਹੀਂ ਕਿ ਉਸ ਨੂੰ ਸਾਡੇ ਬਿਨਾਂ ਸਿੱਖ ਨਹੀਂ ਮਿਲਦੇ। ਗੁਰੂ ਤਾਂ ਸਿੱਖ ਬਣਾ ਲੈਂਦਾ ਹੈ। ਹਾਂ ਸਿੱਖ, ਗੁਰੂ ਨਹੀਂ ਬਣਾ ਸਕਦੇ। ਇਸ ਲਈ ਕਿ ਜੇ ਅਸੀਂ ਅਲਪਗ ਹਾਂ, ਉਹ ਸਰਬਗ ਹੈ। ਉਸਨੇ ਸਾਨੂੰ ਬਾਂਹ ਪਕੜ ਕੇ ਕੱਢਣਾ ਹੀ ਹੈ। ਕਿਉਂਕਿ, ''ਕਲਿਜੁਗੁ ਉਧਾਰਿਆ ਗੁਰਦੇਵ''।

ਉਸ ਦੇ ਉਧਾਰ ਕਰਨ ਦੀ ਸੰਭਾਨਾ ਤਾਂ ਹੀ ਸੌਖੀ ਹੈ ਜੇ ਅਸੀਂ ਸਤਿਗੁਰੂ ਸੱਚੇ ਪਾਤਸ਼ਾਹ ਦੇ ਬਚਨਾਮ੍ਰਿਤਾਂ ਲਈ ਆਪਣਾ ਮਨ-ਬੁਧੀ ਦਾ ਗਲਾਸ ਸਿੱਧਾ ਰੱਖਾਂਗੇ, ਪੁੱਠਾ ਨਹੀਂ। ਉਹਨਾਂ ਬਚਨਾਂ ਨੂੰ ਗ੍ਰਹਿਣ ਕਰਾਂਗੇ। ਆਪਣੇ ਅੰਦਰੋਂ ਮੰਦਾ ਵੇਖਣ ਸੁਣਨ, ਬੋਲਣ ਦਾ ਮਾਦਾ ਕੱਢਾਂਗੇ ਅਤੇ ਭੜਕਾਊ ਫ਼ਿਲਮਾਂ, ਉਕਸਾਊ ਟੀ.ਵੀ.ਸੀਰੀਅਲਾਂ ਤੇ ਅਸ਼ਲੀਲ ਚਿੱਤਰਾਂ-ਲਿਖਤਾਂ ਨੂੰ ਵੇਖਣ ਪੜ੍ਹਨ ਸੁਣਨ ਦੀ ਥਾਂ ਸੱਚਾ ਸੁੱਚਾ ਸਾਹਿਤ ਪੜ੍ਹਾਂਗੇ, ਸੁਣਾਂਗੇ। ਇਸ ਨਿਸ਼ਾਨੇ ਨਾਲ ਕਿ ਦ੍ਰਿੜ੍ਹਤਾ ਨਾਲ ਕਲਿਜੁਗ ਦੇ ਪ੍ਰਭਾਵ ਤੋਂ ਬਚਣਾ ਹੈ, ਸਤਿਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨੀਆਂ ਹਨ, ਆਪਣੇ ਟੁੱਟਦੇ ਘਰਾਂ ਨੂੰ ਬਚਾ ਕੇ ਸੁਖ ਲੈਣਾ ਹੈ। ਹੋਰਾਂ ਲਈ ਮਿਸਾਲ ਪੇਸ਼ ਕਰਨੀ ਹੈ, ਵਾਸਤੇ ਸਦਾ ਕਾਰਜਸ਼ੀਲ ਰਹਿਣ ਦੀ ਲੋੜ ਹੈ।

# ਵੈਸਾਖੁ ਸੁਹਾਵਾ ਤਾਂ ਲਗੈ

ਵਸਾਖ ਦਾ ਮਹੀਨਾ ਪ੍ਰਕਿਰਤੀ ਨੂੰ ਮਾਨਣ ਵਾਲੇ ਮਨੁੱਖਾਂ ਲਈ ਉਤਮ ਮਹੀਨਾ ਹੈ। ਇਸ ਮਹੀਨੇ ਵਿਚ ਮਨੁੱਖ ਰਾਹੀਂ ਧਰਤੀ ਉਤੇ ਬਨਸਪਤੀ ਤੇ ਫਸਲ ਦੀ ਪੈਦਾਵਾਰ, ਉਸਦੀ ਪਾਲਣਾ ਤੇ ਉਸਦੀ ਸੰਭਾਲ ਕਰਨ ਦਾ ਫਲ ਸਪਸ਼ਟ ਦ੍ਰਿਸ਼ਟੀਗੋਚਰ ਹੁੰਦਾ ਹੈ। ਮਨੁੱਖ ਦੀ ਅੰਦਰਲੀ ਪ੍ਰਕਿਰਤੀ ਨੂੰ ਵੀ ਇਸ ਹਰੇ ਭਰੇ ਜਗਤ ਨਾਲ ਜੋੜੀ ਰੱਖਣ ਵਾਸਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੋਲੇ ਤੇ ਉਪਦੇਸ਼ ਦਿੱਤਾ ਕਿ ਸਾਧ ਸੰਗਤ ਹੋਲੇ ਤੇ ਆਏ ਤਾਂ ਅਕਾਲ ਪੁਰਖ ਦਾ ਸਿਮਰਨ ਕਰਦੀ ਹੋਈ ਆਏ ਤੇ ਜਦੋਂ ਵਾਪਸ ਜਾਏ ਤਾਂ ਵੀ ਸੰਗਤ ਦੀ ਰਸਨਾ ਨਾਮ ਹੀ ਜਪਦੀ ਰਹੇ। ਮੇਲੇ ਦੇ ਦਿਨਾਂ ਵਿਚ ਤਾਂ ਸਹਿਜੇ ਹੀ ਉਥੋਂ ਦਾ ਵਾਤਾਵਰਨ ਹੀ ਨਾਮ ਜਪਣ ਲਈ ਪ੍ਰੇਰਿਤ ਕਰਦਾ ਰਹਿੰਦਾ ਹੈ।

ਨਾਮ ਜਪਣ ਨਾਲ ਮਨੁੱਖ ਦੀ ਬਿਰਤੀ ਕੁਦਰਤ ਜਾਂ ਪ੍ਰਕਿਰਤੀ ਰਾਹੀਂ ਉਸਦੇ ਕਰਤੇ ਪ੍ਰਤੀ ਵੀ ਸ਼ੁਕਰਾਨੇ ਵਜੋਂ ਜੁੜਦੀ ਹੈ।

ਵਸਾਖੀ ਤੇ ਮਨੁੱਖ ਨੂੰ ਸਹਿਜੇ ਹੀ ਕੁਦਰਤ ਤੋਂ ਜੋ ਮਿਲਦਾ ਹੈ ਅਤੇ ਪੰਜਾਬੀ ਦਾ ਕਵੀ ਧਨੀ ਰਾਮ ਚਾਤ੍ਰਿਕ ਉਸ ਵਿਚੋਂ ਕੁਝ ਅਨਾਜਾਂ, ਫਲਾਂ, ਫੁੱਲਾਂ ਦੇ ਨਾਂ ਗਿਣਦਾ ਹੈ, ਚਾਤ੍ਰਿਕ ਦਾ ਕਹਿਣਾ ਹੈ ਕਿ ਇਸ ਸਮੇਂ ਕਣਕਾਂ ਪੱਕ ਗਈਆਂ ਹਨ, ਲੁਕਾਠ ਵਿਚ ਰਸ ਭਰ ਗਿਆ ਹੈ। ਗੁਲਾਬ ਆਪਣੀ ਕੰਡਿਆਲੀ ਟਾਹਣੀ ਉਤੇ ਹੀ ਖਿੜਿਆ ਹੋਇਆ ਹੈ। ਅੰਬਾਂ ਦੇ ਰੁੱਖਾਂ ਉਤੇ ਬੂਰ ਲੱਗਾ ਹੋਇਆ ਹੈ ਜਿਹੜਾ ਫਲ ਲੱਗਣ ਵੱਲ ਸੰਕੇਤ ਕਰਦਾ ਹੈ। ਪ੍ਰਕਿਰਤੀ ਦੇ ਨਿਯਮ 'ਨਿਵੈ ਸੁ ਗਉਰਾ ਹੋਇ' ਅਨੁਸਾਰ ਬੇਰਾਂ ਨਾਲ ਲੱਦੀਆਂ ਬੇਰੀਆਂ ਦੀਆਂ ਟਾਹਣੀਆਂ ਝੁਕੀਆਂ ਹੋਈਆਂ ਹਨ। ਇਹ ਸਾਰਾ ਰੱਬ ਦੀ ਸੁਵੱਲੀ ਨਿਗਾਹ ਕਰਕੇ ਹਨ।

ਗੁਰੂ ਨਾਨਕ ਦੇਵ ਜੀ ਨੇ ਵੀ ਤੁਖਾਰੀ ਰਾਗ ਵਿਚ ਲਿਖਿਆ ਹੈ :

**ਵੈਸਾਖੁ ਭਲਾ ਸਾਖਾ ਵੇਸ ਕਰੇ।**

ਅਤੇ ਇਸ ਕੁਦਰਤ ਦੇ ਸ਼ਿੰਗਾਰ ਦਾ ਮਨੁੱਖੀ ਮਨ 'ਤੇ ਚੰਗਾ ਜਾਂ ਮਾੜਾ ਕਿਸੇ ਵੀ ਤਰ੍ਹਾਂ ਦਾ ਅਸਰ ਹੋ ਸਕਦਾ ਹੈ। ਮਨ ਹੀ ਨਹੀਂ ਸਮੁੱਚੇ ਜੀਵ ਦੀ ਆਤਮਾ ਤੇ ਵੀ ਜਿਹੜੀ ਉਸ ਪਰਮ ਪਿਤਾ-ਪ੍ਰਮਾਤਮਾ ਤੋਂ ਵਿਛੁੜੀ ਹੋਈ ਹੈ, ਪਰ ਗੱਲ ਅਹਿਸਾਸ ਕਰਨ ਦੀ ਹੈ।

ਇਸ ਵਿਛੁੜੀ ਹੋਈ ਜੀਵ ਆਤਮਾ ਨੂੰ ਇਸ ਮਹੀਨੇ ਵਿਚ ਧੀਰਜ ਮਿਲਦਾ ਹੈ ਜਾਂ ਨਹੀਂ ਜੇ ਨਹੀਂ ਮਿਲਦਾ ਤਾਂ ਕਿਸ ਤਰ੍ਹਾਂ ਦੀ ਆਤਮਾ ਨੂੰ ? ਇਸ ਬਾਰੇ ਗੁਰੂ ਅਰਜਨ ਦੇਵ ਜੀ ਆਪਣੀ ਬਾਣੀ ਵਿਚ ਵਸਾਖ ਦੇ ਮਹੀਨੇ ਨਾਲ ਜੋੜਕੇ ਸਮਝਾਉਂਦੇ ਹਨ ਕਿ ਜਿਨ੍ਹਾਂ ਆਤਮਾਵਾਂ ਨੂੰ ਆਪਣੇ ਪਤੀ ਪ੍ਰਮੇਸ਼ਵਰ ਤੋਂ ਵਿਛੜੇ ਰਹਿਣਾ ਪੈ ਰਿਹਾ ਹੈ, ਉਹ ਧੀਰਜਵਾਨ ਨਹੀਂ ਰਹਿ ਸਕਦੀਆਂ। ਉਹ ਵਿਯੋਗਣ ਇਸਤਰੀਆਂ ਵਾਂਗ ਸਬਰ ਨਹੀਂ ਕਰ ਸਕਦੀਆਂ, ਕਿਉਂਕਿ ਜੇ ਉਹ ਆਪਣੇ ਹਰੀ ਰੂਪੀ ਕੰਤ ਨੂੰ ਵਿਸਾਰ ਛੱਡਣਗੀਆਂ ਤਾਂ ਉਹ ਸੰਸਾਰ ਤੇ ਛਲ ਰੂਪ ਮਾਇਆ ਵਿਚ ਫਸ ਜਾਣਗੀਆਂ। ਜਿਹਨਾਂ ਨੇ ਆਪਣੀ ਸੁਰਤ ਉਸ ਕੰਤ ਨਾਲ ਜੋੜ ਲਈ ਹੈ, ਮਾਇਆ ਜਾਲ ਵਿਚ ਨਹੀਂ ਫਸੇ, ਉਹਨਾਂ ਦੀ

ਅਵਸਥਾ ਹੋਰ ਹੈ।

ਸਮੁੱਚਾ ਸੰਸਾਰ ਆਮ ਮਨੁੱਖ ਨੂੰ ਮੋਹ ਮਾਇਆ, ਇੰਦ੍ਰਿਆਵੀ ਸੁਖ ਤੇ ਪੰਜ ਵਿਕਾਰਾਂ ਦੇ ਚੱਕਰਾਂ ਵਿਚ ਫਸਾਈ ਰੱਖਦਾ ਹੈ। ਸੋ ਉਸਦੀ ਦੌੜ ਵੱਧ ਤੋਂ ਵੱਧ ਸੁਖ ਸੁਵਿਧਾ ਹੀ ਨਹੀਂ ਸਗੋਂ ਐਸ਼ ਆਰਾਮ ਪ੍ਰਾਪਤ ਕਰਨ ਵੱਲ ਲੱਗੀ ਰਹਿੰਦੀ ਹੈ। ਕਈ ਵਾਰ ਤਾਂ ਉਹ ਆਪਣੇ ਸੁਖ ਪ੍ਰਾਪਤ ਕਰਨ ਲਈ ਦੂਜੇ ਨੂੰ ਦੁਖੀ ਕਰਨ ਵਿਚ ਵੀ ਦਰੇਗ ਨਹੀਂ ਕਰਦਾ ਤੇ ਆਪਣੇ ਆਪ ਨੂੰ ਠੀਕ ਸਮਝਦਾ ਹੈ। ਬਾਲਮੀਕ ਵਰਗਾ ਡਾਕੇ ਮਾਰ ਕੇ ਵੀ ਸਮਝਦਾ ਹੈ ਕਿ ਉਹ ਚੰਗੇ ਕਰਮ ਕਰ ਰਿਹਾ ਹੈ। ਭਲਾ ਕਰ ਰਿਹਾ ਹੈ। ਆਪਣੇ ਫ਼ਰਜ਼ ਦੀ ਪਾਲਣਾ ਕ੍ਰਰ ਰਿਹਾ ਹੈ। ਉਹ ਇਹ ਚੇਤਾ ਹੀ ਭੁੱਲ ਜਾਂਦਾ ਹੈ ਕਿ ਨਾ ਕਿਸੇ ਪੁੱਤਰ ਨੇ, ਨਾ ਕਿਸੇ ਇਸਤਰੀ ਨੇ, ਨਾ ਕਿਸੇ ਧਨ ਪਦਾਰਥ ਨੇ ਉਸ ਦੇ ਨਾਲ ਜਾਣਾ ਹੈ। ਇਸ ਦੀ ਥਾਂ ਉਤੇ ਉਸ ਅਵਨਾਸ਼ੀ ਨੇ ਉਸਦੇ ਨਾਲ ਰਹਿਣਾ ਹੈ। ਬਾਲਮੀਕ ਵਰਗਿਆਂ ਦੀ ਦੁਨੀਆਂ ਇਸ ਸੰਸਾਰ ਦੇ ਝੂਠੇ ਮੋਹ ਮਾਇਆ ਦੇ ਜਾਲ ਵਿਚ ਪੂਰੀ ਤਰ੍ਹਾਂ ਨਾਲ ਗਰੱਸੀ ਹੋਈ ਹੈ। ਉਹ ਤਾਂ ਸੋਝੀ ਆਉਣ ਅਤੇ ਗਿਆਨ ਪ੍ਰਾਪਤ ਹੋਣ ਨਾਲ, ਤਪੱਸਿਆ ਕਰਕੇ ਮਹਾਂਰਿਸ਼ੀ ਬਣ ਗਿਆ ਪਰ ਰਾਹੋਂ ਭਟਕੇ ਜੀਵ ਨੂੰ ਕੋਈ ਸੁਰਤ ਨਹੀਂ ਕਿ ਆਪਣੇ ਆਪ ਨੂੰ ਇਸ ਵਿਚੋਂ ਕਿਵੇਂ ਕੱਢਣਾ ਹੈ।

ਅੱਗੇ ਕੁਝ ਵੀ ਨਾਲ ਨਹੀਂ ਜਾਂਦਾ ਸਗੋਂ ਜੀਵ ਲਈ ਇਹ ਵੀ ਚੇਤੇ ਰੱਖਣ ਦੀ ਲੋੜ ਹੈ ਕਿ ਉਥੇ ਹਰੀ ਦਾ ਨਾਮ ਹੀ ਸਹਾਈ ਹੁੰਦਾ ਹੈ ਅਤੇ ਉਸ ਹਰੀ ਦੇ ਨਾਂ ਤੋਂ ਬਿਨਾਂ ਇਸ ਜੀਵ ਕੋਲੋਂ ਸਭ ਕੁਝ ਖੋਹ ਲਿਆ ਜਾਂਦਾ ਹੈ। ਇਸੇ ਕਰਕੇ ਪੰਜਵੇਂ ਪਾਤਸ਼ਾਹ ਜੀ ਅਗੇ ਉਪਦੇਸ਼ ਕਰਦੇ ਹਨ ਕਿ ਜਿਹੜਾ ਮਨੁੱਖ ਅਕਾਲ ਪੁਰਖ ਦਾ ਨਾਂ ਭੁੱਲਦਾ ਹੈ, ਯਾਦ ਨਹੀਂ ਰੱਖਦਾ ਤਾਂ ਉਸਨੂੰ ਵਿਗੋਚਾ ਹੁੰਦਾ ਹੈ। ਉਹ ਮਨੁੱਖ ਖ਼ਰਾਬ ਹੁੰਦਾ ਹੈ। ਕਿਉਂਕਿ ਕੋਈ ਹੋਰ ਚੀਜ਼ ਨਾਮ ਦਾ ਬਦਲ ਨਹੀਂ ਹੋ ਸਕਦੀ। ਸ਼ੁਹਰਤ ਵੀ ਉਹਨਾਂ ਉਤਮ ਪੁਰਖਾਂ ਦੀ ਫੈਲਦੀ ਹੈ ਜਿਹੜੇ ਉਸ ਪਰਮ ਪਿਤਾ-ਪਰਮਾਤਮਾ ਦੀ ਮਹਿਮਾ ਨੂੰ ਸਮਝਦੇ ਹਨ ਅਤੇ ਉਸਦੇ ਚਰਨਾਂ ਨਾਲ ਜੁੜਦੇ ਹਨ। ਸਤਿਗੁਰੂ ਸੱਚੇ ਪਾਤਸ਼ਾਹ ਜੀ ਉਸ ਅਕਾਲ ਪੁਰਖ ਅੱਗੇ ਬੇਨਤੀ ਕਰਦੇ ਹਨ ਕਿ ਹੇ ! ਅਕਾਲ ਪੁਰਖ ! ਤੁਸੀਂ ਕਿਰਪਾ ਕਰੋ, ਤੁਹਾਡੇ ਨਾਲ ਪ੍ਰਤੱਖ ਮੇਲ ਹੋ ਜਾਏ।

ਅਸਲ ਵਿਚ ਮਨੁੱਖੀ ਜੀਵਨ ਦੀ ਸਮੁੱਚੀ ਯਾਤਰਾ, ਆਤਮਾ ਪਰਮਾਤਮਾ ਦੇ ਮੇਲ ਦੀ ਯਾਤਰਾ ਹੈ। ਸਮੁੱਚਾ ਅਧਿਆਤਮਕ ਗਿਆਨ ਤੇ ਅਮਲ ਇਸ ਗੱਲ ਦੀ ਹੀ ਸੋਝੀ ਦੇਂਦਾ ਹੈ ਕਿ ਉਹ ਮੇਲ ਕਿਉਂ ਜ਼ਰੂਰੀ ਹੈ ਤੇ ਕਿਵੇਂ ਹੋ ਸਕਦਾ ਹੈ, ਕਿਉਂਕਿ ਉਸਤੋਂ ਬਿਨਾਂ ਇਸ ਆਤਮਾ ਦਾ ਮੁੱਲ ਹੀ ਕੋਈ ਨਹੀਂ।

ਗੁਰੂ ਨਾਨਕ ਦੇਵ ਜੀ ਨੇ ਜੀਵ ਦੀ ਪ੍ਰਭੂ ਨੂੰ ਮਿਲਣ ਦੀ ਯਾਤਰਾ ਨੂੰ ਵੈਸਾਖ ਦੇ ਮਹੀਨੇ ਵਿਚ ਸੁਖੈਨ ਕਰਨ ਦਾ ਰਸਤਾ ਵੀ ਦਸਿਆ ਹੈ। ਉਹ ਰਸਤਾ ਹੈ ਸੁਰਤਿ ਨੂੰ ਸ਼ਬਦ ਵਿਚ ਜੋੜਨਾ।

ਇਸ ਮਹੀਨੇ ਦਾ ਸਮੁੱਚਾ ਸੁੱਖ ਵੀ ਤਾਂ ਹੀ ਹੈ ਜੇ ਉਸ ਹਰੀ ਰੂਪੀ ਸੰਤ ਨਾਲ ਮਿਲਾਪ ਹੋ ਜਾਵੇ। ਇਸ ਕਰਕੇ ਜੀਵ ਨੂੰ ਨਾਮ ਜਪਣਾ ਚਾਹੀਦਾ ਹੈ ਅਤੇ ਸਦਾ ਆਪਣੀ ਸਹੀ ਸੇਧੇ ਤੁਰਿਆ ਜਾਣਾ ਚਾਹੀਦਾ ਹੈ ਤਾਂ ਕਿ ਉਹ ਪ੍ਰਭੂ ਦੇ ਮਿਲਾਪ ਦੀ ਮੰਜ਼ਿਲ ਨੂੰ ਹਾਸਲ ਕਰ ਸਕੇ।

# ਉਪਦੇਸ ਕਰੇ ਗੁਰ ਸਤਿਗੁਰੁ ਪੂਰਾ

ਇੱਕ ਦਿਨ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਕੀਰਤਨ ਸਮੇਂ ਦਰਸ਼ਨ ਦੇ ਰਹੇ ਸਨ। ਆਪ ਜੀ ਨੇ ਬਚਨ ਕਰਨ ਲਈ ਮਾਈਕ ਆਪ ਜੀ ਦੇ ਅੱਗੇ ਕਰਨ ਦਾ ਇਸ਼ਾਰਾ ਕੀਤਾ। ਸੰਗਤ ਆਪ ਜੀ ਦਾ ਬਚਨ ਉਪਦੇਸ਼ ਸੁਣਨ ਲਈ ਸਾਵਧਾਨ ਹੋ ਬੈਠੀ। ਸਤਿਗੁਰੂ ਜੀ ਨੇ ਚੰਦ ਸ਼ਬਦਾਂ ਵਿਚ ਸੰਗਤ ਨੂੰ ਪੁਛਿਆ, ਇੱਕ ਘੰਟਾ ਨਾਮ ਸਿਮਰਨ ਕਰਨ ਵਾਲੇ ਕਿਹੜੇ ਕਿਹੜੇ ਹਨ? ਜਿਹੜੇ ਰੋਜ਼ਾਨਾ ਨਾਮ ਸਿਮਰਨ ਨਹੀਂ ਕਰਦੇ ਹੋਣਗੇ ਉਹਨਾਂ ਦਾ ਉਹਲਾ ਰੱਖਦੇ ਹੋਏ ਆਪ ਨੇ ਉਪਦੇਸ਼ ਦਿੱਤਾ, ''ਜਿਹੜੇ ਨਾਮ ਸਿਮਰਨ ਕਰਦੇ ਹੋ, ਦੂਜਿਆਂ ਨੂੰ ਆਖਿਆ ਕਰੋ ਨਾਮ ਸਿਮਰਨ ਕੀਤਾ ਕਰਨ। ਉਹਨਾਂ ਨੂੰ ਟੈਲੀਫ਼ੋਨ ਕਰਕੇ ਪੁਛਿਆ ਕਰੋ। ਉਦਮ ਦਿਆ ਕਰੋ।''

ਬਾਣੀ ਦਾ ਕੀਰਤਨ ਵੀ ਹੋਇਆ ਸੀ ਤੇ ਸਤਿਗੁਰੂ ਜੀ ਵਲੋਂ ਭਜਨ ਕਰਨ ਦਾ ਉਪਦੇਸ਼ ਵੀ ਦਿੱਤਾ ਗਿਆ। ਆਪ, ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਜਿਹਨਾਂ ਨੇ ਬਸੰਤ ਸਮੇਂ ਪ੍ਰਗਟ ਹੋ ਕੇ ਇਸ ਨੂੰ ਸੁਹਾਵਨਾ ਕੀਤਾ ਸੀ, ਦੀ ਸਿੱਖਿਆ ਨੂੰ ਦ੍ਰਿੜ੍ਹਾ ਰਹੇ ਸਨ।

ਸਤਿਗੁਰੂ ਰਾਮ ਸਿੰਘ ਜੀ ਨੂੰ ਸਤਿਗੁਰੂ ਬਾਲਕ ਸਿੰਘ ਜੀ ਨੇ 1841 ਈ: ਵਿਚ ਭਜਨ ਦਿੱਤਾ ਅਤੇ ਗੁਰਗੱਦੀ ਦਿੱਤੀ। ਇਸ ਯੁਗ ਵਿਚ ਚੁਅਖਰੇ ਜਾਪ ਦੀ ਮਹਾਨਤਾ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਿਮਰਨ ਕਰਨ ਬਾਰੇ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

ਏਹੀ ਕਲੀ ਕਾਲ ਕੀ ਕਰਾਲਤਾ ਕੁਚਾਲਤਾ ਕੋ
ਗਾਲਤਾ ਹੈ, ਟਾਲਤਾ ਚੁਰਾਸੀ ਜੋਨਿ ਆਇ ਕੈ।
ਏਸ ਹੀ ਭਜਨ ਮਾਂਹਿ ਰਾਮ ਸਿੰਘ ਸ-ਉਛਾਹਿ,
ਲਾਈ ਲਿਵ ਅਧਿਕਾਇ ਰਸਨਾ ਹਿਲਾਇ ਕੈ।

(ਪੰਥ ਪ੍ਰਕਾਸ਼)

ਰਸਨਾ ਹਿਲਾ ਕੇ ਭਜਨ ਕਰਨ ਦਾ ਸਿੱਟਾ ਇਹ ਨਿਕਲਿਆ :
ਜੀਹ ਨਾਮ ਜਪ ਮਾਂਹਿ, ਤਨ ਤਾਯੋ ਤਪ ਮਾਂਹਿ,
ਮਨ ਮਹਿਬੂਬ ਮਾਂਹਿ, ਖ਼ੂਬ ਰਖਯੋ ਗਹਿ ਹੈ।

(ਗਿਆਨੀ ਗਿਆਨ ਸਿੰਘ)

ਸਤਿਗੁਰੂ ਜੀ ਤਪ ਸਾਧਨਾ ਕਰਕੇ, ਨਾਮ ਦਾ ਛੱਟਾ ਦੇਣ ਲੱਗੇ। ਉਹ ਸਦਾਚਾਰ ਤੇ ਸਦ ਵਿਹਾਰ ਦੀ ਸਿਖਿਆ ਦੇਣ ਲੱਗੇ। ਉਹਨਾਂ ਦੇ ਉਪਦੇਸ਼ ਨੇ ਸਿੱਖਾਂ ਨੂੰ ਐਸਾ ਪ੍ਰਭਾਵਤ ਕੀਤਾ ਕਿ ਸਿੱਖੀ ਰਹਿਤ ਮਰਯਾਦਾ ਤੋਂ ਦੂਰ ਜਾ ਚੁੱਕੇ ਸਿੱਖ ਫੇਰ ਰਾਮ ਕਾਰ ਵਿਚ ਆ ਗਏ। ਉਹਨਾਂ ਨੇ ਤਾਮਸਿਕ ਮਾਸਾਹਾਰੀ ਖਾਣਾ ਤੇ ਨਸ਼ਿਆ ਵਲੋਂ ਮੂੰਹ ਮੋੜ ਲਿਆ ਤੇ ਅੰਮ੍ਰਿਤ ਛਕ ਲਿਆ। ਇਸ ਤਬਦੀਲੀ ਨੂੰ ਆਪ ਜੀ ਦੇ ਸਮਕਾਲੀ ਇਤਿਹਾਸਕਾਰ ਗਿਆਨੀ ਗਿਆਨ ਦੀ ਰਚਨਾ ਵਿਚੋਂ ਇੰਜ ਵਾਚਿਆ ਜਾ ਸਕਦਾ ਹੈ :

ਪਾਇ ਏਹ ਹੁਕਮ ਪ੍ਰੇਮਸ ਕਾ ਬਿਸੇਸ ਫਿਰ,
ਰਾਮ ਮਿਰਗੇਸ ਉਪਦੇਸ ਦੈਨ ਲਾਗਿਓ।
ਹੁੱਕੇ ਛੁਡਵਾਏ ਰਖਵਾਏ ਕੇਸ ਮੋਨਯੋਂ ਕੋ,
ਸੁਧਾ ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ।
ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,
ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।
ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਜਾਰੀ,
ਠਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ।

(ਪੰਥ ਪ੍ਰਕਾਸ਼)

ਸਤਿਗੁਰੂ ਜੀ ਨੇ ਵੱਧ ਰਹੇ ਸਿੰਘ ਪੰਥ ਨੂੰ ਸਮਾਜਕ ਕੁਰੀਤੀਆਂ ਵਲੋਂ ਹੋੜਿਆ, ਦੇਸ਼ ਭਗਤੀ ਵੱਲ ਜੋੜਿਆ, ਵਿਦੇਸ਼ੀ ਵਸਤਾਂ ਦੀ ਵਰਤੋਂ ਵਲੋਂ ਮੋੜਿਆ। ਇਸ ਨਾਲ ਬਰਤਾਨਵੀ ਹਾਕਮ ਪ੍ਰੇਸ਼ਾਨ ਹੋਏ। ਉਹਨਾਂ ਦੇ ਗੁਮਾਸ਼ਤੇ ਵੀ ਦੁਖੀ ਹੋਏ। 1863 ਈ: ਵਿਚ ਖੋਟੇ ਪਿੰਡ ਅਨੰਦ ਮਰਯਾਦਾ ਸ਼ੁਰੂ ਕਰਨ ਪਿੱਛੋਂ ਸਤਿਗੁਰੂ ਜੀ ਨੂੰ ਪੁਲਿਸ ਨਿਗਰਾਨੀ ਹੇਠ ਸ੍ਰੀ ਭੈਣੀ ਸਾਹਿਬ ਪਹੁੰਚਾ ਕੇ ਨਜ਼ਰਬੰਦ ਕਰ ਦਿੱਤਾ ਗਿਆ।

ਸਤਿਗੁਰੂ ਜੀ ਨੇ ਸਮੂਹ ਸਾਧ ਸੰਗਤ ਦੇ ਭਲੇ ਲਈ ਰਹਿਤਨਾਮਾ ਜਾਰੀ ਕੀਤਾ, ਜਿਸ ਵਿਚ ਨਾਮ ਸਿਮਰਨ ਬਾਰੇ ਵਿਸ਼ੇਸ਼ ਤੌਰ 'ਤੇ ਦਰਜ ਕੀਤਾ :

- **ਭਜਨ ਅੱਠੇ ਪਹਿਰ ਕਰਨਾ ਗੁਰੂ ਸੱਚੇ ਦਾ'**
- **ਜੇ ਕੋਈ ਭਜਨੁ, ਪੁਛਕੇ ਨਾ ਕਰੂਗਾ, ਉਹਦਾ ਮੂੰਹ ਦੂਹੀ ਜਹਾਨੀ ਕਾਲਾ ਹੋਊਗਾ।**

ਭਗਤੀ ਲਈ ਭੈ ਵੀ ਜ਼ਰੂਰੀ ਹੈ, ਤਾਂ ਹੀ ਉਹਨਾਂ ਨੇ ਭਗਤੀ ਕਰਨ ਦਾ ਭੈ ਦਿੱਤਾ। ਤੀਸਰੇ ਪਾਤਸ਼ਾਹ ਨੇ ਫ਼ੁਰਮਾਇਆ ਹੈ :

**ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ।।**
**ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ।।**

ਸਤਿਗੁਰੂ ਰਾਮ ਸਿੰਘ ਜੀ ਦਾ ਭਾਰਤੀਆਂ ਦਾ ਜਨਮ ਸਵਾਰਨ, ਉਹਨਾਂ ਅੰਦਰ ਦੇਸ਼ ਭਗਤੀ ਦੀ ਭਾਵਨਾ ਪੈਦਾ ਕਰਨ ਤੇ ਵਿਦੇਸ਼ੀ ਹਾਕਮਾਂ ਤੋਂ ਆਪਣਾ ਦੇਸ਼ ਅਜ਼ਾਦ ਕਰਵਾਉਣ ਦਾ ਪ੍ਰੋਗਰਾਮ ਅੰਗਰੇਜ਼ਾਂ ਨੂੰ ਰੜਕਣ ਲੱਗਾ। ਉਹਨਾਂ ਨੇ ਮਲੇਰ ਕੋਟਲੇ ਦੇ ਸ਼ਹੀਦੀ ਸਾਕੇ ਸਮੇਂ 18 ਜਨਵਰੀ, 1872 ਈ: ਨੂੰ ਆਪ ਨੂੰ ਜਲਾਵਤਨ ਕਰ ਦਿੱਤਾ। ਆਪਨੂੰ ਪਹਿਲਾਂ ਰੰਗੂਨ ਵਿੱਚ ਨਜ਼ਰਬੰਦ ਕੀਤਾ ਗਿਆ। ਉਥੇ ਆਪ ਨੇ ਸਰਕਾਰ ਕੋਲੋਂ ਦੋ ਪੋਥੀਆਂ ਦੀ ਮੰਗ ਕੀਤੀ ਤਾਂ ਕਿ ਬਾਣੀ ਪੜ੍ਹਨ ਦਾ ਨਿਤਨੇਮ ਜਾਰੀ ਰਹੇ। ਨਾਮ ਜਪਣ ਦਾ ਨਿੱਤਨੇਮ ਤਾਂ ਆਪ ਦਾ ਚੱਲ ਹੀ ਰਿਹਾ ਸੀ।

ਆਪ ਨੇ ਚੋਣਵੀਆਂ ਬਾਣੀਆਂ ਦੀਆਂ ਜਿਹੀਆਂ ਦੋ ਪੋਥੀਆਂ ਮੰਗੀਆਂ ਉਹਨਾਂ ਵਿਚੋਂ ਇਕ ਪੰਜ ਗ੍ਰੰਥੀ ਸੀ ਤੇ ਦੂਸਰੀ ਦਸ ਗ੍ਰੰਥੀ ਸੀ। ਸਰਕਾਰ ਨੇ ਬਚਿੱਤਰ ਨਾਟਕ ਕੱਢ ਕੇ ਦੋਵੇਂ ਪੋਥੀਆਂ ਆਪ ਤੱਕ ਪਹੁੰਚਾ ਦਿੱਤੀਆਂ।

ਕਈ ਸਾਲ ਤੱਕ ਨਾਮਧਾਰੀ ਸਿੱਖਾਂ ਨੂੰ ਆਪ ਦੇ ਨਜ਼ਰਬੰਦੀ ਦੇ ਟਿਕਾਣੇ ਦਾ ਪਤਾ ਨਾ ਲੱਗਾ। 13 ਜਨਵਰੀ, 1873 ਈ: ਦੀ ਸਤਿਗੁਰੂ ਹਰੀ ਸਿੰਘ ਜੀ ਦੀ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਦੀ ਅਰਜ਼ੀ ਸਰਕਾਰ ਨੇ ਰੱਦ ਕਰ ਦਿੱਤੀ।

1874 ਈ: ਵਿਚ ਰਾਏਪੁਰ ਵਾਸੀ ਸ੍ਰ: ਦਰਬਾਰਾ ਸਿੰਘ, ਪੁਲਿਸ ਸੁਪਰਿੰਟੈਂਡੈਂਟ ਜੇ.ਪੀ.ਵਾਰਬਟਨ ਕੋਲ ਕਿਸੇ ਕੰਮ ਗਿਆ। ਉਸ ਨੇ ਸਜਲ ਨੇਤਰੀ ਵਾਰਬਟਨ ਤੋਂ ਸਤਿਗੁਰੂ ਜੀ ਦਾ ਥਹੁ ਟਿਕਾਣਾ ਪੁੱਛਿਆ। ਉਸਨੇ ਤਾਂ ਨਾ ਦੱਸਿਆ ਪਰ ਉਸਦੀ ਮੇਮ ਪਸੀਜ ਗਈ। ਉਸਨੇ ਵੇਲਾ ਵੇਖ ਕੇ ਰੰਗੂਨ ਦਾ ਪਤਾ ਦੱਸ ਦਿੱਤਾ। ਸ੍ਰ: ਦਰਬਾਰਾ ਸਿੰਘ ਸਤਿਗੁਰੂ ਜੀ ਦੇ ਦਰਸ਼ਨ ਕਰ ਆਇਆ। ਫਿਰ ਕਈ ਹੋਰ ਸਿੱਖ ਵੀ ਆਪ ਜੀ ਦੇ ਦਰਸ਼ਨ ਕਰਨ ਵਿਚ ਸਫਲ ਹੋਏ। ਉਹ ਉਥੋਂ ਸਤਿਗੁਰੂ ਜੀ ਦੇ ਹੁਕਮਨਾਮੇ ਲਿਆਉਂਦੇ ਰਹੇ।

ਆਪਣੇ ਹੁਕਮਨਾਮਿਆਂ ਵਿਚ ਆਪ ਨੇ ਸੰਸਾਰਕ ਲੈਣ ਦੇਣ ਦੀਆਂ ਗੱਲਾਂ ਤੋਂ ਵੱਧ ਕੇ ਉੱਚੀ ਸੁੱਚੀ ਮਰਯਾਦਾ ਵਿਚ ਰਹਿਣ ਤੇ ਭਜਨ ਬੰਦਗੀ ਤੇ ਪੁੰਨ-ਦਾਨ ਕਰਨ ਦਾ ਉਪਦੇਸ਼ ਦਿੱਤਾ ਭਜਨ-ਬਾਣੀ ਕਰਨ ਬਾਰੇ ਪ੍ਰੇਰਨ ਲਈ ਆਪ ਨੇ ਏਥੋਂ ਤੱਕ ਲਿਖਿਆ :

- **ਮੇਰੇ ਤੇ ਸਰੀਰ ਕਰਕੇ ਭਾਮੇ ਕਿਤਨੀ ਦੂਰ ਰਹੇ ਪਰ ਜੇ ਭਜਨ ਬਾਣੀ ਕਰੇ ਤਕੜਾ ਹੋ ਕੇ, ਉਹ ਮੇਰੇ ਪਾਸ ਹੈ ਮੈਂ ਉਸਦੇ ਪਾਸ ਹਾਂ ਸਦਾ ਹੀ।**
- **ਬਿਨਾਂ ਭਜਨ ਬੰਦਗੀ ਜੋ ਮੇਰੇ ਪਾਸ ਭੀ ਭਾਮੇ ਰਹੇ ਰਾਤ ਦਿਨ, ਉਹ ਤਾਂ ਮੇਰੇ ਤੋਂ ਬਹੁਤ ਦੂਰ ਜਾਨਣਾ। ਨਾਲੇ ਪ੍ਰਮੇਸ਼ਰ ਤੋਂ ਵੀ ਦੂਰ ਜਾਨਣਾ।**

ਨਾਮ ਜਪਣ ਨਾਲ ਮਨ ਦਾ ਟਿਕਾਅ ਹੁੰਦਾ ਹੈ। ਭਟਕਣਾ ਦੂਰ ਹੁੰਦੀ ਹੈ ਅਤੇ ਤ੍ਰਿਸ਼ਨਾ ਅਗਨ ਬੱਝਦੀ ਹੈ। ਇਸ ਨਾਲ ਵਹਿਮਾਂ ਭਰਮਾਂ ਦਾ ਨਾਸ ਹੁੰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਫੁਰਮਾਉਂਦੇ ਹਨ :

**ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ।।**

**ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ।।**

ਜਦੋਂ ਤ੍ਰਿਸ਼ਨਾਂ ਨੱਸ ਜਾਂਦੀ ਹੈ ਤਾਂ ਸੰਤੋਖ ਆ ਜਾਂਦਾ ਹੈ। ਸੰਤੋਖ ਆਉਂਦਾ ਹੈ, ਕਮਾਈ ਵਿਚ ਬਰਕਤ ਪੈਂਦੀ ਹੈ, ਘੱਟ ਮਾਇਆ ਵੀ ਕਾਫੀ ਲੱਗਦੀ ਹੈ। ਜੇ ਮਾਇਆ ਕਾਫੀ ਲੱਗੇਗੀ ਤਾਂ ਪੁੰਨ ਦਾਨ ਕਰਨ ਨੂੰ ਜੀਅ ਕਰੇਗਾ। ਜਦ ਪੁੰਨ ਦਾਨ ਕਰਾਂਗੇ ਤਾਂ ਦੁਰਗਤੀ ਹੋਣ ਤੋਂ ਬਚਿਆ ਜਾ ਸਕੇਗਾ। ਸੋ ਜੇ ਭਜਨ ਬਾਣੀ ਵਲੋਂ ਮੂੰਹ ਮੋੜ ਲਈਏ ਤਾਂ ਰਿਜਕ ਵਿਚ ਵੀ ਬਰਕਤ ਨਹੀਂ ਪੈਂਦੀ। ਮਨੁੱਖ ਦਾ ਆਪਣਾ ਭਲਾ ਵੀ ਨਹੀਂ ਹੁੰਦਾ। ਇਸ ਭਲੇ ਖ਼ਾਤਰ ਹੀ ਸਤਿਗੁਰੂ ਜੀ ਨੇ ਆਪਣੇ ਇਕ ਹੁਕਮਨਾਮੇ ਵਿਚ ਲਿਖਿਆ ਹੈ :

**"ਭਜਨ ਬਾਣੀ ਤੋਂ ਬਿਨਾਂ ਭਾਮੇ ਕੋਈ ਕਿਤਨਾ ਕੰਮ ਕਰੇ, ਰਿਜਕ ਦਾ ਬਾਧਾ ਨਹੀਂ ਹੁੰਦਾ। ਜੇ ਰਿਜਕ ਬੀ ਹੈ ਕਿਸੇ ਪਾਸ ਬਹਤੁ ਓਧੀ ਨੀਤ ਨਹੀ ਭਟਕਦੀ। ਤ੍ਰਿਸ਼ਨਾਂ ਦੀ ਅੱਗ ਸਦਾ ਲੱਗੀ ਰਹਿੰਦੀ ਹੈ। ਪੁੰਨ ਦਾਨ ਵੀ ਨਹੀ ਹੋ ਸਕਦਾ। ਧਨ ਪਿਆ ਈ ਛੱਡ ਕੇ ਮਰ ਜਾਂਦਾ ਹੈ। ਦੁਰਗਤੀ ਕੋ ਪ੍ਰਾਪਤ ਹੋਇ ਜਾਂਦਾ ਹੈ ਬਿਨਾਂ ਭਜਨ ਪੁੰਨ ਦੇ।"**

ਇਕ ਹੋਰ ਹੁਕਮਨਾਮੇ ਵਿਚ ਆਪ ਭਜਨ ਕਰਨ ਲਈ ਇਸ ਤਰ੍ਹਾਂ ਉਪਦੇਸ

ਦਿੰਦੇ ਹਨ :

... **ਸਾਰਾ ਈ ਦੁਖ ਪ੍ਰਮੇਸ਼ਰ ਦੇ ਭਜਨ ਤੇ ਕਟਿ ਜਾਊਗਾ। ਗੁਰੂ ਜੀ ਦਾ ਹੁਕਮੁ ਜੋ ਸਰਬ ਰੋਗ ਕਾ ਅਉਖਦੁ ਨਾਮ ਹੈ। ਸੋ ਜੀ ਨਾਮ ਦਾ ਤੇ ਬਾਣੀ ਪੜ੍ਹਨ ਦਾ ਇਹੁ ਬਡਾ ਮਹਾਤਮੁ ਹੈ। ਸੋ ਸਵਾ ਪਹਿਰੁ ਰਾਤ ਤੇ ਪਹਿਰ ਤੇ ਉ__ਠ ਕੇ ਹਮੇਸ਼ਾ ਸ਼ਨਾਨੁ ਕਰਨਾ, ਬਾਣੀ ਪੜ੍ਹਨੀ, ਫੇਰ ਭਜਨ ਕਰਨਾ ਦਿਨ ਰਾਤ ਕੰਮ ਕਾਰ ਮੈ ਜਿੰਨਾ ਹੋਇ ਆਵੈ।**

**- ਅਰੁ ਸਭ ਕੋ ਹੁਕਮ ਦੇਣਾ ਜੋ ਭਜਨੁ ਬਾਣੀ ਕਰੋ ਤਕੜੇ ਹੋ ਕੇ।**

ਮਨੁੱਖ ਲਈ ਨਾਮ ਦੀ ਵਡਿਆਈ ਕਹਿਣੀ ਕਥਨੀ ਤੋਂ ਬਾਹਰ ਹੈ। ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਆਇਆ ਹੈ :

**ਸਾਚੇ ਨਾਮ ਕੀ ਤਿਲੁ ਵਡਿਆਈ।**
**ਆਖਿ ਥਕੇ ਕੀਮਤਿ ਨਹੀ ਪਾਈ।**

ਜਿਸ ਦੀ ਕੀਮਤ ਮਨੁੱਖ ਨੂੰ ਨਹੀਂ ਪਤਾ, ਸਤਿਗੁਰੂ ਨੂੰ ਉਸ ਦੀ ਕੀਮਤ, ਸੁਖ ਦਾ ਪਤਾ ਹੈ। ਉਹ ਆਪ ਨਾਮ ਜਪਦਾ ਹੈ ਤੇ ਆਪਣੇ ਸਿੱਖਾਂ ਨੂੰ ਜਪਣ ਦਾ ਉਪਦੇਸ਼ ਦੇਂਦਾ ਹੈ। ਉਹ ਸਿੱਖਾਂ ਉਤੇ ਪਰਉਪਕਾਰ ਕਰਦਾ ਹੈ। ਆਪਣੇ ਪਰਉਪਕਾਰੀ ਸਤਿਗੁਰੂ ਦੀ ਸ਼ੋਭਾ ਕਰਦਿਆਂ ਹੀ ਚੌਥੇ ਪਾਤਸ਼ਾਹ ਸਤਿਗੁਰੂ ਰਾਮਦਾਸ ਜੀ ਮਾਝ ਰਾਗ ਵਿਚ ਲਿਖਦੇ ਹਨ :

**ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ**
**ਗੁਰੁ ਸਤਿਗੁਰੁ ਪਰਉਪਕਾਰੀਆ ਜੀਉ।।**

# ਨਾ ਹਰਿ ਭਜਿਓ ਨਾ ਗੁਰ ਜਨੁ ਸੇਵਿਓ

ਸਤਿਗੁਰੂ ਤੇਗ ਬਹਾਦਰ ਜੀ ਮਹਾਨ ਬਲੀਦਾਨੀ ਸਨ। ਉਹਨਾਂ ਨੇ ਹੀ ਨਹੀਂ ਇਕ ਪਾਸੇ ਉਹਨਾਂ ਦਾ ਦਾਦਾ ਸਤਿਗੁਰੂ ਅਰਜਨ ਦੇਵ ਜੀ ਨੇ ਸ਼ਹਾਦਤ ਦਿੱਤੀ ਦੂਜੇ ਪਾਸੇ ਉਹਨਾਂ ਦੇ ਪੋਤਰੇ ਰਣ ਭੂਮੀ ਅਤੇ ਸਰਹਿੰਦ ਵਿਚ ਸ਼ਹਾਦਤ ਪ੍ਰਾਪਤ ਕਰ ਗਏ। ਇਹ ਸ਼ਹਾਦਤ ਉਹਨਾਂ ਨੇ ਹਾਕਮਾਂ ਦੀ ਈਨ ਨਾ ਮੰਨਣ ਕਰਕੇ ਦਿੱਤੀ।

ਮਹਾਨ ਬਲਿਦਾਨੀ ਸਤਿਗੁਰੂ ਜੀ ਬਹਾਦਰ ਕਿਸ ਤਰ੍ਹਾਂ ਦੇ ਸਨ, ਬਾਰੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਦੇਸ਼ ਵਿਚ ਆਇਆ ਹੈ :

''ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਜਿਸ ਵੇਲੇ ਸੀਸ ਬਲਿਦਾਨ ਕਰਨ ਲੱਗੇ ਤਾਂ ਹੁਕਮਰਾਨਾਂ ਨੇ ਉਹਨਾਂ ਕੋਲੋਂ ਪੁਛਿਆ, ''ਤੁਹਾਡਾ ਨਾਂ ਤੇਗ ਬਹਾਦਰ ਕਿਉਂ ਹੈ ?''

ਉਹਨਾਂ ਕਿਹਾ, ''ਤੇਗ ਬਹਾਦਰ ਮੇਰਾ ਨਾਂ ਇਸ ਲਈ ਹੈ ਕਿ ਤੇਗ ਮੇਰੇ ਉੱਤੇ ਬਹਾਦਰ ਨਹੀਂ, ਮੈਂ ਤੇਗ ਉੱਤੇ ਬਹਾਦਰ ਹਾਂ।'' ਉਹਨਾਂ ਤਜਰਬਾ ਕੀਤਾ। ਸਤਿਗੁਰੂ ਜੀ ਦਾ ਸੀਸ ਕਤਲ ਕਰਨ ਵਾਸਤੇ ਲਿਆਂਦੀ ਤਲਵਾਰ ਅੱਗੇ ਕੱਚਾ ਧਾਗਾ ਬੰਨ੍ਹਿਆਂ। ਨੌਜਵਾਨ (ਜਲਾਦ) ਨੇ ਸਾਰੇ ਜ਼ੋਰ ਨਾਲ ਤਲਵਾਰ ਚਲਾਈ, ਉਸ ਕਿਹਾ,''ਮੇਰਾ ਹੱਥ ਛਣ ਗਿਆ ਹੈ।'' ਸੀਸ ਤਲਵਾਰ ਲੱਗਣ ਤੋਂ ਪਹਿਲਾਂ ਲਾਂਭੇ ਸੀ। ਧਾਗੇ ਨੂੰ ਕੋਈ ਚੀਜ਼ ਨਹੀਂ ਲੱਗੀ। ਉਹ ਉਂਜ ਹੀ ਸੀ।

ਸਤਿਗੁਰੂ ਜੀ ਦਾ ਇਹ ਰੂਪ ਤਾਰਕਿਕ ਸੋਚ ਵਾਲਿਆਂ ਲਈ ਪ੍ਰਸ਼ਨ ਚਿੰਨ੍ਹ ਹੋ ਲੱਗਦਾ ਹੈ। ਪਰ ਆਪ ਜੀ ਦੇ ਚਿੰਤਨ ਬਾਰੇ ਆਪ ਜੀ ਦੀ ਬਾਣੀ ਪੜ੍ਹ ਕੇ ਕਪਾਟ ਖੁਲ੍ਹ ਜਾਂਦੇ ਹਨ। ਗੂੜ-ਗੰਭੀਰ ਦਾਰਸ਼ਨਿਕ ਵਿਸ਼ੇ ਸਹਿਜੇ ਹੀ ਆਪ ਜੀ ਦੀ ਬਾਣੀ ਦਾ ਪਾਠ ਕਰਨ ਵਾਲਿਆਂ ਦੀ ਸਮਝ ਦਾ ਹਿੱਸਾ ਬਣੇ ਹਨ। ਪਾਠਕ ਦਾ ਜਗਤ, ਜੀਵ, ਬ੍ਰਹਮ ਅਤੇ ਮਾਇਆ ਨਾਲ ਤਾਲ ਮੇਲ ਕਾਇਮ ਹੁੰਦਾ ਹੈ। ਪਤਾ ਲੱਗਦਾ ਹੈ ਕਿ ਜੱਗ ਰਚਨਾ ਸਭ ਝੂਠ ਹੈ, ਜੀਵ ਦੀ ਚੰਚਲਤਾ ਉਸਨੂੰ ਭਟਕਾਉਂਦੀ ਹੈ। ਪਰ ਜੀਵ ਨੇ ਬ੍ਰਹਮ ਵਿਚ ਅਭੇਦ ਹੋਣਾ ਹੈ, ਜੀਵਨ ਮੁਕਤ ਹੋਣ ਲਈ। ਇਸ ਵਾਸਤੇ ਜੀਵ ਨੇ ਮਾਇਆ ਦੇ ਮਦ ਤੋਂ ਬਚਣਾ ਹੈ। ਜੀਵ ਨੂੰ ਸਮਝਾਉਣ ਲਈ ਸਤਿਗੁਰੂ ਉਸ ਨੂੰ ਹੀ ਸੰਬੋਧਨ ਹੁੰਦੇ ਹਨ ਜਾਂ ਮਨ ਨੂੰ ਕਿਉਂਕਿ ਮਨ ਪਾਰੇ ਵਰਗੀ ਤਰਲਤਾ ਰੱਖਦਾ ਹੈ ਉਸਨੂੰ ਕਾਬੂ ਕਰਨਾ ਹੈ।

ਸੋਰਠ ਰਾਗ ਦੇ ਨੌਵੇਂ ਪਾਤਸ਼ਾਹ ਦੇ - **ਮਨ ਰੇ ਕਉਨ ਕੁਮੰਤਿ ਤੈ ਲੀਨੀ**, ਤੁਕ ਨਾਲ ਆਰੰਭ ਹੋਏ ਸ਼ਬਦ ਵਿੱਚ ਇਹੀ ਸਮਝਾਇਆ ਗਿਆ ਹੈ ਕਿ ਮਨ ਕਿਸ ਪਾਸੇ ਭਟਕ ਰਿਹਾ ਹੈ ਅਤੇ ਉਸਨੂੰ ਕਿਸ ਪਾਸੇ ਲੱਗਣਾ ਚਾਹੀਦਾ ਹੈ।

ਨੌਵੇਂ ਪਾਤਸ਼ਾਹ ਜੀ ਦਾ ਇਸ ਸ਼ਬਦ ਵਿੱਚ ਕਹਿਣਾ ਹੈ ਕਿ ਹੇ ਮਨਾਂ ਤੂੰ ਕਿਹੜੀ ਭੈੜੀ ਮੱਤ ਲਈ ਹੈ। ਤੈਨੂੰ ਚੰਗੀ ਮੱਤ ਲੈ ਕੇ ਉਸਤਤ ਕਰਨ ਅਤੇ ਭਜਨ ਬੰਦਗੀ ਵੱਲ ਜੁੜਨਾ ਚਾਹੀਦਾ ਸੀ। ਇਸ ਦੀ ਥਾਂ ਉੱਤੇ ਮਨ ਬੇਗਾਨੀ ਔਰਤ ਦੇ ਰੂਪ ਰੰਗ ਉਤੇ ਮੋਹਿਤ ਹੋ ਰਿਹਾ ਹੈ। ਕਿਸੇ ਦੀ ਨਿੰਦਿਆ ਚੁਗਲੀ ਕਰ ਰਿਹਾ ਹੈ। ਉਸ ਨੂੰ ਇਹ ਕਰਨਾ ਬੜਾ ਮਸਤ ਕਰ ਰਿਹਾ ਹੈ। ਇਧਰ ਲੱਗ ਕੇ ਮਨ ਰਾਮ ਦੀ ਭਗਤੀ ਨਹੀਂ ਕਰ ਰਿਹਾ।

ਚਾਹੀਦਾ ਤਾਂ ਇਹ ਸੀ ਕਿ ਮਨ ਬੰਦ ਖਲਾਸੀ ਦਾ ਰਾਹ ਲੱਭਦਾ। ਪਰ ਇਹ ਤਾਂ ਧਨ ਪਦਾਰਥ ਦੇ ਲੋਭ ਵਿਚ ਫਸਿਆ ਹੋਇਆ ਹੈ। ਧਨ ਇਕੱਠਾ ਕਰ ਰਿਹਾ ਹੈ।

ਇਹਨਾਂ ਵਿਚੋਂ ਕਿਸੇ ਨੇ ਵੀ ਆਖ਼ਰੀ ਸਮੇਂ ਸਾਥ ਨਹੀਂ ਦਿੱਤਾ।

ਜੀਵਨ ਵਿਚ ਜ਼ਰੂਰਤ ਤਾਂ ਅਕਾਲ ਪੁਰਖ ਦਾ ਸਿਮਰਨ ਕਰਨ ਦੀ ਸੀ। ਉਸ ਨੂੰ ਭਾਲਣ ਲਈ ਜੰਗਲਾਂ ਵਿਚ ਭਟਕਣ ਦੀ ਲੋੜ ਨਹੀਂ ਸਗੋਂ ਆਪਣੇ ਅੰਦਰ ਝਾਤ ਮਾਰਨ ਦੀ ਲੋੜ ਹੈ ਕਿਉਂਕਿ ਉਹ ਤੇਰੇ ਅੰਦਰ ਹੀ ਵੱਸਦਾ ਹੈ। ਇਹ ਮਨ, ਇੱਕ ਜਨਮ ਨਹੀਂ, ਜਨਮਾਂ ਜਨਮਾਂਤਰਾਂ ਤੱਕ ਭਟਕ ਰਿਹਾ ਹੈ ਪਰ ਤੈਨੂੰ ਸਹੀ ਮੱਤ ਨਾ ਆਈ। ਆਪਣੀ ਭਟਕਣਾ ਨੂੰ ਖਤਮ ਕਰਨ ਲਈ ਜੀਵ ਨੂੰ ਮਨੁੱਖਾ ਦੇਹ ਵਿੱਚ ਹਰੀ ਨੂੰ ਭਜਨ ਦੀ ਗੱਲ ਸਤਿਗੁਰੂ ਜੀ ਦੱਸਦੇ ਹਨ।

ਇਹ ਗਿਆਨ ਆਪੇ ਤਾਂ ਨਹੀਂ ਉਪਜਦਾ। ਹਰੀ ਨੂੰ ਕਿਵੇਂ ਭਜਨਾ ਹੈ ਬਾਰੇ ਜੁਗਤ ਵੀ ਆਪੇ ਨਹੀਂ ਆ ਸਕਦੀ। ਇਸ ਵਾਸਤੇ ਹੀ ਗੁਰੂ ਤੇਗ ਬਹਾਦਰ ਜੀ ਫ਼ੁਰਮਾਉਂਦੇ ਹਨ ਕਿ ਇਸ ਮਨ ਨੇ ਨਾ ਹਰੀ ਦਾ ਭਜਨ ਕੀਤਾ ਹੈ ਨਾ ਹੀ ਗੁਰ ਜਨ ਨੂੰ ਸੇਵਿਆ ਹੈ, ਨਾ ਹੀ ਕੁਝ ਸਮਝ ਆਈ ਹੈ। ਗੁਰੂ ਸੇਵਨ ਤੇ ਸਮਝ ਵਾਲੇ ਤੁਕਾਂਗ ਦੇ ਅਰਥ ਦੱਸਦਿਆਂ 'ਸ਼ਬਦਾਰਥ ਵਿਚ ਲਿਖਿਆ ਹੈ:

"ਨਾ ਗੁਰੂ ਪੁਰਖ ਦੀ ਸੇਵਾ ਕੀਤੀ, ਨਾ ਤੈਨੂੰ (ਮਨ ਨੂੰ) ਕੁਝ ਸਮਝ ਪੈਂਦੀ ਹੈ।"

ਅਕਾਲ ਪੁਰਖ ਦੀ ਲਖਤਾ ਗੁਰੂ ਦੁਆਰਾ ਗਿਆਨ ਪ੍ਰਾਪਤ ਕਰਕੇ ਹੀ ਹੁੰਦੀ ਹੈ। ਇਕ ਹੋਰ ਥਾਂ ਨੌਵੇਂ ਪਾਤਸ਼ਾਹ ਦੀ ਬਾਣੀ ਵਿੱਚ ਆਇਆ ਹੈ :

**"ਬਾਹਰ ਭੀਤਰ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ।"**

ਪਰਾਈ ਔਰਤ ਅਤੇ ਦੂਸਰੇ ਦੀ ਨਿੰਦਿਆ ਕਰਨ ਤੋਂ ਵੀ ਮਨੁੱਖ ਇਸ ਲਈ ਨਹੀਂ ਮੁੜਦਾ ਕਿਉਂਕਿ ਉਸ ਨੇ ਗੁਰੂ ਦੇ ਉਪਦੇਸ਼ ਨੂੰ ਨਹੀਂ ਸੁਣਿਆ :

**ਗੁਰ ਉਪਦੇਸੁ ਸੁਨਿਓ ਨਹੀ ਕਾਨਨਿ ਪਰ ਦਾਰਾ ਲਪਟਾਇਓ।।**

**ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ।।**

**(ਮਹਲਾ ੯)**

ਗੁਰੂ ਦਾ ਉਪਦੇਸ਼ ਸੁਣਨ ਦਾ ਸੁਭਾਗ ਤਾਂ ਹੀ ਪ੍ਰਾਪਤ ਹੁੰਦਾ ਹੈ ਜੇ ਗੁਰੂ ਦੀ ਸ਼ਰਨ ਜਾਇਆ ਜਾਵੇ। ਗੁਰੂ ਦੀ ਸ਼ਰਨ ਗਿਆਂ, ਉਸ ਪ੍ਰਤੀ ਮਨ ਵਿਚ ਪਿਆਰ, ਸਤਿਕਾਰ ਅਤੇ ਸ਼ਰਧਾ ਉਪਜਦੀ ਹੈ, ਗੁਰੂ ਦੇ ਅੰਮ੍ਰਿਤ ਬਚਨ ਜੀਵਨ ਬਦਲਦੇ ਨਜ਼ਰ ਆਉਂਦੇ ਹਨ। ਹੰਕਾਰ ਦੇ ਕਿੰਗਰੇ ਢਹਿ ਜਾਂਦੇ ਹਨ। ਮਨ ਵਿਚ ਚਿੰਤਾ ਪੈਦਾ ਹੁੰਦੀ ਹੈ ਕਿ ਪਹਿਲਾਂ ਗੁਰੂ ਦੀ ਸ਼ਰਨ ਕਿਉਂ ਨਹੀਂ ਆਏ ਅਤੇ ਮਾਣ ਨਹੀਂ ਛੱਡਿਆ। ਨੌਵੇਂ ਪਾਤਸ਼ਾਹ ਦੀ ਬਾਣੀ ਵਿਚ ਆਇਆ ਹੈ :

**ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ ਅਨੁਰਾਗਿਓ।।**

ਨਿਰਸੰਦੇਹ ਚਰਨਾਂ ਵਾਲਾ ਗੁਰੂ ਦੇਹਧਾਰੀ ਗੁਰੂ ਹੀ ਹੋਵੇਗਾ। ਗੁਰੂ ਦੇਹਧਾਰੀ ਹੋਵੇ ਜਾਂ ਆਦਿ ਗ੍ਰੰਥ ਸਾਹਿਬ ਨੂੰ ਹੀ ਗੱਦੀ ਦਿੱਤੀ ਜਾਵੇ, ਦਾ ਇਕ ਪ੍ਰਸੰਗ ਸੂਰਜ ਪ੍ਰਕਾਸ਼ ਵਿਚ ਦਰਜ ਹੈ।

ਗੁਰੂ ਹਰਿਕ੍ਰਿਸ਼ਨ ਜੀ ਦਾ ਸਰੀਰਕ ਰੋਗ ਕਾਰਨ ਸਰੀਰਕ ਵਿਛੋੜਾ ਪੈਂਦਾ ਜਾਣ ਕਰਕੇ ਸੰਗਤ ਡੋਲ ਗਈ ਤਾਂ ਭਾਈ ਗੁਰਬਖ਼ਸ਼ ਨੇ ਆਪ ਅਗੇ ਬੇਨਤੀ ਕੀਤੀ ਕਿ

ਧੀਰਮਲ ਤੇ ਹੋਰ ਸੋਢੀ ਗੁਰਗੱਦੀ ਦੇ ਦਾਅਵੇਦਾਰ ਬਣ ਰਹੇ ਹਨ। ਸੋ ਸੰਗਤ ਨੂੰ ਸਤਿਗੁਰੂ ਦੇ ਲੜ ਲਾਇਆ ਜਾਵੇ :

ਸ੍ਰੀ ਸਤਿਗੁਰ ਤਬ ਹ੍ਵੈ ਸਵਧਾਨਾ।
ਬੈਠੇ ਦਰਸਨ ਦੇਨ ਸੁਜਾਨਾ।
ਪਿਖ ਗੁਰਬਖਸ਼ਹਿ ਜੈ ਪੁਰ ਨਾਥ।
ਪ੍ਰਵਿਸਯ ਅੰਤਰ ਗਹਿ ਤਿਸ ਹਾਥ।
ਜੈ ਪੁਰ ਪਤਿਕੋ ਰੁਖ ਲਖ ਕਰਕੇ।
ਕਹੈ ਗੁਰਬਖਸ਼ ਨਿਮਰਤਾ ਧਰਕੇ।

ਅਗੇ ਭਏ ਸਪਤ ਗੁਰ ਜੋਇ।
ਦਾਸ ਕਿਧੌ ਲਾਇਕ ਸੁਤ ਹੋਇ।
ਸਭ ਬਿਧ ਤੇ ਸਮਰਥ ਤਿਸ ਕਰਕੇ।
ਗੁਰਤਾ ਗਾਦੀ ਪਰ ਬੈਠਰਕੈ।

(ਸੂਰਜ ਪ੍ਰਕਾਸ਼)

ਤਾਂ ਅੱਠਵੇਂ ਪਾਤਸ਼ਾਹ ਦਾ ਬਚਨ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ :

ਗੁਰਗਾਦੀ ਅਵਚਲ ਜਗ ਮਾਂਹੀ ! ਵਧਹਿ ਪ੍ਰਤਾਪ ਮਿਟਹਿ ਕਿਮ ਨਾਹੀ।
ਗੁਰੂ ਗ੍ਰੰਥ ਸਾਹਿਬ ਸਭ ਕੇਰਾ। ਜੋ ਹਮਰੇ ਚਹਿ ਦਰਸਨ ਹੇਰਾ।

ਭਾਈ ਗੁਰਬਖਸ਼ ਨੇ ਸੰਗਤ ਵਲੋਂ ਅਰਜ਼ ਕੀਤੀ :

ਜੋ ਗੁਰ ਗ੍ਰੰਥ ਆਪ ਨੇ ਭਨਯੋ। ਸੋ ਸਗਰੇ ਸਿਖਨ ਹੂ ਸੁਨਯੋ।
ਲਿਖ ਲੈ ਹੈਂ ਅਬ ਸੋਢੀ ਸਾਰੇ। ਬੈਠਹਿ ਮਾਨੀ ਗੁਰ ਹੋਇ ਭਾਰੇ।

ਸਾਧ ਸੰਗਤ ਦੀ ਅਰਜ਼ ਪ੍ਰਵਾਨ ਕਰਕੇ ਗੁਰੂ ਹਰਿਕ੍ਰਿਸ਼ਨ ਜੀ ਨੇ ਜੋ ਬਚਨ ਉਚਾਰੇ ਉਹਨਾਂ ਨੂੰ ਸੁਣ ਕੇ ਸਿੱਖਾਂ ਦੇ ਹਿਰਦੇ ਵਿਚ ਨਿਸਚਾ ਹੋ ਕਿ ਸਤਿਗੁਰੂ ਸੱਚੇ ਪਾਤਸ਼ਾਹ ਜੀ ਪਿੰਡ ਬਕਾਲੇ ਵਿਚ ਬਰਾਜਮਾਨ ਹਨ। ਸਤਿਗੁਰੂ ਜੀ ਦਾ ਬਚਨ ਸੀ :

ਬਾਬਾ ਬਸਹਿ ਜੀ ਗ੍ਰਾਮ ਬਕਾਲੇ
ਬਨ ਗੁਰ ਸੰਗਤ ਸਕਲ ਸਮਾਲੇ।

ਨੌਵੇਂ ਪਾਤਸ਼ਾਹ ਨੂੰ ਸਤਿਗੁਰੂ, ਸੰਗਤ ਤਾਂ ਮੰਨਣ ਲੱਗ ਪਈ। ਪਰ ਗੁਰੂ ਨਿੰਦਕਾਂ ਨੂੰ ਭਰੋਸਾ ਨਹੀਂ ਸੀ। ਉਹਨਾਂ ਨੂੰ ਭਰੋਸਾ ਉਦੋਂ ਆਇਆ ਜਦੋਂ ਉਹਨਾਂ ਬਿਆਸ ਵਿਚੋਂ ਗੁਰੂ ਗ੍ਰੰਥ ਸਾਹਿਬ ਕੱਢਣ ਲਈ ਅਰਦਾਸ਼ ਕੀਤੀ। ਸੂਰਜ ਪ੍ਰਕਾਸ਼ ਵਿਚ ਲਿਖੀ ਵਾਰਤਾ ਅਨੁਸਾਰ, ਗੁਰੂ ਤੇਗ ਬਹਾਦਰ ਜੀ ਨੇ ਪੋਥੀ ਸਾਹਿਬ ਦੀ ਬੀੜ ਨੂੰ ਦਰਿਆਂ ਬਿਆਸ ਵਿੱਚ ਰਖਵਾ ਕੇ ਬਾਬੇ ਧੀਰਮੱਲ ਨੂੰ ਏਥੋਂ ਬੀੜ ਕਢਵਾਉਣ ਲਈ ਸੁਨੇਹਾ ਭਿਜਵਾ ਦਿੱਤਾ। ਉਹ ਆਪਣੇ ਨਾਲ ਚੇਲੇ ਲੈ ਕੇ ਦੱਸੇ ਨਿਸ਼ਾਨੇ ਤੇ ਜਾਲ ਪੁਆ ਕੇ ਚੁਭੀਆਂ ਮਰਵਾਉਣ ਲੱਗਾ। ਪਰ ਉਹ ਬੀੜ ਕੱਢਣ ਵਿਚ ਨਾਕਾਮ ਰਿਹਾ। ਉਹਨਾਂ ਨੂੰ ਸਤਿਗੁਰੂ

ਸਾਹਿਬਾਨ ਅੱਗੇ ਅਰਦਾਸ ਕਰਨ ਲਈ ਕਿਹਾ ਗਿਆ ਤਾਂ ਬਾਬੇ ਧੀਰਮੱਲ ਨੇ,

ਸਰਲ ਰਿਦਾ ਕਰ ਹੋਇ ਸੋ ਖਰਯੋ

ਨੌ ਸਤਿਗੁਰ ਕੋ ਸਿਮਰਨ ਕਰਯੋ

ਪੰਚ ਬਾਰ ਸਭ ਲੇ ਕਰ ਨਾਮ

ਕਰ ਕੋ ਜੋਰਤ ਕਰਯੋ ਪ੍ਰਨਾਮ

ਇਸ ਅਰਦਾਸ ਪਿੱਛੋਂ ਹੀ ਬੀੜ ਬਿਆਸ ਦਰਿਆ ਵਿਚੋਂ ਕੱਢਣ ਵਿੱਚ ਸਫਲਤਾ ਮਿਲੀ। ਇਹਨਾਂ ਗੱਲਾਂ ਤੋਂ ਗੁਰੂ ਤੇਗ ਬਹਾਦਰ ਜੀ ਦੇ ਗੁਰੂ ਨਾਨਕ ਦੀ ਗੱਦੀ ਦੇ ਨੌਵੇਂ ਵਾਰਸ ਹੋਣ ਬਾਰੇ ਸ਼ੰਕਾ ਨਿਵਰਤ ਹੁੰਦਾ ਹੈ।

ਨੌਵੇਂ ਪਾਤਸ਼ਾਹ ਆਪ ਮਨੁੱਖ ਨੂੰ ਆਪਣੇ ਸਤਿਗੁਰੂ ਦਾ, ਪ੍ਰਭੂ ਦੀ ਸ਼ਰਨ ਵਿਚ ਆਉਣ ਦਾ ਉਪਦੇਸ਼ ਸੁਣਨ ਦੀ ਸੁਮੱਤ ਦੇਂਦੇ ਹਨ।

**ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ।**

**ਨਾਨਕ ਕਹਤ ਪੁਕਾਰ ਕੈ ਗਹੁ ਪ੍ਰਭ ਸਰਨਾਈ।**

ਸਤਿਗੁਰੂ ਜੀ ਦੇ ਸਿੱਖਾਂ ਦਾ ਉਹਨਾਂ ਦੇ ਸ਼ਹੀਦੀ ਪੁਰਬ ਸਮੇਂ, ਉਹਨਾਂ ਦੇ ਉਪਦੇਸ਼ ਮੰਨਿਆਂ ਹੀ ਕਲਿਆਣ ਹੈ।

# ਚੜਿਆ ਸੋਧਣਿ ਧਰਤਿ ਲੁਕਾਈ

ਮਨੁੱਖ ਦੀ ਜੂਨ ਸਭ ਜੂਨਾਂ ਤੋਂ ਉਤਮ ਹੈ। ਪਰ ਉਤਮ ਤਾਂ ਹੀ ਜੇ ਮਨੁੱਖ ਚੰਗੇ ਕੰਮ ਕਰਦਾ ਹੈ। ਉਹ ਸ਼ੁਭ ਬਚਨ ਸੁਣਦਾ ਤੇ ਬੋਲਦਾ ਹੈ। ਕਿਰਤ ਕਮਾਈ ਕਰਦਾ ਹੈ, ਸਤਿਸੰਗ ਵਿਚ ਜਾਂਦਾ ਹੈ, ਵੰਡ ਕੇ ਛਕਦਾ ਹੈ, ਅਕਾਲ ਪੁਰਖ ਦਾ ਸਿਮਰਨ ਕਰਦਾ ਹੈ ਤੇ ਦੂਜੇ ਦਾ ਭਲਾ ਲੋਚਦਾ ਹੈ। ਪਰ ਜੇ ਮਨੁੱਖ ਦੂਜੇ ਤੇ ਜ਼ੁਲਮ ਕਰਦਾ ਹੈ, ਧਰਮ ਕਰਮ ਛੱਡ ਕੇ ਮੰਦੇ ਕੰਮਾਂ ਵਿਚ ਲੱਗਾ ਹੋਇਆ ਹੈ। ਉਸਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੇ ਘੇਰਾ ਪਾਇਆ ਹੋਇਆ ਹੈ। ਉਹ ਆਪਣਾ ਜੀਵਨ ਮਨੋਰਥ ਭੁੱਲ ਬੈਠਾ ਹੈ ਤਾਂ ਉਸਨੂੰ ਸਿੱਧੇ ਰਸਤੇ ਪਾਉਣ ਦੀ ਲੋੜ ਹੈ। ਸਿੱਧੇ ਰਸਤੇ ਪਾਉਣ ਦਾ ਪਰਉਪਕਾਰ ਸਤਿਗੁਰੂ ਹੀ ਕਰਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਸਮੇਂ ਦੇਸ਼ ਵਿਚ ਮਨੁੱਖ ਸੰਕਟ ਕਾਲ ਵਿਚੋਂ ਲੰਘ ਰਿਹਾ ਸੀ। ਸੰਸਾਰਕ ਤੌਰ 'ਤੇ ਉਹ ਰਾਜ ਪ੍ਰਬੰਧ ਦੀ, ਵਾੜ ਦੇ ਖੇਤ ਨੂੰ ਖਾਣ ਵਾਲੀ, ਅਵਸਥਾ ਕਰਕੇ ਸੰਕਟ ਗ੍ਰਸਤ ਸੀ। ਸਯਦ ਸੇਖ਼, ਮੁਗਲ, ਪਠਾਣ ਸਭ ਉਸਨੂੰ ਦੁਖ ਪਹੁੰਚਾਉਂਦੇ ਸਨ। ਉਹ ਅੱਤਿਆਚਾਰ ਕਰਦੇ ਸਨ, ਉਸਨੂੰ ਧਰਮ ਤੋਂ ਡੋਗਦੇ ਸਨ। ਲੋਕ ਆਪਣੇ ਮਨ ਕਰਕੇ ਵੀ ਸੰਕਟ ਗ੍ਰਸਤ, ਆਪਣੇ ਜੀਵਨ ਆਦਰਸ਼ ਨੂੰ ਭੁੱਲ ਚੁੱਕੇ ਸਨ, ਸੰਸਾਰ ਵਿਚ ਕੂੜ ਦਾ ਹਨੇਰਾ ਸੱਚ ਦੇ ਚੰਦ ਨੂੰ ਲੁਕਾਈ ਬੈਠਾ ਸੀ। ਲੋਕਾਂ ਨੂੰ ਸਿੱਧੇ ਰਾਹ ਪਾਉਣ ਵਾਲੇ ਧਾਰਮਿਕ ਆਗੂ ਸਿਧ, ਸਾਧਿਕ ਆਦਿ ਜਨ ਸਧਾਰਨ ਨੂੰ ਉਪਦੇਸ਼ ਦੇਣ ਲਈ ਉਹਨਾਂ ਵਿਚ ਵਿਚਰਨ ਦੀ ਥਾਂ ਪਰਬਤਾਂ ਵਿਚ ਛੁਪੇ ਬੈਠੇ ਸਨ। ਲੁਕਾਈ ਨੂੰ ਉਪਦੇਸ਼ ਕੌਣ ਦੇਵੇ। ਹਾਲਤ ਇਹ ਸੀ :

**ਬਾਝ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ।**

**(ਭਾਈ ਗੁਰਦਾਸ)**

ਇਹ ਸਮੇਂ ਦੀ ਲੋੜ ਨੂੰ ਮਹਿਸੂਸ ਕਰਕੇ :

**"ਆਪ ਨਰਾਇਣੁ ਕਲਾਧਾਰਿ ਜਗ ਮਹਿ ਪਰਵਰਿਯਉ"।।**

ਗੁਰੂ ਨਾਨਕ ਜੀ ਨੇ ਆਪ ਤਪ ਸਾਧਨਾ ਕੀਤੀ, ਕਲਜੁਗ ਨੂੰ ਤਾਰਨ ਲਈ ਬਾਲੇ ਮਰਦਾਨੇ ਨੂੰ ਨਾਲ ਲੈ ਕੇ ਉਦਾਸੀਆਂ ਕੀਤੀਆਂ। ਉਹ ਦਿਨ-ਦਿਹਾਰਾਂ ਤੇ ਤੀਰਥਾਂ ਵਿਚ ਕੱਠੇ ਹੁੰਦੇ ਲੋਕਾਂ ਵਿਚ ਗਏ ਉਹਨਾਂ ਨੇ ਵੇਖਿਆ ਕਿ ਲੋਕ ਤਾਂ ਅੰਧ ਵਿਸ਼ਵਾਸ ਕਾਰਨ ਇਕੱਠੇ ਹੁੰਦੇ ਸਨ, ਇਕ ਭੇਡ ਚਾਲ ਸੀ, ਭਾਉ ਭਗਤੀ ਕਿਸੇ ਦੇ ਮਨ ਵਿਚ ਨਹੀਂ ਸੀ। ਆਪ ਸੁਮੇਰ ਪਰਬਤ 'ਤੇ ਤਾੜੀ ਲਾ ਕੇ ਬੈਠੇ ਸਿਧਾਂ-ਨਾਥਾਂ ਕੋਲ ਵੀ ਪਹੁੰਚੇ। ਉਹਨਾਂ ਨਾਲ ਗੋਸ਼ਟ ਕੀਤੀ, ਉਹਨਾਂ ਨੂੰ ਮਾਤ ਲੋਕ ਦੀ ਸਥਿਤੀ ਦੱਸੀ ਕਿ :

**"ਪਾਪਿ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ"।।**

**(ਭਾਈ ਗੁਰਦਾਸ)**

ਰਾਜੇ ਪਾਪ ਕਰਦੇ ਸਨ, ਗੁਰੂ ਚੇਲਿਆਂ ਤੇ ਨਿਰਭਰ ਸਨ, ਪਰਜਾ ਗਿਆਨ

ਹੀਨ ਸੀ। ਸਿਧ ਪਹਾੜਾਂ ਤੇ ਲੁਕੇ ਬੈਠੇ ਸਨ, ਲੋਕਾਂ ਨੂੰ ਰਾਹੇ ਕੌਣ ਪਾਵੇ ?

ਉਹ ਮੱਕੇ ਮਦੀਨੇ ਵੀ ਗਏ ਤੇ ਸਮਝਾਇਆ ਕਿ ਰੱਬ ਸਭ ਪਾਸੇ ਹੈ। ਗੁਰੂ ਨਾਨਕ ਜੀ ਨੇ ਉਹਨਾਂ ਦੇ ਹਿੰਦੂ ਮੁਸਲਮਾਨਾਂ ਵਿਚੋਂ ਵੱਡੇ ਹੋਣ ਦਾ ਸ਼ੰਕਾ ਇਹ ਕਹਿ ਕੇ ਨਵਿਰਤ ਕੀਤਾ ਕਿ, '**ਸੁਭ ਅਮਲਾ ਬਾਝਹੁ ਦੋਨੋ ਰੋਈ।**'

ਗੁਰੂ ਨਾਨਕ ਦਾ ਉਪਦੇਸ਼ ਸੁਣ ਕੇ ਸੱਜਣ ਠੱਗ, ਭੂਮੀਏ ਚੋਰ, ਕੌਡੇ ਰਾਕਸ਼ ਜਿਹੇ ਭੈੜੇ ਲੋਕ ਵੀ ਮੰਦੇ ਕਰਮ ਛੱਡ ਕੇ ਚੰਗੇ ਪਾਸੇ ਲੱਗ ਗਏ। ਉਹਨਾਂ ਨੂੰ ਰਿਦੈ ਸੱਚਾ ਹੋਣ ਦੀ ਗੱਲ ਸਮਝ ਆਈ। ਉਹ ਗਿਆਨ ਪ੍ਰਾਪਤੀ ਲਈ ਗੁਰੂ ਦੀ ਮਹਾਨਤਾ ਵੀ ਸਮਝਣ ਲੱਗੇ।

ਉਹ ਅਕਾਲ ਪੁਰਖ ਦਾ ਸਿਮਰਨ ਕਰਨ ਲੱਗੇ, ਨਾਮ ਜਪਣ ਲੱਗੇ, ਤੇ ਕਿਰਤ ਕਰਨ ਲੱਗੇ।

ਗੁਰੂ ਨਾਨਕ ਦੇਵ ਜੀ ਆਪਣੀਆਂ ਚਹੁੰ ਉਦਾਸੀਆਂ ਵਿੱਚ ਜਿਥੇ ਵੀ ਗਏ ਆਪਣਾ ਮਾਹੌਲ ਸਿਰਜ ਲੈਂਦੇ ਕਿਤੋਂ ਦੀ ਭਾਸ਼ਾ, ਖਾਣ-ਪੀਣ, ਰਹਿਣ-ਸਹਿਣ ਉਹਨਾਂ ਲਈ ਰੁਕਾਵਟ ਨਾ ਬਣਦੀ। ਉਹ ਖਸਮ ਦੀ ਬਾਣੀ ਉਚਾਰਦੇ ਗਿਆਨ ਕਰਦੇ ਤੇ ਨਾਮ ਦਾ ਛੱਟਾ ਦੇਂਦੇ। ਇਸ ਤਰ੍ਹਾਂ ਉਹਨਾਂ ਸੁਖੀ ਸੁਹੇਲਾ ਜੀਵਨ ਜਿਉਣ ਦੀ ਜਾਚ ਦੱਸੀ।

ਉਹਨਾਂ ਆਉਣ ਵਾਲੀਆਂ ਪੀੜ੍ਹੀਆਂ ਨੂੰ, ਗੁਰਮਤਿ ਸਿਧਾਂਤ ਦ੍ਰਿੜਾਉਣ ਲਈ ਗੁਰੂ ਅੰਗਦ ਨੂੰ ਗੁਰਗੱਦੀ ਦਿੱਤੀ:

**ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵਦੈ।**

**ਲਹਿਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ।**

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ।**

**(ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ)**

**ਅਤੇ ਫਿਰ ਅਗੋਂ ਵੀ**

**ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ।**

**(ਭਾਈ ਗੁਰਦਾਸ)**

ਗੁਰੂ ਨਾਨਕ ਦੇ ਸਮੇਂ ਪਿਛੋਂ ਵੀ ਗੁਰੂ ਸਾਹਿਬਾਨ ਨੇ ਨਾਮ, ਦਾਨ, ਇਸ਼ਨਾਨ ਦ੍ਰਿੜਾਇਆ। ਜੋ ਸਮੇਂ ਦੀ ਲੋੜ ਸਮਝੀ ਤਾਂ ਮੀਰੀ ਤੇ ਪੀਰੀ ਦੀਆਂ ਕਿਰਪਾਨਾਂ ਵੀ ਪਹਿਨੀਆਂ। ਜੰਗ ਯੁੱਧ ਵੀ ਕੀਤੇ, ਕੁਰਬਾਨੀਆਂ ਵੀ ਦਿੱਤੀਆਂ। ਸਿੱਖੀ ਨੂੰ ਇੱਕ ਵਿਸ਼ੇਸ਼ ਪਹਿਚਾਣ ਦੇਣ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾ ਕੇ, ਸਾਬਤ ਸੂਰਤ ਪੰਜ ਕਕਾਰ ਦੇ ਧਾਰਨੀ ਸਿੱਖ ਬਣਾਇਆ। ਗੁਰੂ ਰਾਮ ਸਿੰਘ ਨੇ ਸਿੱਖੀ ਨੂੰ ਪੁਨਰ ਸੁਰਜੀਤ ਕੀਤਾ ਅਤੇ ਹਕੂਮਤ ਨਾਲ ਟੱਕਰ ਲੈਣ ਤੇ ਦੇਸ਼ ਆਜ਼ਾਦ ਕਰਾਉਣ ਲਈ ਨਾਮਿਲਵਰਤਨ ਤੇ ਸੁਦੇਸ਼ੀ ਦੇ ਹਥਿਆਰ ਦਿੱਤੇ। ਉਹਨਾਂ ਧਰਤਿ ਲੁਕਾਈ ਨੂੰ ਸੋਧ ਕੇ ਗੁਰਮਤਿ ਵਲ ਪ੍ਰੇਰਿਆ। ਨਾਮ ਜਪਣ ਵਲ ਲਾਇਆ।

ਉਸਤੋਂ ਬਾਅਦ ਵੀ ਇਹ ਸਿਲਸਿਲਾ ਜਾਰੀ ਰਿਹਾ। ਸਤਿਗੁਰੂ ਜਗਜੀਤ ਸਿੰਘ ਜੀ ਨਾਮ ਜਪਣ ਦਾ ਉਪਦੇਸ਼ ਦੇਂਦੇ ਹੋਏ ਦੌਰੇ ਕਰ ਰਹੇ ਹਨ। ਇੱਕ ਪਿੰਡ ਦੇ ਦੌਰੇ

ਸਮੇਂ ਉਹਨਾਂ ਉਪਦੇਸ਼ ਕੀਤਾ :

"ਤੁਹਾਨੂੰ ਇਹ ਚਾਹੀਦਾ ਹੈ ਕਿ ਤੁਹਾਡੇ ਪਿੰਡ ਵਿਚ ਜਿੰਨੇ ਵੀ ਸਿੱਖ ਹਨ। ਭਾਵੇਂ ਉਹ ਨਾਮਧਾਰੀ ਨੇ ਭਾਵੇਂ ਦੂਸਰੇ ਹਨ, ਜਿਨ੍ਹਾਂ ਜਿਨ੍ਹਾਂ ਨੇ ਆਪਣੇ-ਆਪਣੇ ਗੁਰੂ ਤੋਂ ਜੋ ਭਜਨ ਪੁੱਛਿਆ ਉਹ ਇੱਕ-ਇੱਕ ਘੰਟਾ, ਨਾਮ ਸਿਮਰਨ ਘੱਟ ਤੋਂ ਘੱਟ ਜ਼ਰੂਰ ਕਰਿਆ ਕਰਨ।"

ਇਹ ਸੰਜੋਗ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਨਾਨਕ ਦੇਵ ਜੀ ਦਾ ਅਵਤਾਰ ਪੁਰਬ ਤਿੰਨਾਂ-ਚਹੁੰ ਦਿਨਾਂ ਦੇ ਫ਼ਰਕ ਨਾਲ ਨੇੜੇ ਨੇੜੇ ਮਨਾਇਆ ਜਾਂਦਾ ਹੈ। ਕਤਕ ਸੁਦੀ ਇਕਾਦਸੀ ਤੇ ਕਤਕ ਸੁਦੀ ਪੂਰਨਮਾਸੀ ਨੂੰ। ਸਿੱਖਾਂ ਨੂੰ ਇਹ ਪੁਰਬ ਮਨਾਉਣ ਲਈ ਉਹਨਾਂ ਦੇ ਉਪਦੇਸ਼ਾਂ ਨੂੰ ਅਪਨਾਉਣਾ ਬਣਦਾ ਹੈ। ਇਸ ਨਾਲ ਸਹਿਜੇ ਹੀ ਉਹਨਾਂ ਦਾ ਸੁਖ ਅਨੰਦ ਤਾਂ ਬਣੇਗਾ ਹੀ ਉਹ ਸੰਸਾਰ ਦੇ ਹੋਰ ਜੀਵਾਂ ਨੂੰ ਵੀ ਸੁਖੀ-ਸੁਹੇਲਾ ਬਣਾਉਣ ਵਿਚ ਹਿੱਸਾ ਪਾ ਸਕਣਗੇ। ਜਿਸ ਲੁਕਾਈ ਨੂੰ ਸੋਧਨ ਲਈ ਗੁਰੂ ਸਾਹਿਬਾਨ ਉਦਾਸੀਆਂ ਜਾਂ ਦੌਰੇ ਕਰਦੇ ਆ ਰਹੇ ਹਨ। ਉਹ ਲੁਕਾਈ ਉਹਨਾਂ ਔਗੁਣਾਂ ਤੋਂ ਬਚੀ ਰਹੇਗੀ ਜਿਨ੍ਹਾਂ ਕਰਕੇ ਸਾਂਈਂ ਦੇ ਦਰਬਾਰ ਵਿਚ ਸ਼ਰਮਿੰਦਾ ਹੋਣਾ ਪੈਂਦਾ ਹੈ।

# ਸਤਿਗੁਰ ਭਏ ਬਸੀਠਾ

ਵਿਛੜਨ ਦਾ ਦੁਖ ਬਹੁਤ ਵੱਡਾ ਹੈ। ਵਿਛੋੜਾ ਉਸ ਦਾ ਹੀ ਮਹਿਸੂਸ ਹੁੰਦਾ ਹੈ ਜਿਸ ਨਾਲ ਮੋਹ ਹੋਵੇ, ਪਿਆਰ ਹੋਵੇ, ਜਿਹੜਾ ਆਪਣਾ ਹਮਸਾਇਆ ਹੋਵੇ, ਜਿਸ ਨਾਲ ਦਿਲ ਦਾ ਦੁਖ ਫੋਲਿਆ ਜਾ ਸਕੇ, ਜਿਹੜਾ ਦਿਲ ਦਾ ਮਹਿਰਮ ਹੋਵੇ। ਉਸ ਅੱਗੇ ਹੀ ਤਰਲਾ ਹੁੰਦਾ ਹੈ ਕਿ ਉਸ ਦੇ ਵਿਛੋੜੇ ਦਾ ਦੁਖ ਸਹਾਰਿਆ ਨਹੀਂ ਜਾਂਦਾ, ਜੀਅ ਕਰਦਾ ਹੈ ਉਹ ਛੇਤੀ ਮਿਲੇ। ਸਤਿਗੁਰੂ ਕਿਰਪਾ ਕਰੇ ਤੇ ਉਸ ਮੇਲ ਵਿਚ ਸਹਾਈ ਹੋਵੇ।

ਸੰਸਾਰਕ ਸੰਬੰਧਾਂ ਦੀ ਗੱਲ ਕੀਤੀ ਜਾਏ ਤਾਂ ਵੀ ਘਰ ਪਰਵਾਰ ਵਿਚ ਰਿਸ਼ਤਿਆਂ ਦੀ ਸਾਂਝ ਕੁਝ ਵੱਖਰੀ ਜਿਹੀ ਲੱਗਦੀ ਹੈ। ਮਾਪਿਆਂ ਲਈ ਸਾਰੇ ਪੁੱਤਰ ਧੀਆਂ ਉਹਨਾਂ ਦੇ ਆਪਣੇ ਹੁੰਦੇ ਹਨ। ਉਹਨਾਂ ਪ੍ਰਤੀ ਜ਼ੁੰਮੇਵਾਰੀਆਂ ਵੀ ਨਿਭਾਉਂਦੇ ਹਨ ਪਰ ਉਹਨਾਂ ਪ੍ਰਤੀ ਪਿਆਰ ਸਾਂਝ ਵੱਖਰੀ ਵੱਖਰੀ ਹੁੰਦੀ ਹੈ। ਜੋ ਉਹਨਾਂ ਦੇ ਇਕ ਦੂਜੇ ਦੀ ਕੀਤੀ ਸਹਿਜ ਸਿਫ਼ਤ ਤੋਂ ਪ੍ਰਗਟ ਹੁੰਦੀ ਹੈ ਜਾਂ ਫਿਰ ਉਹ ਬੁਢਾਪੇ ਵਿਚ ਉਹ ਕਿਸ ਕੋਲ ਰਹਿਣਾ ਚਾਹੁੰਦੇ ਹਨ, ਤੋਂ ਪ੍ਰਗਟ ਹੋ ਜਾਂਦੀ ਹੈ। ਜਾਂ ਉਹਨਾਂ ਦਾ ਕਿਸੇ ਇੱਕ ਦੂਜੇ ਤੋਂ ਵੱਧ ਦੇਣ ਤੇ ਜੀਅ ਕਰਨਾ ਦੱਸਦਾ ਹੈ। ਇਹ ਗੱਲ ਭੈਣ ਭਰਾਵਾਂ ਵਿਚ ਵੀ ਹੁੰਦੀ ਹੈ। ਇੱਕ ਭਰਾ ਭੈਣ ਨੂੰ ਭਾਵੇਂ ਵੱਧ ਦੇਵੇ, ਦੂਜਾ ਘੱਟ, ਭੈਣ ਦਾ ਦੋਹਾਂ ਨਾਲ ਵੱਧ ਘੱਟ ਪਿਆਰ ਝਲਕ ਹੀ ਪੈਂਦਾ ਹੈ, ਭਰਾਵਾਂ ਭਰਾਵਾਂ ਦਾ ਤੇ ਦੂਜੇ ਰਿਸ਼ਤੇਦਾਰਾਂ ਦਾ ਵੀ। ਇਹ ਉਹਨਾਂ ਦੇ ਨਿੱਜੀ ਮੇਲ ਜੋਲ ਕੰਮ ਆਉਣ ਦੇ ਚਾਅ ਤੋਂ ਪ੍ਰਗਟ ਹੁੰਦਾ ਹੈ। ਕਈ ਵਾਰ ਸਹਿਜੇ ਵੀ ਕਿਹਾ ਜਾਂਦਾ ਹੈ, ''ਉਹ ਤੇਰੀ ਗੱਲ ਜ਼ਿਆਦਾ ਮੰਨਦਾ ਹੈ ਤੂੰ ਉਸਨੂੰ ਸਮਝਾ।'' ਉਸ ਤੋਂ ਵਿਛੜਨ ਦਾ ਦੁਖ ਵੀ ਮਹਿਸੂਸ ਹੁੰਦਾ ਹੈ, ਰੋਈਦਾ ਹੈ, ਵਿਲਕੀਦਾ ਹੈ।

ਪ੍ਰੇਮੀ-ਪ੍ਰੇਮਿਕਾ ਦਾ ਰਿਸ਼ਤਾ ਤਾਂ ਹੁੰਦਾ ਹੀ ਨਾਜ਼ੁਕ ਤੇ ਨਿੱਜੀ ਹੈ। ਇਸ ਵਿਚ ਦੋਸ਼ ਨਹੀਂ ਵੇਖੇ ਤੇ ਨਿਖੇੜੇ ਜਾਂਦੇ। ਕੇਵਲ 'ਦੂਸਰ ਨਾਹੀਂ ਕੋਇ' ਦੀ ਭਾਵਨਾ ਹੀ ਪ੍ਰਬਲ ਹੁੰਦੀ ਹੈ। ਸੰਸਾਰਕ ਪ੍ਰੇਮ ਜਿਸ ਨੂੰ ਇਸ਼ਕ ਮਜ਼ਾਜੀ ਵੀ ਕਿਹਾ ਜਾਂਦਾ ਹੈ, ਦਾ ਰਿਸ਼ਤਾ ਸੁਆਰਥ ਦੀਆਂ ਕੱਚੀਆਂ ਤੰਦਾਂ ਨਾਲ ਬੱਝਾਂ ਹੁੰਦਾ ਹੈ ਤਾਂ ਟੁੱਟ ਜਾਂਦਾ ਹੈ। ਪਰ ਦੁਨਿਆਵੀ ਪ੍ਰੇਮ ਤੋਂ ਉਤਾਂਹ ਉੱਠ ਕੇ ਕੀਤਾ ਪ੍ਰੇਮ - ਇਸ਼ਕ ਹਕੀਕੀ ਹੁੰਦਾ ਹੈ। ਉਸ ਪ੍ਰੇਮ ਵਿਚ ਲੋਭ, ਲਾਲਚ, ਸਵਾਰਥ ਨਹੀਂ ਹੁੰਦਾ, ਬਸ ਆਪਣੇ ਪ੍ਰਭੂ ਪਿਆਰੇ ਨੂੰ ਪਾਉਣ ਦੀ ਤੀਬਰ ਇੱਛਾ ਹੁੰਦੀ ਹੈ। ਉਸ ਲਈ ਵੱਧ ਤੋਂ ਵੱਧ ਸਾਧਨਾ, ਭਜਨ, ਬੰਦਗੀ, ਪੂਜਾ ਪਾਠ, ਯਗ-ਹਵਨ ਕਰਨਾ ਚੰਗਾ ਲੱਗਦਾ ਹੈ। ਜਾਂ ਉਸਦੀ ਯਾਦ ਵਿਚ ਉਸਦੇ ਰੰਗ ਵਿਚ ਰੰਗੇ ਰਹਿਣਾ ਭਾਉਂਦਾ ਹੈ। ਉਦੋਂ ਕਿਸੇ ਗਿਆਨਵਾਨ ਦੇ ਉਪਦੇਸ਼ ਚੰਗੇ ਨਹੀਂ ਲੱਗਦੇ, ਬਸ ਉਸਦਾ ਮਿਲਾਪ ਹੀ ਚੰਗਾ ਲੱਗਦਾ ਹੈ।

ਰੂਹਾਨੀ ਪਿਆਰ ਦੀ ਸਾਂਝ ਦੇ ਦੋ ਪ੍ਰਕਰਨ - ਭਗਵਾਨ ਕ੍ਰਿਸ਼ਨ ਦਾ ਬ੍ਰਿਜ ਵਿਚ ਗੋਪੀਆਂ ਨੂੰ ਛੱਡ ਜਾਣਾ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਆਪਣੇ ਸਿੱਖੀ ਬਾਗ਼ ਨੂੰ ਛੱਡ ਜਾਣਾ ਹੈ।

ਭਗਵਾਨ ਕ੍ਰਿਸ਼ਨ ਦੀ ਥਾਂ ਉਹਨਾਂ ਦਾ ਸੇਵਕ, ਉਥੇ ਗੋਪੀਆਂ ਨੂੰ, ਜਿਹੜੀਆਂ ਭਗਵਾਨ ਦੇ ਵਿਛੋੜੇ ਵਿਚ ਬਿਹਬਲ ਹਨ ਸਮਝਾਉਣ ਆਉਂਦਾ ਹੈ। ਰਾਧਿਕਾ ਵੱਧ

ਬਿਰਹਾ ਭੁਯੰਗਮ ਦੀ ਡੰਗੀ ਹੋਈ ਹੈ। ਉਹ ਉਸਨੂੰ ਆਖਦੀ ਹੈ :

ਤੇਰੇ ਗਿਆਨ ਦੀ ਪੁੜੀ ਨਹੀਂ ਕਾਟ ਕਰਦੀ
ਇਹਨਾਂ ਮਰਜਾਂ ਦੀਆਂ ਹੋਰ ਦਵਾਈਆਂ ਨੇ। (ਚਾਤ੍ਰਿਕ)

ਅੱਸੂ ਦੇ ਮਹੀਨੇ ਵਿਚ ਵੀ ਬਰਸਾਤ ਦੇ ਸੁਹਾਵਨੇ ਮੌਸਮ ਦਾ ਪ੍ਰਭਾਵ ਕਾਇਮ ਹੁੰਦਾ ਹੈ। ਪ੍ਰੀਤਮ ਪਿਆਰੇ ਦਾ ਸੰਗ ਸਾਥ ਹੀ ਸੁਖਦਾਈ ਲੱਗਦਾ ਹੈ। ਸਖੀਆਂ ਸ੍ਰੀ ਕ੍ਰਿਸ਼ਨ ਸੰਗ ਬਿਤਾਏ ਸਮੇਂ ਦੇਸੁਖ ਦਾ ਚੇਤਾ ਰੱਖ ਕੇ ਅੱਸੂ ਵਿਚ ਕਿਵੇਂ ਦੁਖ ਮਹਿਸੂਸ ਕਰਦੀਆਂ ਹਨ, ਦਸਮ ਗ੍ਰੰਥ ਵਿਚ ਇੰਜ ਦਰਜ ਹੈ :

ਮਾਸ ਅੱਸੂ ਹਮ ਕਾਨਰ ਕੇ ਸੰਗਿ ਖੇਲਤ ਚਿਤਿ ਹੁਲਾਸ ਬਢਾਈ।
ਕਾਨ੍ਹ ਤਹਾਂ ਪੁਨਿ ਗਾਵਤ ਥੋ ਅਤਿ ਸੁੰਦਰ ਰਾਗਨ ਤਾਨ ਬਸਾਈ।
ਗਾਵਤ ਥੀ ਹਮ ਹੂੰ ਸੰਗ ਤਾ ਹੀ ਕੇ ਤਾ ਛਬਿ ਕੋ ਬਰਨਯੋ ਨਹੀ ਜਾਈ।
ਤਾ ਸੰਗ ਮੈ ਸੁਖਦਾਇਕ ਥੀ ਰਿਤੁ ਸ੍ਯਾਮ ਬਿਨਾ ਅਬ ਭੀ ਦੁਖਦਾਈ।
(ਕ੍ਰਿਸ਼ਨਵਤਾਰ)

ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਦੀ ਭਾਵਨਾ ਵੀ ਸੀ ਕਿ :

ਅਸੂ ਆਸ ਗੁਰਾਂ ਦੀ ਰਖੀ। ਨਿਤ ਮੈਂ ਦਰਸ਼ਨ ਦੇਖਾਂ ਅੱਖੀਂ।
(ਬਾਬਾ ਚੰਦਾ ਸਿੰਘ)

ਉਹ ਸਤਿਗੁਰੂ ਅੱਗੇ ਅਰਦਾਸ ਕਰਦੇ ਹਨ :

ਅੱਸੂ ਆਸ ਪੁਜਾਵੋ ਆਕੇ ਲੱਗੀ ਬਹੁਤ ਉਦਾਸੀ।
ਰਾਜੇ ਜਨਕ ਦੇ ਵਾਂਗਰ ਆਕੇ ਕਰ ਦਿਉ ਬੰਦ ਖਲਾਸੀ।
ਇਕ ਵਾਰ ਜੇ ਦਰਸ ਦਿਖਾਵੋ ਕਟੀ ਜਾਏ ਚੁਰਾਸੀ।
ਸਤਿਗੁਰੂ ਬਾਝੋਂ ਸ਼ਾਂਤ ਨਾ ਆਵੇ ਮੱਛੀ ਜਿਵੇਂ ਪਿਆਸੀ।
(ਤੇਜਾ ਸਿੰਘ ਸੋਖਲ)

ਰਾਜੇ ਜਨਕ ਦੀ ਵਿਲੱਖੰਣ ਪਛਾਣ ਉਸ ਦੇ ਕਿਸੇ ਪਰਉਪਕਾਰ ਵਿਚ ਹੈ ਕਿ ਉਸਨੇ ਨਰਕਾਂ ਵਿਚ ਵਿਲਕਦੇ ਜੀਵਾਂ ਦੀ ਬੰਦ ਖਲਾਸੀ ਕਰਵਾਈ। ਮਨੁੱਖ ਦੀ ਅੰਤਰੀਵ ਭਾਵਨਾ ਵੀ ਇਹੀ ਹੈ ਕਿ ਉਸ ਨੂੰ ਚੌਰਾਸੀ ਲੱਖ ਜੂਨਾਂ ਦੇ ਜਨਮ ਮਰਨ ਦੇ ਗੇੜ ਤੋਂ ਛੁਟਕਾਰਾ ਮਿਲੇ। ਇਹ ਛੁਟਕਾਰਾ ਪ੍ਰਭੂ ਮੇਲ ਨਾਲ ਹੀ ਹੋ ਸਕਦਾ ਹੈ। ਏਸੇ ਕਰਕੇ ਪ੍ਰਭੂ ਤੇ ਭਗਤ ਦੀ ਪ੍ਰੇਮ ਅਵਸਥਾ ਬਾਰੇ ਪੰਜਵੇਂ ਪਾਤਸ਼ਾਹ ਨੇ ਲਿਖਿਆ ਹੈ ਕਿ ਉਸ ਅੰਦਰ ਪ੍ਰੇਮ ਉਛਾਲੇ ਖਾਂਦਾ ਹੈ ਤੇ ਸੁਆਲ ਪੈਦਾ ਹੁੰਦਾ ਹੈ ਹਰੀ ਨੂੰ ਮਿਲੀਏ ਕਿਵੇਂ :

ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਏ।।

ਅਧਿਆਤਮਿਕ ਸਫ਼ਰ ਦੇ ਪਾਂਧੀਆਂ ਨੂੰ ਤੇਹ ਵੀ, ਮਿਲਣ ਦੀ ਹੈ। ਉਹ ਏਸੇ ਭਾਲ ਵਿਚ ਰਹਿੰਦੇ ਹਨ ਕਿ ਕੋਈ ਉਹਨਾਂ ਦੀ ਮਿਲਣ ਪਿਆਸ ਮਿਟਾਉਣ ਦੀ ਕੋਈ ਜੁਗਤ ਦੱਸੇ। ਉਹ ਪ੍ਰੇਮ ਰਸ ਵਿਚ ਗੁਧੇ ਸੰਤਾਂ ਦੇ ਚਰਨੀਂ ਲੱਗਣਾ ਪ੍ਰਭੂ ਮਿਲਣ ਲਈ ਲਾਹੇਵੰਦਾ ਸਮਝਦੇ ਹਨ। ਕਿਉਂਕਿ ਉਹਨਾਂ ਨੂੰ ਪਤਾ ਹੈ ਕਿ ਪ੍ਰਭੂ ਮਿਲਾਪ ਬਿਨਾਂ ਦੂਜੀ ਥਾਂ ਕੋਈ ਸੁਖ ਨਹੀਂ ਮਿਲਦਾ, ਜਿਹਨਾਂ ਨੂੰ ਇਹ ਸੁਖ ਮਿਲਿਆ ਉਹਨਾਂ ਨੂੰ ਇਹ ਚਾਤ੍ਰਿਕ ਦੇ

ਸਵਾਤੀ ਬੂੰਦ ਮਿਲਣ ਜਿੰਨੀ ਤ੍ਰਿਪਤੀ ਹੋਈ। ਉਹਨਾਂ ਅੰਦਰ ਹੰਕਾਰ ਦੀ ਕੋਈ ਥਾਂ ਨਹੀਂ ਰਹੀ ਕੇਵਲ ਬੇਨਤੀ ਕਰਦੇ ਰਹੇ ਕਿ ਮੈਨੂੰ ਆਪਣੇ ਲੜ ਲਾ ਲਉ। ਇਸ ਤਰ੍ਹਾਂ ਦਾ ਮੇਲ ਹੋਵੇ ਕਿ ਵਿਛੜ ਕੇ ਕਿਤੇ ਹੋਰ ਨਾ ਜਾਈਏ। ਇਹ ਸਮਝ ਆ ਜਾਏ ਕਿ ਸੁਖੀ ਉਹੀ ਹਨ ਜਿਹਨਾਂ 'ਤੇ ਹਰੀ ਰੂਪ ਰਾਜੇ ਦੀ ਕਿਰਪਾ ਹੈ।

ਗੁਰਮਤਿ ਵਿਚਾਰਧਾਰਾ ਦੇ ਸਿਰਜਨਹਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਅਨੁਸਾਰ ਪ੍ਰਮਾਰਥ ਦਾ ਰਾਹ ਦਰਸਾਇਆ ਹੈ। ਉਸਦਾ ਸੰਬੰਧ ਘਰ-ਬਾਹਰ ਤਿਆਗ ਕੇ ਤਪੱਸਿਆ ਕਰਨ ਨਾਲ ਨਹੀਂ ਸਗੋਂ ਘਰ ਗ੍ਰਿਸਤ ਦੀਆਂ ਜ਼ੁੰਮੇਵਾਰੀਆਂ ਨਿਭਾਅ ਕੇ ਨਾਮ ਜਪਣ ਨਾਲ ਹੈ। ਨਾਮ ਜਪਣ ਦੀ ਲੋੜ ਵੀ ਪ੍ਰਭੂ ਮਿਲਾਪ ਕਰਕੇ ਹੈ। ਉਸ ਪ੍ਰਭੂ ਤੋਂ ਆਪ ਜੀ ਮੰਗ ਕਰਦੇ ਹਨ ਤੇ ਅਸੂੰ ਵਿਚ ਆਸ ਪੂਰੀ ਹੋਣ ਦੀ ਭਾਵਨਾ ਰੱਖਦੇ ਹਨ ਕਿ ਉਹ ਪ੍ਰੀਤਮ ਪਿਆਰੇ ਮਿਲੇ :

**ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ।**

ਵਿਛੜਨ ਦਾ ਕਾਰਨ ਵੀ ਸਮਝਦੇ ਹਨ ਕਿ ਮਨੁੱਖ ਦੇ ਮਨ ਵਿਚ ਦੂਈ ਭਾਵ ਆ ਜਾਣਾ, ਮਾਣ ਹੰਕਾਰ ਆ ਜਾਣਾ ਹੈ। ਪਹਿਲਾਂ ਤਾਂ ਆਪਣੇ ਆਪ ਤੇ ਮਾਣ ਹੁੰਦਾ ਰਿਹਾ ਪਰ ਜਦ ਇਹ ਦਿਸਣ ਲੱਗਾ ਕਿ ਦਾੜ੍ਹੀ ਕੇਸਾਂ ਜੁਆਨੀ ਦਾ ਰੰਗ, ਬਦਲ ਲਿਆ ਹੈ, ਕੇਸ ਪਿਲਛੀ ਤੇ ਕਾਹੀ ਦੇ ਫੁਲਾਂ ਵਾਂਗ ਸਫੈਦ ਹੋ ਰਹੇ ਹਨ। ਜੁਆਨੀ ਦੀ ਸਿਖਰ ਦੁਪਹਿਰ ਪਿੱਛੇ ਰਹਿ ਗਈ ਹੈ, ਅੱਗੇ ਬੁਢਾਪੇ ਦੀ ਜਰਜਰੀ ਪਾਲੇ ਦੀ ਰੁੱਤ ਆ ਰਹੀ ਹੈ ਤਾਂ ਮਨ ਡੋਲਦਾ ਹੈ।

**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ।। (ਸੇਖ ਫ਼ਰੀਦ)**

ਬੁਢਾਪੇ ਦੀ ਚਿੰਤਾ ਤੋਂ ਮੁਕਤੀ ਦੀ ਲੋੜ ਹੈ ਕਿਉਂਕਿ ਬੁਢਾਪਾ ਤਾਂ ਮਰਨ ਬਾਅਦ ਕਿਸੇ ਦੂਜੀ ਜੂਨ ਵਿਚ ਪੈਣ ਨਾਲ ਉਸ ਜੂਨ ਵਿਚ ਵੀ ਆ ਹੀ ਜਾਣਾ ਹੈ। ਪਰ ਜੇ ਪ੍ਰਭੂ ਮਿਲਾਪ ਹੋ ਜਾਵੇ ਉਸਦੇ ਦਰ ਉਤੇ ਆਸਰਾ ਮਿਲ ਜਾਵੇ ਤਾਂ ਬੁਢਾਪੇ ਦੀ ਫਿਕਰ-ਚਿੰਤਾ, ਡਰ-ਭੈ ਮੁਕ ਜਾਂਦਾ ਹੈ, ਜੰਮਣ ਮਰਨ ਦਾ ਦੁਖ ਖ਼ਤਮ ਹੋ ਜਾਂਦਾ ਹੈ ਪਰ ਜੇ ਸਹੀ ਰਹਿਬਰ ਮਿਲ ਜਾਵੇ। ਸਤਿਗੁਰੂ ਨਾਨਕ ਦੇਵ ਜੀ ਲਿਖਦੇ ਹਨ ਮੈਨੂੰ ਸਤਿਗੁਰੂ ਰਹਿਬਰ ਮਿਲਿਆ ਹੈ ਸੋ ਹੇ ਪ੍ਰਭੂ ਮੈਨੂੰ ਮਿਲੋ :

**ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ।**

ਇੱਕ ਤਾਂ ਪ੍ਰਭੂ ਅੱਗੇ ਅਰਦਾਸ ਹੈ ਕਿ ਸਾਨੂੰ ਸਤਿਗੁਰੂ ਰੂਪੀ ਵਿਚੋਲਾ ਮਿਲਿਆ ਹੈ ਸੋ ਕਿਰਪਾ ਕਰ। ਤੇ ਦੂਜੇ ਪਾਸੇ ਉਹਨਾਂ ਨੂੰ ਆਪਣੇ ਸਤਿਗੁਰੂ ਬਾਰੇ ਵੀ ਯਕੀਨ ਹੈ।

**ਵਿਛੁੜਿਆ ਗੁਰੁ ਮੇਲਸੀ, ਹਰਿ ਰਸਿ ਨਾਮ ਪਿਆਰਿ।।**

**ਸਾਚਿ ਸਹਿਜ ਸੋਭਾ ਘਣੀ ਹਰਿ ਗੁਣ ਨਾਮ ਆਧਾਰਿ।। (ਮਹਲਾ ੧)**

ਜੀਵ ਆਤਮਾ ਦੇ ਪਰਮ ਆਤਮਾ ਤੋ ਵਿਛੜੇ ਹੋਣ ਦਾ ਅਹਿਸਾਸ ਸਾਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਰਵਾਉਂਦੇ ਹਨ। ਆਪ ਆਉਣ ਵਾਲੇ ਸਮੇਂ ਦੀ ਸਰਦੀ ਬਾਰੇ ਵੀ ਸਾਵਧਾਨ ਕਰਦੇ ਹਨ। ਆਪ ਉਸ ਤੋਂ ਬਚਣ ਦੇ ਰਾਹ ਵੀ ਤੋਰਦੇ ਹਨ।

ਗੁਰਬਾਣੀ ਅਨੁਸਾਰ ਬਾਰਾਮਾਹ ਦਾ ਪਹਿਲਾ ਮਹੀਨਾ ਚੇਤਰ ਹੈ। ਸੋ ਅੱਸੂ ਸੱਤਵਾਂ ਮਹੀਨਾ ਹੈ। ਜੇ ਜ਼ਿੰਦਗੀ ਦੇ ਬਾਰਾਂ ਮਹੀਨੇ ਮੰਨੀਏ ਤਾਂ ਸੱਤਵੇਂ ਮਹੀਨੇ ਵਿਚ

ਅੱਧੀ ਜ਼ਿੰਦਗੀ ਬੀਤ ਚੁੱਕੀ ਹੈ। ਬਚਪਨ ਬਹੁਤ ਦੂਰ ਹੈ, ਜਵਾਨੀ ਅਲਵਿਦਾ ਕਹਿ ਚੁੱਕੀ ਹੈ। ਤੇ ਬੁਢਾਪਾ ਪੈਰ ਪਸਾਰ ਰਿਹਾ ਹੈ, ਜਿਸਨੇ ਤਨ ਅੰਦਰਲੇ ਰਸ ਨੂੰ ਸੁਖਾ ਦੇਣਾ ਹੈ। ਗਿਆਨ ਇੰਦਰੀਆਂ ਤੇ ਕਰਮ ਇੰਦਰੀਆਂ ਨੇ ਕਮਜ਼ੋਰ ਪੈ ਜਾਣਾ ਹੈ। ਉਸ ਵੇਲੇ ਕੰਮ ਆਉਣਾ ਹੈ ਭਜਨ ਬੰਦਗੀ ਤੇ ਮਨੋਬਲ ਜਿਸ ਨੇ ਗੁਰਮੁਖਾਂ ਨੂੰ ਬੁੱਢੇ ਨਹੀਂ ਹੋਣ ਦੇਣਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੁਢਾਪੇ ਦੇ ਬੁਰੇ ਪ੍ਰਭਾਵ ਤੋਂ ਬਚਾਉਣ ਲਈ, ਬੁਢਾਪੇ ਵੱਲ ਵਧਦੇ ਵਰ੍ਹੇ ਦੇ ਸੱਤਵੇਂ ਮਹੀਨੇ ਅੱਸੂ ਵਿਚ ਜਪ-ਪ੍ਰਯੋਗ ਰੱਖਦੇ ਹਨ ਜਿਸ ਵਿਚ ਹਰ ਵਰ੍ਹੇ ਹਜ਼ਾਰਾਂ ਨਾਮਧਾਰੀ ਸਿੰਘ ਸਿੰਘਣੀਆਂ ਬੱਚਿਆਂ ਬੱਚੀਆਂ ਨਾਲ ਗੁਰ-ਮਰਯਾਦਾ ਅਨੁਸਾਰ ਬੈਠਕੇ ਭਜਨ ਬੰਦਗੀ ਕਰਦੇ ਹਨ। ਅਸੀਂ ਵੇਖਣਾ ਹੈ ਅਸੀਂ ਕਿਥੇ ਖਲੋਣਾ ਹੈ। ਸਤਿਗੁਰੂ ਵਿਚੋਲੇ ਦੀ ਕਿਰਪਾ ਨਾਲ ਪ੍ਰਭੂ ਦੇ ਮਿਲਾਪ ਲਈ ਜਪ-ਪ੍ਰਯੋਗ ਵਿਚ ਹਿੱਸਾ ਲੈਣਾ ਜਾਂ ਜ਼ਰਜ਼ਰੇ ਬੁਢਾਪੇ ਨੂੰ ਸੱਦਾ ਦੇਣਾ ਹੈ।

# ਗੁਰ ਗੋਬਿੰਦ ਸੂਰਾ

ਸਤਿਗੁਰੂ ਗੋਬਿੰਦ ਸਿੰਘ ਜੀ ਦੀ ਸੂਰਮਗਤੀ ਦਾ ਪਿੱਛੋਕੜ, ਉਹਨਾਂ ਦੇ ਪਿਤਾ ਗੁਰੂ ਤੇਗ ਬਹਾਦਰ ਅਤੇ ਦਾਦੇ ਗੁਰੂ ਹਰਿਗੋਬਿੰਦ ਤੱਕ ਹੀ ਨਹੀਂ ਜਾਂਦਾ ਸਗੋਂ ਆਪ ਜੀ ਦੀ ਰਚਨਾ, ''ਬਚਿਤ੍ਰ ਨਾਟਕ'' ਅਨੁਸਾਰ ਉਹਨਾਂ ਦੇ ਪੁਰਖਿਆਂ ਰਘੂਕੁਲ ਤੱਕ ਜਾ ਮਿਲਦਾ ਹੈ। ਭਗਵਾਨ ਰਾਮ ਚੰਦਰ ਜੀ ਦਾ ਗੁਰੂ-ਅਵਤਾਰ ਤੇ ਬਹਾਦਰੀ ਦਾ ਵਿਰਸਾ ਆਪ ਨੇ ਸੰਭਾਲਿਆ।

ਆਪ ਨੇ ਸੰਸਾਰਕ ਜੰਗਾਂ ਜੁੱਧਾਂ ਵਿਚ ਹੀ ਬਹਾਦਰੀ ਨਹੀਂ ਵਿਖਾਈ ਸਗੋਂ, ਮਨ ਅੰਤਰ ਵਿਚ ਵੀ ਦ੍ਰਿੜ੍ਹਤਾ ਤੇ ਬਹਾਦਰੀ ਕਾਇਮ ਕੀਤੀ। ਦੁਨੀਆਂ ਦੇ ਇਤਿਹਾਸ ਵਿਚ ਐਸੀ ਮਿਸਾਲ ਲੱਭਣੀ ਮੁਸ਼ਕਲ ਹੈ ਜਿਸ ਅਨੁਸਾਰ ਕਿਸੇ 9 ਸਾਲ ਦੇ ਬੱਚੇ ਨੇ ਆਪਣੇ ਪਿਤਾ ਜੀ ਨੂੰ ਕਿਹਾ ਹੋਵੇ ਕਿ ਕਿਸੇ ਦੇ ਦੀਨ ਧਰਮ ਦੀ ਰਾਖੀ ਲਈ ਜੇ ਮਹਾਂਪੁਰਸ਼ ਦੀ ਕੁਰਬਾਨੀ ਦੀ ਲੋੜ ਹੈ ਤਾਂ, ਤੁਹਾਡੇ ਤੋਂ ਵੱਡਾ ਮਹਾਂਪੁਰਸ਼ ਕੌਣ ਹੈ ? ਉਹਨਾਂ ਨੂੰ ਇਹ ਭੁਲੇਖਾ ਨਹੀਂ ਸੀ ਕਿ ਦੀਨ ਧਰਮ (ਤਿਲਕ ਜੰਞੂ) ਦੀ ਰਾਖੀ ਲਈ ਕੁਰਬਾਨੀ ਕਰਨੀ ਜ਼ਬਰ ਦਾ ਮੁਕਾਬਲਾ ਸਬਰ ਨਾਲ ਕਰਨਾ ਸੀ।

ਜਦ ਆਪ ਨੂੰ ਖੰਡਾ ਖੜਕਾਉਣ ਦੀ ਲੋੜ ਪਈ ਤਾਂ ਆਪਨੇ ਇਸ ਲਈ ਲੰਮੀ ਤਿਆਰੀ ਕੀਤੀ। ਭੇਟਾ ਲੈਕੇ ਆਏ ਸਿੱਖਾਂ ਨੂੰ ਸ਼ਸਤਰ ਤੇ ਘੋੜੇ ਭੇਟ ਕਰਨ ਦਾ ਹੁਕਮ ਕੀਤਾ, ਸਿੱਖ ਫੌਜ ਦਾ ਸੰਗਠਨ ਕੀਤਾ। ਰਣ ਤੱਤੇ ਵਿੱਚ ਜ਼ੁਲਮ ਤੇ ਜ਼ਬਰ ਦਾ ਮੁਕਾਬਲਾ ਕਰਨ ਵਾਲੇ ਆਪ ਜੀ ਦੀ ਕਮਾਨ ਹੇਠ ਆਏ। ਆਪ ਨੇ ਅਨੰਦਗੜ੍ਹ ਕਿਲ੍ਹੇ ਦੀ ਉਸਾਰੀ ਕੀਤੀ। ਆਪ ਜੀ ਦੀਆਂ ਫੌਜਾਂ ਨੇ ਬਾਈਧਾਰ ਦੇ ਰਾਜਿਆਂ ਤੇ ਮੁਗਲ ਫੌਜਾਂ ਦੇ ਦੰਦ ਖੱਟੇ ਕੀਤੇ। ਜੇ ਰਾਜਿਆਂ ਦੀਆਂ ਕਸਮਾਂ ਤੇ ਇਤਬਾਰ ਕਰਕੇ ਜਾਂ ਰਣਨੀਤੀ ਅਨੁਸਾਰ ਆਪ ਨੂੰ ਮੈਦਾਨਿ ਜੰਗ ਬਦਲਣਾ ਪਿਆ ਤਾਂ ਆਪ ਦੇ ਸਿੱਖ ਸੂਰਮੇ ਵੈਰੀਆਂ ਦੀ ਫੌਜ ਨੂੰ ਠਲ ਪਾਉਣ ਲਈ ਲੜਦੇ ਲੜਦੇ ਸਿਰਧੜ ਦੀ ਬਾਜੀ ਲਾ ਗਏ। ਇਹ, ਅਨੰਦਪੁਰ ਛੱਡਣ ਸਮੇਂ, ਚਮਕੌਰ ਦੀ ਲੜਾਈ ਸਮੇਂ ਅਤੇ ਖਿਦਰਾਣੇ ਦੀ ਢਾਬ ਕੰਢੇ ਵਾਪਰਿਆ। ਚਮਕੌਰ ਦੀ ਗੜ੍ਹੀ ਵਿਚ ਤਾਂ ਆਪ ਦੇ ਦੋਵੇਂ ਵੱਡੇ ਸਾਹਿਬਜ਼ਾਦੇ- ਅਜੀਤ ਸਿੰਘ ਤੇ ਜੁਝਾਰ ਸਿੰਘ ਵੀ ਸ਼ਹੀਦੀਆਂ ਪਾ ਗਏ। ਖਿਦਰਾਣੇ ਦੀ ਢਾਬ- ਮੁਕਤਸਰ ਦੇ 40 ਮੁਕਤਿਆਂ ਦੀ ਕੁਰਬਾਨੀ ਗੁਰੂ ਪ੍ਰਤੀ ਸ਼ਰਧਾ ਤੇ ਸਮਰਪਨ ਭਾਵ ਦੀ ਪਰਤੀਕ ਸੀ। ਬਸ ! ਗੁਰੂ ਤੋਂ ਮੰਗ ਸੀ, ''ਬੇਦਾਵਾ ਪਾੜ ਦਿਓ।''

ਲੱਖਾਂ ਦੀ ਫੌਜ ਦਾ ਟਾਕਰਾ ਕਰਨ ਦੀ ਭਾਵਨਾ ਗੁਰੂ ਜੀ ਨੇ ਭਾਰਤੀਆਂ ਨੂੰ ਸਿੰਘ ਸਜਾ ਕੇ ਪੈਦਾ ਕੀਤੀ। ਸਾਬਤ ਸੂਰਤ ਸਿੱਖ ਬਣਾ ਕੇ, ਪੰਜ ਕਕਾਰ ਦੇ ਧਾਰਨੀ ਬਣਾ ਕੇ, ਸ਼ਕਤੀ ਭਗਤੀ ਤੇ ਸਦਾਚਾਰ ਦੀ ਸਿਖਿਆ ਦੇ ਕੇ, ਰਹਿਤ ਮਰਯਾਦਾ ਦੱਸ ਕੇ, ਆਪ ਨੇ ਉਹਨਾਂ ਦਾ ਕਾਇਆ ਕਲਪ ਹੀ ਕਰ ਦਿੱਤਾ। ਨਹੀਂ ਤਾਂ ਜੰਗਜੂ ਕੌਮਾਂ ਨੂੰ ਛੱਡ ਕੇ ਬਾਕੀ ਤਾਂ ਮਨੁੱਖੀ ਸਰੀਰ ਵਿੱਚ ਭੇਡਾਂ-ਬੱਕਰੀਆਂ ਵਰਗੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਜਦ 1699 ਦੀ 31 ਮਾਰਚ ਨੂੰ ਵਸਾਖੀ ਵਾਲੇ ਦਿਨ ਸਿੱਖਾਂ ਕੋਲੋਂ ਸੀਸ ਦੀ ਮੰਗ ਕੀਤੀ ਤਾਂ ਇੱਕ ਇੱਕ ਕਰਕੇ ਮਸਾਂ 5 ਨਿਤਰੇ। ਅੰਮ੍ਰਿਤ ਛਕ ਕੇ ਪੰਜ ਪਿਆਰੇ ਬਣੇ। ਉਥੋਂ ਹੀ ਤਾਂ ਮੁੱਢ ਬੱਝਾ ਮਨੁੱਖਤਾ ਦੀ ਰਾਖੀ ਇਸ ਫੌਜ ਦਾ।

ਸਤਿਗੁਰੂ ਜੀ ਦਾ ਪਰਵਾਰਕ ਵਿਰਸਾ ਹੀ ਤ੍ਰੇਤੇ ਤਕ ਨਹੀਂ ਜਾਂਦਾ, ਉਹਨਾਂ ਦੇ ਗਿਆਨ ਦਾ ਪਿਛੋਕੜ ਵੀ ਪੁਰਾਣ-ਕਾਲ ਤਕ ਜਾਂਦਾ ਹੈ। ਉਹਨਾਂ ਨੇ ਭਾਰਤ ਦੇ ਪੁਰਾਣਕ ਗ੍ਰੰਥਾਂ ਦਾ ਅਧਿਐਨ ਕੀਤਾ ਅਤੇ ਆਪ ਪਾਉਂਟਾ ਸਾਹਿਬ ਬੈਠ ਕੇ ਸਾਹਿਤ ਸਿਰਜਨਾ ਸ਼ੁਰੂ ਕੀਤੀ। ਕੁਝ ਪੁਰਾਣ ਕਥਾਵਾਂ ਦਾ ਪੰਜਾਬੀ ਜਾਂ ਬ੍ਰਿਜ ਭਾਸ਼ਾ ਵਿਚ ਅਨੁਵਾਦ ਕੀਤਾ, ਕੁਝ ਮੂਲ ਰਚਨਾਵਾਂ ਰਚੀਆਂ। ਇਸ ਦੇ ਅਧਿਐਨ ਨਾਲ ਸਿੱਖ ਆਪ ਦੇ ਅਧਿਆਤਮਕ ਵਿਰਸੇ ਨਾਲ ਜੁੜੇ ਤੇ ਜੋਸ਼ੀਲੀ ਬਾਣੀ ਪੜ੍ਹ ਕੇ ਜੂਝ ਮਰਨ ਲਈ ਤਿਆਰ-ਬਰ-ਤਿਆਰ ਰਹੇ।

ਆਪ ਜੀ ਦੀ ਸਮੁੱਚੀ ਬਾਣੀ ਇੱਕ ਅਕਾਲ ਪੁਰਖ ਦੀ ਮਹਿਮਾ ਕਰਦੀ ਹੈ ਅਤੇ ਓਸੇ ਨਾਲ ਜੁੜਨ ਲਈ ਪ੍ਰੇਰਨਾ ਦੇਂਦੀ ਹੈ। ਆਪ ਜੀ ਅਨੁਸਾਰ ਹੋਰ ਸਾਰੀਆਂ ਸ਼ਕਤੀਆਂ ਉਸ ਤੋਂ ਥੱਲੇ ਹਨ। ਉਹ ਅਲਪਕਾਲੀ ਹਨ। ਅਕਾਲ ਪੁਰਖ ਸਰਬਕਾਲੀ ਹੈ। ਉਸ ਦਾ ਹੀ ਸਿਰਮਨ ਕਰਨਾ ਚਾਹੀਦਾ ਹੈ। ਉਸਦੀ ਭਗਤੀ ਕਰਾਉਣ ਲਈ ਸਤਿਗੁਰੂ ਜੀ ਮਾਤ ਲੋਕ ਤੇ ਆਏ ਸਨ। ਉਹਨਾਂ ਅਨੁਸਾਰ, ਉਹ ਸੰਸਾਰ ਉਤੇ ਪ੍ਰਗਟ ਹੀ ਅਕਾਲ ਪੁਰਖ ਦੀ ਆਗਿਆ ਦਾ ਪਾਲਣ ਕਰਕੇ ਹੋਏ ਹਨ। ਨਹੀਂ ਤਾਂ :

**ਚਿਤ ਨ ਭਯੋ ਹਮਰੋ ਆਵਨ ਕਹ।।**

**ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ।।**

**(ਬਚਿਤ੍ਰ ਨਾਟਕ)**

ਪ੍ਰਭੂ ਦਾ ਸਤਿਗੁਰੂ ਜੀ ਨੂੰ ਮਾਤਲੋਕ ਵਿਚ ਭੇਜਣ ਦਾ ਕਾਰਨ ਇਹ ਸੀ ਕਿ ਪਹਿਲਾਂ ਆਏ ਸਾਰੇ ਦੇਵੀ ਦੇਵਤਿਆਂ ਨੇ, ਸੰਪਰਦਾਇਆਂ ਦੇ ਰਹਿਬਰਾਂ ਨੇ, ਲੋਕਾਂ ਨੂੰ ਆਪਣੇ ਸਿੱਖ ਬਣਾਇਆ ਸੀ। ਉਹਨਾਂ ਨੇ ਆਪਣੀ ਜੈ ਜੈ ਕਾਰ ਕਰਾਈ ਸੀ। ਹੋਰ ਕਰਮਾਂ ਧਰਮਾਂ ਵਿਚ ਲਾਇਆ ਸੀ, ਪਰਮਾਤਮਾ ਨਾਲ ਨਹੀਂ ਸੀ ਜੋੜਿਆ, ਆਪ ਲਿਖਦੇ ਹਨ :

**ਸਭ ਅਪਨੀ ਅਪਨੀ ਉਰਝਾਨਾ।**

**ਪਾਰਬ੍ਰਹਮ ਕਾਹੂੰ ਨ ਪਛਾਨਾ।**

**(ਬਚਿਤ੍ਰ ਨਾਟਕ)**

ਸੋ ਪਾਰਬ੍ਰਹਮ ਪਰਮੇਸ਼ਰ ਨੇ ਆਪ ਜੀ ਨੂੰ ਮਾਤ ਲੋਕ ਵਿਚ ਭੇਜਣ ਸਮੇਂ ਆਗਿਆ ਕੀਤੀ ਕਿ :

**ਜਾਹਿ ਤਹਾਂ ਤੈ ਧਰਮੁ ਚਲਾਇ।।**

**ਕਬੁਧਿ ਕਰਨ ਤੇ ਲੋਕ ਹਟਾਇ।**

**(ਬਚਿਤ੍ਰ ਨਾਟਕ)**

ਕਬੁਧ ਕਰਨ ਕਰਕੇ ਹੀ ਸੰਸਾਰ ਦੇ ਜੀਵ, ਰੱਬ ਨੂੰ ਭੁੱਲ ਬੈਠੇ ਸਨ। ਉਹਨਾਂ ਨੂੰ ਰੱਬ ਚੇਤੇ ਕਰਵਾਉਣ ਲਈ, ਸਤਿਗੁਰੂ ਗੋਬਿੰਦ ਸਿੰਘ ਜੀ, ਸਮਸਤ ਜਗਤ ਦੀਆਂ ਵੇਖੀਆਂ ਸੁਣੀਆਂ, ਮਹਿਸੂਸ ਕੀਤੀਆਂ ਤਾਕਤਾਂ ਦੀ ਮਿਸਾਲਾਂ ਦੇ ਕੇ ਸਮਝਾਉਂਦੇ ਹਨ ਕਿ ਇਹ ਸਭ ਤੁੱਛ ਹੈ ਅਤੇ ਉਸ ਅਕਾਲ ਪੁਰਖ ਜੀ ਦੀ ਰਤੀ ਭਰ ਕਿਰਪਾ ਦੇ ਤੁੱਲ ਵੀ ਨਹੀਂ।

ਆਪ ਜੀ ਦੀ ਬਾਣੀ ਅਕਾਲ ਉਸਤਤਿ ਦੇ ਤ੍ਵ ਪ੍ਰਸਾਦਿ ਸ੍ਵੈਯੇ ਪੜ੍ਹਕੇ, ਸੁਣ ਕੇ, ਸਮਝ ਕੇ ਪ੍ਰਮਾਤਮਾ ਦੀ ਕਿਰਪਾ ਤੇ ਉਸ ਕਿਰਪਾ ਪ੍ਰਾਪਤ ਕਰਨ ਦੀ ਲੋੜ ਦੀ ਸੋਝੀ ਹੁੰਦੀ ਹੈ।

ਇਹਨਾਂ ਦਸਾਂ ਸਵਈਆਂ ਵਿਚ ਆਪਨੇ ਸੰਪਰਦਾਇਕ ਅਤੇ ਰਾਜਨੀਤਕ ਸੁੱਖਾਂ-ਪ੍ਰਾਪਤੀਆਂ ਵਿਚ ਫਸੇ, ਕਹਿੰਦੇ ਕਹਾਉਂਦੇ, ਸ਼ਕਤੀਵਾਨਾਂ ਦੀਆਂ ਉਦਾਹਰਣਾਂ ਪੇਸ਼ ਕੀਤੀਆਂ ਹਨ। ਪੂਜਾ ਪਾਠ ਦੇ ਤਰੀਕੇ ਵੀ ਦੱਸੇ ਹਨ, ਤੀਰਥ ਬਰਤ ਕਰਨ ਦੀਆਂ ਕਿਰਿਆਵਾਂ ਵੀ ਦੱਸੀਆਂ ਹਨ। ਪਰ ਪ੍ਰਭੂ ਦੀ ਭਗਤੀ ਬਿਨਾਂ, ਉਸ ਨਾਲ ਪ੍ਰੇਮ ਬਿਨਾਂ ਸਭ ਤੁੱਛ ਦੱਸੇ ਹਨ।

ਸਤਿਗੁਰੂ ਜੀ ਗੱਲ ਧਾਰਮਿਕ ਜਥੇਬੰਦੀਆਂ ਤੋਂ ਸ਼ੁਰੂ ਕਰਦੇ ਹਨ। ਆਪ ਲਿਖਦੇ ਹਨ ਕਿ ਆਪ ਨੇ ਜੈਨੀਆਂ ਦੀ ਟੋਲੇ ਵੇਖੇ ਹਨ; ਸਿੱਧਾਂ ਜਤੀਆਂ ਦੇ ਟਿਕਾਣੇ ਵੇਖੇ ਹਨ। ਆਪਣੇ ਮਹਾਂਬਲੀ ਸੂਰਮਿਆਂ, ਦੇਵਤਿਆਂ ਨੂੰ ਹਰਾਉਣ ਵਾਲੇ, ਉਹਨਾਂ ਦਾ ਰਗੜਾ ਬੰਨ੍ਹਣ ਵਾਲੇ ਰਾਖਸ਼ਾਂ, ਚੌਦਾਂ ਰਤਨਾਂ ਵਿਚੋਂ ਅੰਮ੍ਰਿਤ ਨੂੰ ਪੀਣ ਵਾਲੇ ਦੇਵਤਿਆਂ ਅਤੇ ਸੰਤਾਂ ਦੇ ਸਮੂਹਾਂ ਬਾਰੇ ਜਾਣਿਆਂ ਹੈ। ਸਾਰੇ ਮਤਾਂ ਮਤਾਂਤਰਾਂ ਦੇ ਲੋਕ ਆਪਣੇ ਆਪਣੇ ਮੱਤ ਦੀ ਗੱਲ ਕਰਦੇ ਹਨ। ਕਿਸੇ ਦੇ ਮੱਤ ਦਾ ਫਿਰਕਾ, ਪ੍ਰਭੂ ਦਾ ਫਿਰਕਾ ਨਹੀਂ ਲੱਗਦਾ। ਕੋਈ ਨਹੀਂ ਸਮਝਦਾ ਕਿ ਅਕਾਲ ਪੁਰਖ ਦੀ ਕਿਰਪਾ ਬਿਨਾਂ, ਭਾਵੇਂ ਉਹ ਰਤੀ ਕੁ ਹੋਏ, ਉਸ ਨਾਲ ਰੱਤੇ ਹੋਏ ਹੋਣ ਬਿਨਾਂ, ਕਿਸੇ ਮਾਨ ਪ੍ਰਤਿਸ਼ਟਾ ਦਾ ਰਤੀ ਭਰ ਮੁੱਲ ਨਹੀਂ ਪੈਂਦਾ।

ਸਤਿਗੁਰੂ ਜੀ ਸਵਈਆਂ ਵਿਚ ਰਾਜਿਆਂ ਦੇ ਰੋਬ-ਦਾਬ, ਤਾਕਤ ਅਤੇ ਜਲੌ ਦਾ ਇੱਕ ਚਿੱਤਰ ਪੇਸ਼ ਕਰਦੇ ਹਨ। ਆਪ ਲਿਖਦੇ ਹਨ ਮਹਾਂਬਲੀਆਂ ਕੋਲ ਮਸਤ ਹਾਥੀ ਹਨ, ਉਹ ਸੋਨੇ ਦੇ ਗਹਿਣਿਆਂ ਨਾਲ ਮੜ੍ਹੇ ਹੋਏ ਹਨ। ਉਹਨਾਂ ਉੱਚਿਆਂ ਭਾਰਿਆਂ ਉੱਤੇ ਸੋਹਣੇ ਸੋਹਣੇ ਕੀਮਤੀ ਝੁੱਲ ਪਏ ਹੋਏ ਹਨ। ਮਹਾਂਬਲੀਆਂ ਕੋਲ ਹਿਰਨਾਂ ਵਾਂਗ ਚੁੰਗੀਆਂ ਭਰਨ ਤੇ ਤੇਜ ਦੌੜ  ਵਾਲੇ ਕਰੋੜਾਂ ਘੋੜੇ ਹਨ। ਜਿਹਨਾਂ ਦੀ ਰਫਤਾਰ ਹਵਾ ਨੂੰ ਵੀ ਮਾਤ ਪਾਉਂਦੀ ਹੈ। ਮਹਾਂਬਲੀ ਸਰੀਰਕ ਤੌਰ ਉਤੇ ਭਾਰੀ ਭੁਜ ਬਲ ਦੇ ਮਾਲਕ ਹੋ ਸਕਦੇ ਹਨ। ਐਨੇ ਰਾਜੇ ਉਹਨਾਂ ਦੀ ਈਨ ਮੰਨਦੇ ਹਨ ਕਿ ਗਿਣਤੀ ਤੋਂ ਬਾਹਰ ਹਨ। ਪਰ ਸੁਆਲ ਇਹ ਹੈ ਕਿ ਐਡੇ ਵੱਡੇ ਹੋ ਕੇ ਵੀ ਕੀ ਖੱਟਿਆ, ਅੰਤ ਨੂੰ ਉਹਨਾਂ ਨੂੰ ਦੁਨੀਆਂ ਤੋਂ ਨੰਗੇ ਪੈਰੀਂ ਜਾਣਾ ਪਿਆ।

ਹਾਥੀ ਘੋੜਿਆਂ ਤੇ ਧਨ ਦੌਲਤ ਦੀ ਅਸੀਮ ਤਾਕਤ ਵਾਲੇ ਇੱਕ ਤੋਂ ਬਾਅਦ ਇੱਕ ਤਾਕਤ ਨੂੰ ਜਿੱਤ ਰਹੇ ਹਨ। ਉਹਨਾਂ ਦੀ ਜਿੱਤ ਦੀ ਖੁਸ਼ੀ ਵਿਚ ਢੋਲ, ਮ੍ਰਿਦੰਗ ਅਤੇ ਨਗਾਰੇ ਵੱਜ ਰਹੇ ਹਨ। ਮਸਤ  ਤੇ ਸੋਹਣੇ ਹਾਥੀਆਂ ਦੇ ਝੁੰਡ ਚਿੰਘਾੜਦੇ ਸੁਣੀਦੇ ਹਨ। ਇਹ ਹਾਥੀ ਉਹਨਾਂ ਦੇ ਆਪਣੇ ਹਨ ਅਤੇ ਉਹਨਾਂ ਦੂਸਰੇ ਰਾਜਿਆਂ ਤੋਂ ਜਿੱਤੇ ਹਨ। ਹਾਥੀਆਂ ਵਾਂਗ ਉਹਨਾਂ ਦੇ ਅਸਤਬਲਾਂ ਵਿਚ ਹਜ਼ਾਰਾਂ ਕੋਤਲ ਘੋੜੇ ਹਿਣਕਦੇ ਹਨ। ਇਹੋ ਜਿਹੇ ਇੱਕ ਨਹੀਂ ਅਣਗਿਣਤ ਰਾਜੇ ਮਹਾਰਾਜੇ ਹਨ। ਉਹਨਾਂ ਬੀਤੇ ਸਮੇਂ ਵਿਚ ਰਾਜ ਕੀਤਾ ਸੀ, ਵਰਤਮਾਨ ਸਮੇਂ ਵਿੱਚ ਸਿੱਕਾ ਜਮਾਇਆ ਹੈ ਅਤੇ ਭਵਿੱਖਤ ਵਿਚ ਵੀ ਉਹਨਾਂ ਦਾ ਡੰਕਾ ਵੱਜੇਗਾ ਪਰ ਸਤਿਗੁਰੂ ਜੀ ਦੀ ਬਾਣੀ ਅਨੁਸਾਰ ਉਹਨਾਂ ਦਾ ਅੰਤ ਕੀ ਹੈ, ਉਹਨਾਂ ਨੇ ਮਾਇਆ ਦੇ ਸੁਆਮੀ ਅਕਾਲ ਪੁਰਖ ਦਾ ਸਿਮਰਨ ਨਹੀਂ ਕੀਤਾ। ਉਹਨਾਂ ਸਭਨਾਂ ਨੇ ਅਖ਼ੀਰ ਨੂੰ ਪਰਲੋਕ ਗਮਨ ਕਰ ਜਾਣਾ ਹੈ ਜਾਂ ਕੀਤਾ ਹੈ। ਉਹਨਾਂ ਦਾ ਜਨਮ ਐਵੇਂ ਬਿਰਥਾ ਹੈ।

ਕੁਝ ਹੋਰ ਵਿਅਕਤੀ ਹਨ ਜਿਹੜੇ ਆਪਣੇ ਵਲੋਂ ਚੰਗੇ ਕਰਮ ਕਰਦੇ ਹਨ।

ਉਹ ਤੀਰਥਾਂ ਦਾ ਇਸ਼ਨਾਨ ਕਰਨ ਜਾਂਦੇ ਹਨ। ਉਹ ਦੂਜਿਆਂ ਉੱਤੇ ਦਇਆ ਕਰਦੇ ਹਨ। ਉਹ ਦਾਨੀ ਹਨ। ਉਹ ਉਚੇਚੇ ਤੌਰ ਉੱਤੇ ਕਈ ਤਰ੍ਹਾਂ ਦਾ ਸੰਜਮ ਰੱਖਦੇ ਹਨ। ਉਹ ਵੇਦਾਂ, ਪੁਰਾਣਾਂ, ਕਤੇਬਾਂ (ਤੌਰੇਤ, ਜੰਬੂਰ, ਅੰਜੀਲ ਅਤੇ ਕੁਰਾਨ) ਜਿਹੜੇ ਹਿੰਦੂ, ਯਹੂਦੀ, ਇਸਾਈ ਅਤੇ ਮੁਸਲਿਮ ਧਰਮਾਂ ਦੇ ਪਵਿੱਤਰ ਗ੍ਰੰਥ ਹਨ, ਦਾ ਗਿਆਨ ਰੱਖਦੇ ਹਨ। ਉਹਨਾਂ ਨੂੰ ਲੋਕ ਪ੍ਰਲੋਕ ਦੀ ਸੋਝੀ ਹੈ। ਹਜ਼ਾਰਾਂ ਸਾਧੂ, ਜਤੀ, ਸੰਤ, ਪੌਣ ਅਹਾਰੀ ਹਨ, ਜਤੀ ਸਤ਼ੀ ਹਨ ਅਤੇ ਸ੍ਰੇਸ਼ਟ ਵਿਚਾਰਾਂ ਵਾਲੇ ਹਨ। ਇਹਨਾਂ ਸਭਨਾਂ ਚੰਗੇ ਕਰਮ ਕਰਨ ਅਤੇ ਸ਼ੁਭ ਵਿਚਾਰ ਰੱਖਣ ਵਾਲੇ ਵਿਅਕਤੀਆਂ ਦਾ ਦਸਮ ਪਿਤਾ ਅਨੁਸਾਰ ਕੀਤਾ ਹੋਇਆ ਧਰਮ ਕਰਮ ਸਭ ਨਿਹਫਲ ਹੈ, ਕਿਸੇ ਲੇਖੇ ਨਹੀਂ ਜੇ ਉਹਨਾਂ ਨੇ ਪਰਮਾਤਮਾ ਦਾ ਸਿਮਰਨ ਨਹੀਂ ਕੀਤਾ, ਭਜਨ ਨਹੀਂ ਕੀਤਾ।

ਇਹਨਾਂ ਤੋਂ ਬਾਅਦ ਦੁਬਾਰਾ ਦਸ਼ਮੇਸ਼ ਜੀ ਉਸ ਸਮੇਂ ਦੇ ਉਹਨਾਂ ਬਲੀ ਰਾਜਿਆਂ ਦਾ ਬਿੰਬ ਉਸਾਰਦੇ ਹਨ ਜਿਹਨਾਂ ਨੇ ਪ੍ਰਭੂ ਦੀ ਕਿਰਪਾ ਬਿਨਾਂ ਵਿਅਰਥ ਜੀਵਨ ਜੀਅ ਕੇ, ਸੰਸਾਰ ਤੋਂ ਤੁਰ ਜਾਣਾ ਹੈ। ਉਹਨਾਂ ਰਾਜਿਆਂ ਕੋਲ ਸਿੱਖੀ ਹੋਈ ਬੀਰ ਬਹਾਦਰਾਂ ਦੀ ਫੌਜ ਹੈ। ਉਹ ਕਵਚ ਜਾਂ ਸੰਜੋਅ ਪਹਿਨ ਕੇ ਜਦ ਲੜਦੇ ਹਨ ਤਾਂ ਵੈਰੀ ਦਲ ਨੂੰ, ਦੁਸ਼ਟਾਂ ਦੋਖੀਆਂ ਨੂੰ ਤਬਾਹ ਕਰ ਦੇਂਦੇ ਹਨ। ਉਹ ਤਾਕਤ ਕਾਰਨ ਏਨੇ ਮਾਣ ਮਤੇ ਹਨ ਕਿ ਪਹਾੜ ਤੇ ਖੰਭ ਲਾ ਕੇ ਉਡ ਸਕਦੇ ਹਨ, ਉਹ ਹੰਕਾਰ ਦੇ ਕਿੰਗਰੇ ਤੋਂ ਹੇਠਾਂ ਨਹੀਂ ਉਤਰਦੇ। ਉਹ ਵੈਰੀਆਂ ਨੂੰ ਭੰਨ ਕੇ ਰੱਖ ਦੇਂਦੇ ਹਨ, ਆਕੀਆਂ ਨੂੰ ਮਰੋੜ ਦੇਂਦੇ ਹਨ ਪਰ ਉਹ ਇਹ ਨਹੀਂ ਸਮਝਦੇ ਕਿ ਅੰਤ ਨੂੰ ਮਾਣ ਹੰਕਾਰ ਨਹੀਂ ਕੰਮ ਆਉਣਾ। ਪਰਮਾਤਮਾ ਦੀ ਕਿਰਪਾ ਨੇ ਕੰਮ ਆਉਣਾ ਹੈ।

ਬੜੇ ਸੂਰਮੇ ਬਿਨਾਂ ਹਾਰ ਜਿੱਤ ਬਾਰੇ ਸੋਚਿਆਂ, ਨਿਧੜਕ ਤੇਗ ਚਲਾਉਂਦੇ ਹਨ। ਕਿਉਂਕਿ ਉਹਨਾਂ ਨੂੰ ਜਿੱਤ ਦਾ ਭਰੋਸਾ ਹੈ। ਉਹਨਾਂ ਨੂੰ ਬੜਾ ਮਾਣ ਹੁੰਦਾ ਹੈ ਕਿ ਉਹ ਦੁਸ਼ਮਣ ਦਾ, ਮਸਤ ਹਾਥੀਆਂ ਦਾ ਮਾਣ ਵੀ ਮਿੱਟੀ ਵਿਚ ਮਿਲਾ ਦੇਣਗੇ। ਉਹ ਵੈਰੀਆਂ ਦੇ ਦੇਸ਼ ਨੂੰ ਝੁਕਾ ਲੈਣਗੇ। ਉਹਨਾਂ ਵਿਚ ਏਨੀ ਸਮਰਥਾ ਹੈ ਕਿ ਉਹ ਪੱਕੇ ਕਿਲਿਆਂ ਨੂੰ ਤੋੜ ਕੇ, ਗੱਲਾਂ ਹੀ ਗੱਲਾਂ ਵਿਚ, ਭਾਵ ਸੌਖਿਆਂ ਹੀ ਚਾਰੇ ਚੱਕ ਜਗੀਰ ਆਪਣੀ ਬਣਾ ਲੈਂਦੇ ਹਨ ਤੇ ਸਾਰੇ ਸੰਸਾਰ 'ਤੇ ਰਾਜ ਕਰਦੇ ਹਨ। ਪਰ ਉਹ ਇਸ ਗੱਲ ਨੂੰ ਭੁੱਲ ਜਾਂਦੇ ਹਨ ਕਿ ਉਹਨਾਂ ਦਾ ਮਾਲਿਕ ਕੌਣ ਹੈ ? ਉਹਨਾਂ ਦੀ ਤਾਕਤ ਦਾ ਸਾਹਿਬ ਕੌਣ ਹੈ ? ਜਿਸ ਦੇ ਦਰ ਦੇ ਐਸੇ ਅਨੇਕ ਬਲਵਾਨ ਮੰਗਤੇ ਹਨ ਉਹ ਦੇਣਹਾਰ ਦਾਤਾਰ ਕੌਣ ਹੈ ? ਇਹਨਾਂ ਪ੍ਰਸ਼ਨਾਂ ਦਾ ਉੱਤਰ ਹੈ ਕਿ ਇਕ ਅਕਾਲ ਪੁਰਖ ਦੀ ਹੀ ਸਾਰੀ ਸ਼ਕਤੀ ਹੁੰਦੀ ਹੈ, ਉਸ ਅੱਗੇ ਉਹ ਤੁਛ ਹਨ।

ਸਤਿਗੁਰੂ ਨਾਨਕ ਦੇਵ ਜੀ ਨੇ ਵੀ ਬਾਣੀ ਵਿੱਚ ਲਿਖਿਆ ਹੈ ਕਿ ਆਪਣੇ ਆਪ ਨੂੰ ਵੱਡਾ ਗਿਣਨ ਵਾਲੇ, ਮਨਭਾਉਂਦਾ ਖਾਣ ਵਾਲੇ, ਉਸ ਪ੍ਰਭੂ ਦੀਆਂ ਨਜ਼ਰਾਂ ਵਿਚ ਦਾਣੇ ਚੁਗਣ ਵਾਲੇ ਕੀੜੇ ਹਨ:

**ਜੇ ਕੋ ਨਾਉ ਧਰਾਏ ਵਡਾ, ਸਾਦ ਕਰੇ ਮਨਿ ਭਾਣੇ।**

**ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ।**

ਦਸ਼ਮੇਸ਼ ਜੀ, ਖ਼ਾਲਿਸ ਵਿਅਕਤੀਆਂ ਦੀ ਫ਼ਤਿਹ ਹੋਣ ਦੀ ਹਾਲਤ ਵਿਚ ਸੁਖਦਾਇਕ ਵਾਤਾਵਰਨ ਸਿਰਜੇ ਜਾਣ ਸੰਬੰਧੀ ਲਿਖਦੇ ਹਨ ਕਿ ਉਸ ਸਮੇਂ ਰਾਖਸ਼ਸ਼, ਦੇਵਤੇ, ਵੱਡੇ ਵੱਡੇ ਸੱਪ ਤਿੰਨਾਂ ਕਾਲਾਂ ਵਿਚ ਪ੍ਰਭੂ ਦਾ ਜਪ ਕਰਨਗੇ। ਜਲ ਥਲ ਵਿਚ

ਰਹਿਣ ਵਾਲੇ ਜੀਵ ਪਲ ਛਿਣ ਵਿਚ ਥਾਪੇ ਜਾਣਗੇ। ਪੁੰਨ ਤੇ ਨੇਕੀਆਂ ਵਧਣ ਕਾਰਨ ਜਿੱਤ ਦਾ ਡੰਕਾ ਵੱਜੇਗਾ। ਪਾਪਾਂ ਗੁਨਾਹਾਂ ਦਾ ਨਾਸ ਹੋ ਜਾਵੇਗਾ ,ਉਹ ਢਹਿ ਢੇਰੀ ਹੋ ਜਾਣਗੇ। ਉਸ ਸਮੇਂ ਸਾਧਾਂ ਦੇ ਸਮੂਹ ਤਾਂ ਖੁਸ਼ ਹੋ ਕੇ ਸੰਸਾਰ ਵਿਚ ਵਿਚਰਨਗੇ ਪਰ ਵੈਰੀ ਖਿੱਝਣਗੇ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਲਿਖਦੇ ਹਨ ਕਿ ਤ੍ਰਿਲੋਕੀ ਉੱਤੇ ਰਾਜ ਕਰਨ ਵਾਲੇ ਮਨੁੱਖ, ਇੰਦਰ, ਐਰਾਵਤ, ਹਾਥੀ ਤੇ ਗਜ ਹੋਏ ਹਨ। ਕਰੋੜਾਂ ਇਸ਼ਨਾਨ ਕਰਨ ਵਾਲੇ, ਹਾਥੀ ਦਾਨ ਕਰਨ ਵਾਲੇ, ਸਵੰਬਰ ਰਚਾਉਣ ਵਾਲੇ ਵੀ ਹੋਏ ਹਨ। ਬ੍ਰਹਮਾ, ਵਿਸ਼ਨੂੰ, ਮਹੇਸ਼, ਸਚੀ ਨਾਮੇ ਅਪਛਰਾਂ ਦਾ ਪਤੀ-ਇੰਦ ਸਭ ਹੋਏ ਹਨ ਪਰ ਜਨਮ ਦੀ ਫਾਹੀ ਵਿਚੋਂ ਕੋਈ ਨਹੀਂ ਬਚ ਸਕਿਆ, ਉਹ ਸਭ ਕਾਲ ਵਸ ਹੋਏ। ਆਪ ਕਾਲ ਚੱਕਰ ਤੋਂ ਬਚਣ ਦਾ ਇੱਕੋ ਹੀ ਸਾਧਨ ਦਸਦੇ ਹਨ, ਉਹ ਹੈ ਅਕਾਲ ਪੁਰਖ ਦੀ ਸ਼ਰਨ ਆਉਣਾ ਉਸਨੂੰ ਧਿਆਉਣਾ। ਇਸ ਨਾਲ ਹੀ ਜਨਮ ਮਰਨ ਦੀ ਫਾਹੀ ਕੱਟੀ ਜਾਣੀ ਹੈ। ਅਕਾਲ ਉਸਤਤਿ ਦੀ ਦਸਵੀਂ ਚੌਪਈ ਵਿਚ ਵੀ ਆਪ ਨੇ ਲਿਖਿਆ ਹੈ :

**ਏਕ ਚਿੱਤ ਜਿਹ ਇਕ ਛਿਨ ਧਿਆਇਓ।**

**ਕਾਲ ਫਾਸਿ ਕੇ ਬੀਚ ਨ ਆਇਓ।**

ਪ੍ਰਭੂ ਸ਼ਰਨ ਆਉਣ ਲਈ, ਇੱਕ ਛਿਨ ਲਈ ਉਸ ਨਾਲ ਇਕਾਗਰ ਚਿੱਤ ਹੋਣ ਲਈ ਲਗਾਤਾਰ ਤਪ ਸਾਧਨਾ ਕਰਨ ਦੀ ਲੋੜ ਹੈ, ਭਜਨ ਬੰਦਗੀ ਦਾ ਅਹਿਸਾਸ ਕਰਨ ਦੀ ਲੋੜ ਹੈ। ਮਨ ਬਿਰਤੀ ਇਕਾਗਰ ਕਰਨ ਦੀ ਲੋੜ ਹੈ। ਵਿਖਾਲੇ ਦੀ ਲੋੜ ਨਹੀਂ।

ਵਿਖਾਲਾ ਕਰਨ ਦੀ ਥਾਂ ਸੱਚੀ ਪ੍ਰੀਤ ਕਰਨ ਵਾਸਤੇ ਸਮਝਾਉਣ ਲਈ ਗੁਰੂ ਗੋਬਿੰਦ ਸਿੰਘ ਨੇ ਨੌਵੇਂ ਸਵਈਏ ਵਿਚ ਮਨੁੱਖ ਨੂੰ ਸੰਬੋਧਨ ਹੋ ਕੇ ਲਿਖਿਆ ਹੈ ਕਿ ਦੋਵੇਂ ਨੇਤਰ ਮੁੰਦ ਕੇ, ਬਗਲ-ਸਮਾਧੀ ਲਾ ਕੇ, ਬੈਠਣ ਦਾ ਵਿਖਾਲਾ ਕੀਤਾ ਤਾਂ ਕੀ ਹੋਇਆ? ਕਿਉਂਕਿ ਤੇਰਾ ਮਨ ਖੋਟਾ ਸੀ ਸੋ ਲੋਕ ਪਰਲੋਕ ਦੋਵੇਂ ਖ਼ਰਾਬ ਹੋ ਗਏ। ਲੋਕ ਪਰਲੋਕ ਗੁਆਚ ਜਾਣ ਦਾ ਇਹ ਵੀ ਕਾਰਨ ਹੈ ਸੀ ਕਿ ਮਨੁੱਖ ਨੇ ਵਿਸ਼ੇ ਵਿਕਾਰਾਂ ਵਿਚ ਜੀਵਨ ਬਤੀਤ ਕੀਤਾ ਅਤੇ ਏਸੇ ਭੋਗ ਵਿਲਾਸ ਦੀ ਬਿਰਤੀ ਨਾਲ ਹੀ ਉਮਰ ਬਿਤਾ ਲਈ। ਸਤਿਗੁਰੂ ਜੀ ਨੇ ਲਿਖਿਆ ਹੈ ਕਿ ਸੱਚ ਤਾਂ ਇਹ ਹੈ ਕਿ ਪ੍ਰਭੂ ਨੂੰ ਉਸ ਨੇ ਹੀ ਪਾਇਆ ਹੈ ਜਿਸ ਨੇ ਉਸ ਨਾਲ ਪ੍ਰੇਮ ਕੀਤਾ ਹੈ।

**ਸਾਚ ਕਹੋਂ ਸੁਨ ਲੇਹੁ ਸਭੈ**

**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ।**

ਅਗਲੇ ਸਵਈਏ ਵਿਚ ਆਪ ਵਾਧੂ ਕਰਮ ਕਾਂਡਾਂ ਤੋਂ ਵਰਜਦੇ ਹਨ। ਉਹਨਾਂ ਦਾ ਲਿਖਣ ਤੋਂ ਭਾਵ ਹੈ ਕਿ ਕੋਈ ਪੱਥਰ ਨੂੰ ਪੂਜਦਾ ਹੈ ਤੇ ਕਿਸੇ ਗਲ ਵਿਚ ਲਿੰਗ ਦਾ ਚਿੰਨ੍ਹ ਬਣਾ ਕੇ ਪਹਿਨਿਆਂ ਹੋਇਆ ਹੈ। ਕੋਈ ਪ੍ਰਭੂ ਨੂੰ ਦੱਖਣ ਵੱਲ ਭਾਵ ਦੁਆਰਕਾ ਵਿੱਚ ਮੰਨੀ ਬੈਠਾ ਹੈ, ਕੋਈ ਪੱਛਮ ਵਿੱਚ ਮੱਕੇ ਅੰਦਰ ਹੀ ਰੱਬ ਨੂੰ ਸੀਸ ਨਿਵਾਉਂਦਾ ਹੈ। ਕੋਈ ਬੁੱਤਾਂ ਨੂੰ ਪੂਜਦਾ ਹੈ, ਕੋਈ ਮੜ੍ਹੀਆਂ-ਮਸਾਣਾਂ ਕਬਰਾਂ ਨੂੰ ਪੂਜਦਾ ਹੈ। ਇਹ ਸਭ ਝੂਠੇ ਕਰਮ ਹਨ। ਸਾਰਾ ਸੰਸਾਰ, ਇਹਨਾਂ ਕਰਮਾਂ ਵਿੱਚ ਗਲਤਾਨ ਹੈ ਅਤੇ ਅਕਾਲ ਪੁਰਖ ਦੇ ਭੇਦ ਨੂੰ ਨਹੀਂ ਪਾਉਂਦਾ।

ਇਸਤਰ੍ਹਾਂ ਮੁੱਢਲੇ ਤੌਰ 'ਤੇ ਤਾਂ ਆਪ ਨੇ ਕੁਦਰਤ ਦਾ ਖੇਲ ਰਚਾਉਣ ਵਾਲੇ ਨੂੰ

ਹੀ ਰਿਝਾਇਆ। ਉਸ ਦੀ ਇਬਾਦਤ ਕੀਤੀ ਅਤੇ ਹਵਨਯਗ ਵੀ ਕੀਤੇ। ਉਸ ਤੋਂ ਮੰਗ ਮੰਗੀ, ਸ਼ੁਭ ਕਰਮ ਕਰਨ ਦੀ ਅਤੇ ਹਥਿਆਰਬੰਦ ਲੜਾਈ ਸਮੇਂ ਆਪਾ ਕੁਰਬਾਨ ਕਰਨ ਦੀ :

**ਅਉਰ ਨ ਮਾਂਗਤ ਹਉਂ ਤੁਮ ਤੇ ਕਛੁ**

**ਚਾਹਤ ਹਉ ਚਿੱਤ ਮੈ ਸੋਈ ਕੀਜੈ।**

**ਸ਼ਸਤ੍ਰਨ ਸੌ ਅਤਿ ਹੀ ਰਨ ਭੀਤਰ,**

**ਜੁਝਿ ਮਰੌ ਕਹਿ ਸਾਚ ਪਤੀਜੈ।'**

**(ਕ੍ਰਿਸ਼ਨਾ ਅਵਤਾਰ)**

ਅਤੇ ਯੁੱਧ ਦੀ ਲੋੜ ਤਾਂ ਹੀ ਪੈਂਦੀ ਹੈ ਜੇ ਸਭ ਹੀਲੇ ਵਸੀਲੇ ਬੰਦ ਹੋ ਜਾਣ। ਸਤਿਗੁਰੂ ਜੀ ਨੇ ਬਾਦਸ਼ਾਹ ਨੂੰ ਉਸਦੇ ਅਹਿਲਕਾਰਾਂ ਰਾਹੀਂ ਕੀਤੇ ਜਾ ਰਹੇ ਧੱਕੇ ਬਾਰੇ ਲਿਖਿਆ। ਉਸਨੂੰ ਸਮਝਾਇਆ ਕਿ ਉਹਨਾਂ ਨੇ ਧੋਖਾ, ਫਰੇਬ ਤੇ ਜ਼ੁਲਮ ਜ਼ਬਰ ਕੀਤਾ ਸੀ। ਜਦ ਅੰਤ ਹੀ ਹੋ ਗਈ ਅਤੇ ਸੁਲ੍ਹਾ ਦੇ ਸਾਰੇ ਹੀਲੇ ਵਸੀਲੇ ਨਾਕਾਮ ਰਹਿ ਗਏ ਤਾਂ ਹਾਰ ਕੇ ਸਤਿਗੁਰੂ ਜੀ ਨੂੰ ਸ਼ਮਸ਼ੀਰ ਚੁੱਕਣੀ ਪਈ :

**ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।**

**ਹਲਾਲਸਤੁ ਬੁਰਦਨ ਬ ਸ਼ਮਸ਼ੇਰ ਦਸਤ।**

**(ਜ਼ਫ਼ਰਨਾਮਾ)**

ਉਹ ਲੜਾਈ ਮਾੜਿਆਂ ਨਿਤਾਣਿਆਂ ਵਾਸਤੇ ਸੀ। ਕਿਉਂਕਿ :

**ਕਾਦਰੇ ਹਰਕਾਰ ਗੁਰ ਗੋਬਿੰਦ ਸਿੰਘ।**

**ਬੇਕਸਾਂ ਰਾਯਾਰ ਗੁਰ ਗੋਬਿੰਦ ਸਿੰਘ।**

**(ਨੰਦ ਲਾਲ ਗੋਯਾ)**

ਉਸ ਬੇਕਸਾਂ ਰਾਯਾਰ ਨੂੰ ਅੱਜ ਵੀ ਪ੍ਰਣਾਮ ਹੈ।

# ਤਿਸਕੈ ਪਾਇ ਲਗਾ

ਸਤਿਗੁਰੂ ਸੱਚੇ ਪਾਤਸ਼ਾਹ ਜੀ, ਸਾਧ ਸੰਗਤ ਨੂੰ ਕਿਸੇ ਦਿਵਾਨ ਸਮੇਂ ਉਪਦੇਸ਼ ਦੇਣ, ਕਿਸੇ ਸਿੱਖ ਦੀ ਅਰਜ਼ ਸੁਣ ਕੇ ਉਸ ਦੇ ਕਸ਼ਟ ਨਿਵਾਰਨ ਦਾ ਸਾਧਨ ਦੱਸਣ, ਭਾਵੇਂ ਸੁਖੀ ਜਿਊਣ ਦੀ ਕੁੰਜੀ ਹੱਥ ਫੜਾਉਣ, ਉਹਨਾਂ ਦਾ ਮੁੱਖ ਉਦੇਸ਼ ਹੁੰਦਾ ਹੈ ਨਾਮ ਜਪੋ- ਘੱਟੋ ਘੱਟ ਇਕ ਘੰਟਾ ਨਾਮ ਜ਼ਰੂਰ ਜਪਿਆ ਕਰੋ, ਕਿਉਂਕਿ :

**ਸਰਬ ਰੋਗ ਕਾ ਅਉਖਦੁ ਨਾਮੁ।।** (ਮਹਲਾ ੫)

ਇਸ ਨਾਮ ਨੂੰ ਸਿਮਰਨ ਦੀ ਹਰ ਰੁੱਤ ਹੈ, ਹਰ ਮਹੀਨਾ ਹੈ, ਹਰ ਦਿਨ ਹੈ, ਹਰ ਘੜੀ ਹੈ, ਹਰ ਪਲ ਹੈ ਅਤੇ ਸਵਾਸ ਸਵਾਸ ਹੈ :

**ਸਾਸਿ ਸਾਸਿ ਸਿਮਰਹੁ ਗੋਬਿੰਦ।।**
**ਮਨ ਅੰਤਰ ਕੀ ਉਤਰੈ ਚਿੰਦ।।**

(ਗੁਰੂ ਅਰਜਨ ਦੇਵ ਜੀ)

ਉਸ ਦਾ ਸਿਮਰਨ ਕਰਨ ਦੀ ਸਿੱਖਿਆ ਹੀ ਬਾਰਾਂਮਾਹ ਵਿਚ ਹੈ। ਪਹਿਲੇ ਮਹੀਨੇ ਚੇਤ ਤੋਂ ਹੀ ਬਹੁਤ ਜ਼ਿਆਦਾ ਅਨੰਦ ਪ੍ਰਾਪਤ ਕਰਨ ਲਈ ਗੋਬਿੰਦ ਦੀ ਅਰਾਧਨਾ ਕਰਨਾ ਬਣਦਾ ਹੈ। ਤੇ ਜਿਹੜਾ ਉਸ ਪ੍ਰਭੂ ਦਾ ਸਿਮਰਨ ਕਰਵਾਉਂਦਾ ਹੈ, ਉਸ ਪ੍ਰਭੂ ਦਾ ਮਿਲਾਪ ਕਰਵਾਉਂਦਾ ਹੈ, ਉਸ ਦੇ ਚਰਨੀਂ ਲੱਗਣ ਵਿੱਚ ਸੁਖ ਹੈ :

**ਚੇਤਿ ਮਿਲਾਇ ਸੋ ਪ੍ਰਭੂ ਤਿਸ ਕੈ ਪਾਇ ਲਗਾ।।** (ਮਹਲਾ ੫)

ਇਹ ਵੀ ਦੋ ਤੇ ਦੋ ਚਾਰ ਵਾਂਗ ਸੱਚ ਹੈ ਕਿ ਸਤਿਗੁਰੂ ਜੀ ਦੇ ਚਰਨਾਂ ਦੀ ਮਹਿਮਾ ਅਗਾਧ ਬੋਧ ਹੈ। ਭਾਈ ਗੁਰਦਾਸ ਜੀ ਦਾ ਇੱਕ ਕਬਿੱਤ ਹੈ :

ਚਰਨ ਸਰਨ ਗੁਰ ਤੀਰਥ ਪੁਰਬ ਕੋਟਿ,
ਦੇਵੀ ਦੇਵ ਸੇਵ ਗੁਰ ਚਰਨ ਸਰਨ ਹੈ।
ਚਰਨ ਸਰਨ ਗੁਰ ਕਾਮਨਾ ਸਫਲ ਫਲ,
ਰਿਧ ਸਿਧ ਨਿਧਿ ਅਵਤਾਰ ਅਮਰਨ ਹੈ।
ਚਰਨ ਸਰਨ ਗੁਰੁ ਨਾਮ ਨਿਹਕਾਮ ਧਾਮ,
ਭਗਤ ਜੁਗਤਿ ਕਰ ਤਾਰਨ ਤਰਨ ਹੈ।
ਚਰਨ ਸਰਨ ਗੁਰ ਮਹਿਮਾ ਅਗਾਧ ਬੋਧ,
ਹਰਨ ਭਰਨ ਗਤਿ ਕਾਰਨ ਕਰਨ ਹੈ।

ਸਤਿਗੁਰੂ ਜੀ ਦੇ ਚਰਨਾਂ ਦੀ ਮਹਿਮਾ ਦਾ ਅੰਤ ਨਹੀਂ, ਸੋ ਏਸੇ ਦੀ ਸੋਝੀ ਦੇਣ ਲਈ ਗੁਰੂ ਦੀ ਚਰਨੀ ਲੱਗਣ ਦਾ ਉਪਦੇਸ਼ ਗੁਰੂ ਨਾਨਕ ਦੇਵ ਜੀ ਦੇਂਦੇ ਹਨ :

**ਸੁਣਿ ਮਨ ਭੂਲੇ ਬਾਵਰੇ, ਗੁਰ ਕੀ ਚਰਣੀ ਲਾਗੁ।।**
**ਹਰਿ ਜਪਿ ਨਾਮੁ ਧਿਆਇ ਤੂ**
**ਜਮੁ ਡਰਪੈ ਦੁਖ ਭਾਗੁ।।**

ਪ੍ਰਤੱਖ ਗੁਰੂ ਦੇ ਚਰਨੀ ਲੱਗਣ ਦਾ ਉਪਦੇਸ਼ ਮੰਨਣ ਤੋਂ ਭਾਵ ਸਤਿਗੁਰੂ ਦੇ ਸ਼ਰਨ ਆਉਣਾ ਹੈ। ਸਤਿਗੁਰੂ ਦੇ ਸ਼ਰਨ ਆ ਕੇ ਮਨੁੱਖ ਨੂੰ ਸਾਮਰਤੱਖ, ਸ਼ਰਗੁਣ ਸਰੂਪ, ਸਤਿਗੁਰੂ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਵੇਗਾ। ਸਤਿਗੁਰੂ ਦੇ ਨੂਰਾਨੀ ਦਰਸ਼ਨ ਦਾ ਪ੍ਰਭਾਵ ਕਬੂਲ ਕੇ, ਉਸ ਦੀ ਰਹਿਤ ਬਹਿਤ, ਉਸ ਦੇ ਦਰਿਆ ਦਿਲੀ, ਉਸ ਦੀ ਮਾਣ

ਮਰਯਾਦਾ ਨੂੰ ਸਮਝਣ ਦੇ, ਮਨੁੱਖ ਨੇੜੇ ਢੁਕੇਗਾ। ਜਦ ਸਤਿਗੁਰੂ ਦਾ ਉਪਦੇਸ਼ ਸੁਣਨ ਦਾ ਸਮਾਂ ਬਣੇਗਾ, ਗੁਰ ਰਸਨਾ ਅੰਮ੍ਰਿਤ ਬੋਲਦੀ ਹੋਈ ਜੀਵ ਦੇ ਮਨ ਅੰਤਰ ਨੂੰ ਤ੍ਰਿਪਤ ਕਰੇਗੀ। ਸੁਣੇ ਹੋਏ ਅੰਮ੍ਰਿਤ ਮਈ ਬਚਨਾਂ ਨੂੰ ਮੰਨਣ ਨਾਲ ਤੇ ਮਨ ਵਿਚ ਵਸਾਉਣ ਨਾਲ ਅੰਦਰ ਸਵਾਦ ਸਵਾਦ ਹੋ ਜਾਏਗਾ।

ਸਤਿਗੁਰੂ ਜੀ ਦੇ ਚਰਨ ਪਰਸਿਆਂ ਨਿਮਰਤਾ ਆਏਗੀ, ਉਹਨਾਂ ਦੀ ਚਰਨ ਧੂੜ ਮਸਤਕ 'ਤੇ ਲਾਇਆਂ ਰੇਖ ਵਿਚ ਮੇਖ ਵੱਜ ਜਾਏਗੀ। ਗੁਰੂ ਚਰਨਾਂ ਤੋਂ ਕੈਸਾ ਰਸ ਮਿਲੇਗਾ, ਖੱਟਾ ਮਿੱਠਾ ਜਾਂ ਕਿਸੇ ਹੋਰ ਸੁਆਦ ਦਾ। ਇਹ ਰਸ ਕਿਵੇਂ ਮਿਲੇਗਾ, ਆਪੇ ਹੀ ਹਰ ਇੱਕ ਨੂੰ ਜਾਂ ਭਾਗਾਂ ਵਾਲਿਆਂ ਨੂੰ ਤੇ ਫਿਰ ਇਸ ਨਾਲ ਪ੍ਰਾਪਤ ਕੀ ਹੋਵੇਗਾ? ਬਾਰੇ ਗੁਰਬਾਣੀ ਵਿਚ ਆਇਆ ਹੈ :

**ਮਾਈ ਚਰਨ ਗੁਰ ਮੀਠੇ।**
**ਵਡੈ ਭਾਗਿ ਦੇਵੈ ਪਰਮੇਸਰੁ**
**ਕੋਟਿ ਫਲਾ ਦਰਸਨ ਗੁਰ ਡੀਠੇ।।**

(ਮਹਲਾ ੪)

**ਹਰਿ ਹਰਿ ਨਾਮੁ ਜਿਨੀ ਅਰਾਧਿਆ**
**ਤਿਨ ਕਾ ਦੁਖੁ ਭਰਮੁ ਭਉ ਭਾਗਾ।।**
**ਸੇਵਕ ਭਾਇ ਮਿਲੇ ਵਡਭਾਗੀ**
**ਜਿਨ ਗੁਰ ਚਰਨੀ ਮਨੁ ਲਾਗਾ।।**

(ਮਹਲਾ ੪)

ਜਦ ਅੰਦਰ ਸੋਝੀ ਆ ਜਾਏ ਕਪਾਟ ਖੁਲ੍ਹ ਜਾਣ ਤਾਂ ਗੁਰੂ ਅਰਜਨ ਦੇਵ ਜੀ ਦੀ ਬਾਣੀ ਦੇ ਵਾਕ ਚੇਤੇ ਆਉਂਦੇ ਹਨ :

**ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ**
**ਤਨੁ ਮਨੁ ਹੋਇ ਨਿਹਾਲਾ।।**
**ਚਰਣ ਕਮਲ ਤੇਰੇ ਧੋਇ ਧੋਇ ਪੀਵਾ**
**ਮੇਰੇ ਸਤਿਗੁਰ ਦੀਨ ਦਿਆਲਾ।।**

ਇਹ ਚਰਨ ਮਨੁੱਖੀ ਦੇਹ ਵਿਚ ਪ੍ਰਤੱਖ ਦਿੱਸਦੇ ਹੋਏ ਹੀ ਕਾਫੀ ਨਹੀਂ; ਇਹ ਵੀ ਸਮਝਣ ਦੀ ਲੋੜ ਹੈ ਕਿ ਇਹ ਤਾਂ ਹਰੀ ਦੇ ਨਾਮ ਦਾ ਤੀਰਥ ਹੈ। ਮਨੁੱਖ ਤਾਂ ਸਮਝਦਾ ਹੈ ਕਿ ਤੀਰਥਾਂ ਤੇ ਜਾ ਕੇ ਇਸ਼ਨਾਨਪਾਣ ਕਰਕੇ, ਪੁੰਨ ਦਾਨ ਕਰਕੇ, ਉਸਦੀ ਪਾਪਾਂ ਤੋਂ ਮੁਕਤੀ ਹੋ ਜਾਏਗੀ। ਪਰ ਚਰਨ ਰੂਪੀ ਤੀਰਥ ਸਰੋਵਰ ਨਾਲ ਏਥੇ ਹੀ ਸੁਖ ਨਹੀਂ ਮਿਲਦਾ, ਇਹਨਾਂ ਦੇ ਨਾਲ ਜੁੜਿਆਂ ਹੋਇਆਂ ਨੂੰ ਦਰਗਾਹ ਦਾ ਸੁਖ ਵੀ ਪ੍ਰਾਪਤ ਹੁੰਦਾ ਹੈ ਜਿਵੇਂ ਨਾਮ ਜਪਣ ਵਾਲਿਆਂ ਨੂੰ, ''ਰੇ ਰੇ ਦਰਗਹ ਕਹੈ ਨ ਕੋਊ'' ਤਿਵੇਂ ਗੁਰੂ ਦੇ ਚਰਨਾਂ ਨੂੰ ਪੂਜਣ ਵਾਲੇ ਵੀ ਦਰਗਾਹ ਵਿਚ ਮਾਣ ਪਾਉਂਦੇ ਹਨ।

ਸਤਿਗੁਰੂ ਦੇ ਚਰਨ ਹਿਰਦੇ ਵਿਚ ਵਸਾਉਣ ਨਾਲ ਮਨੁੱਖ ਦੀ ਆਫਤ ਟਲ ਜਾਂਦੀ ਹੈ, ਮਨੁੱਖ ਸੰਸਾਰ ਦੀ ਤ੍ਰਿਸ਼ਨਾ ਦੀ ਅਗਨ ਦਾ ਸਮੁੰਦਰ ਪਾਰ ਕਰ ਜਾਂਦਾ ਹੈ।

ਗੁਰੂ ਦੇ ਚਰਨ ਹਿਰਦੇ ਵਿਚ ਧਾਰਨ ਨਾਲ ਤਾਂ ਗੁਰੂ ਵੀ ਸਿੱਖ ਦੇ ਪਿਆਰ ਬੰਧਨ ਵਿਚ ਬੰਨ੍ਹਿਆਂ ਜਾਂਦਾ ਹੈ। ਭਾਈ ਗੋਂਦਾ ਗੁਰੂ ਹਰਿ ਰਾਏ ਦਾ ਸਿੱਖ ਸੀ। ਸਰੀਰਕ

ਤੌਰ 'ਤੇ ਉਹ ਸਤਿਗੁਰੂ ਜੀ ਦੇ ਸਾਹਮਣੇ ਨਹੀਂ ਸੀ ਬੈਠਾ। ਸਤਿਗੁਰੂ ਜੀ ਕੀਰਤਪੁਰ ਬਿਰਾਜਮਾਨ ਸਨ। ਭਾਈ ਗੋਂਦਾ ਕਾਬਲ ਆਪਣੇ ਘਰ ਬੈਠਾ ਸੀ। ਉਹ ਐਸਾ ਗੁਰੂ ਚਰਨਾਂ ਨੂੰ ਅੰਤਰਮੁਖੀ ਹੋਇਆ ਬੈਠਾ ਸੀ ਕਿ ਤਰੰਗਾਂ ਸਤਿਗੁਰੂ ਜੀ ਤੱਕ ਪਹੁੰਚ ਗਈਆਂ। ਚਾਰ ਪਹਿਰ ਸਵੇਰ ਤੋਂ ਸ਼ਾਮ ਤੱਕ ਸਤਿਗੁਰੂ ਜੀ ਆਪ ਸਿੰਘਾਸਨ ਉਤੇ ਇਸਥਿਤ ਰਹੇ ਕਿ ਕਦੋਂ ਭਾਈ ਗੋਂਦਾ ਜੀ ਚਰਨ ਛੱਡਣ ਤੇ ਉਹ ਉੱਠਣ। ਉਸ ਅੰਦਰ ਬਣੇ ਰਸ ਨੂੰ ਉਹਨਾਂ ਆਪ ਬੈਠੇ ਰਹਿ ਕੇ ਇਸਥਿਤ ਰੱਖਿਆ। ਐਸੇ ਗੁਰੂ ਚਰਨਾਂ ਦੇ ਭੌਰੇ ਸਤਿਗੁਰੂ ਜੀ ਦੇ ਅਨਿੰਨ ਭਗਤ ਹੁੰਦੇ ਹਨ। ਐਸੇ ਸਿੱਖਾਂ ਦੀ ਦਿਬ-ਦ੍ਰਿਸਟ ਹੋ ਜਾਂਦੀ ਹੈ। ਉਹਨਾਂ ਨੂੰ ਆਦਿ, ਮਧ ਅੰਤ ਦਾ ਸਾਰਾ ਗਿਆਨ ਹੋ ਜਾਂਦਾ ਹੈ। ਐਸੇ ਸਿੱਖ ਦੀ ਭਾਵਨਾ ਐਸੀ ਬਣ ਜਾਂਦੀ ਹੈ :

**ਹਉ ਬਲਿਹਾਰੀ ਸਤਿਗੁਰ ਚਰਣਾ।**
**ਗੁਰੁ ਬੋਹਿਥੁ ਸਬਦਿ ਭੈ ਤਰਣਾ।।** (ਮਹਲਾ ੧)

ਮਨੁੱਖ ਦੇ ਨੇਤਰ ਕਿਵੇਂ ਪਵਿੱਤਰ ਹੁੰਦੇ ਹਨ ਅਤੇ ਕਿਹੜਾ ਮਸਤਕ ਹੈ ਜੋ ਧੰਨਤਾ ਯੋਗ, ਬਾਰੇ ਗੁਰੂ ਅਰਜਨ ਦੇਵ ਜੀ ਇਹੀ ਫੈਸਲਾ ਦੇਂਦੇ ਹਨ :

**ਨੇਤਰ ਪੁਨੀਤ ਪੇਖਤ ਹੀ ਦਰਸ।**
**ਧਨਿ ਮਸਤਕ ਚਰਨ ਕਮਲ ਹੀ ਪਰਸ।।**
(ਮਹਲਾ ੫)

**ਚਚਾ ਚਰਨ ਕਮਲ ਗੁਰ ਲਾਗਾ।।**
**ਬਲਿ ਬਲਿ ਜਾਈ ਸਤਿਗੁਰ ਚਰਣਾ।।**
(ਮਹਲਾ ੫)

ਪਰ ਮਨੁੱਖ ਨੇ ਜੇ ਸਤਿਗੁਰੂ ਦੇ ਚਰਨਾਂ ਦਾ ਧਿਆਨ ਨਹੀਂ ਧਰਿਆ ਤਾਂ ਉਹ ਕੋਹਲੂ ਦੇ ਬੈਲ ਵਾਂਗ ਗੇੜੇ ਵਿਚ ਪਿਆ ਰਹੇਗਾ। ਸਤਿਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

**ਚਰਨ ਕਮਲ ਸਿਉ ਭਾਉ ਨ ਕੀਨੋ**
**ਨਹ ਸਤ ਪੁਰਖੁ ਮਨਾਇਓ।**
**ਧਾਵਤ ਕਉ ਧਾਵਹਿ ਬਹੁ ਭਾਤੀ**
**ਜਿਉ ਤੇਲੀ ਬਲਦੁ ਭ੍ਰਮਾਇਓ।।**

ਤੇਲੀ ਦਾ ਬਲਦ ਬਣਨ ਤੇ ਜਨਮ ਨੂੰ ਧ੍ਰਿਗ ਅਖਵਾਉਣ ਤੋਂ ਛੁਟਕਾਰਾ ਪਾਈ ਰੱਖਣ ਦਾ ਆਸਰਾ ਗੁਰੂ ਦੇ ਚਰਨ ਹਨ। ਉਹਨਾਂ ਦੇ ਚਰਨੀਂ ਲੱਗਣ ਦੀ ਇਸ ਕਰਕੇ ਵੀ ਲੋੜ ਹੈ ਕਿ ਉਹ ਹੀ ਨਾਮ ਜਪਣ ਵੱਲ ਲਾਉਂਦਾ ਹੈ। ਜਿਸ ਕਰਕੇ ਜਨਮ ਬਿਰਥਾ ਨਹੀਂ ਜਾਂਦਾ। ਫਿਰ ਉਸ ਦੇ ਚਰਨੀਂ ਲੱਗਣ ਵਿਚ ਦੇਰੀ ਕਿਉਂ ?

# ਤਬੀ ਬਾਰਵਾਂ ਬਪ ਪਹਿਚਾਨੋ

ਬਸੰਤ ਪੰਚਮੀ ਵਾਲੇ ਦਿਨ ਅਵਤਾਰ ਧਾਰਨ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖੀ ਦੀ ਵਾਗਡੋਰ ਸੰਭਾਲਣ ਅਤੇ ਨਾਮਧਾਰੀ ਪੰਥ ਦੀ ਸਾਜਣਾ ਕਰਕੇ ਇਸ ਵਿੱਚ ਨਵੀਂ ਰੂਹ ਫੂਕਣ ਤੋਂ ਪਹਿਲਾਂ ਦਾ ਸਮਾਂ ਐਸਾ ਸੀ ਜਿਸ ਸਮੇਂ ਵਿੱਚ ਸਿੱਖ ਆਪਣੀ ਪਹਿਚਾਣ ਗੁਆ ਚੁੱਕੇ ਸਨ। ਉਹ ਸਾਬਤ ਸੂਰਤ ਕੇਸ ਦਾੜ੍ਹੀਆਂ ਵਾਲੇ ਦਿਸਦੇ ਸਨ। ਫਿਰ ਉਹਨਾਂ ਦੇ ਨਾਵਾਂ ਦੇ ਪਿੱਛੇ ਲੱਗਾ ਸਿੰਘ ਜਾਂ ਕੌਰ ਉਹਨਾਂ ਨੂੰ ਬਾਕੀਆਂ ਤੋਂ ਵੱਖਰਾ ਕਰਦਾ ਸੀ।

ਉਹਨਾਂ ਅੰਦਰ ਕੁਝ ਸਿੱਖੀ ਸਪਿਰਟ ਸੀ, ਹਿੰਮਤ ਸੀ, ਜੋਸ਼ ਸੀ ਅਤੇ ਉਸ ਸਮੇਂ ਢਹਿੰਦੇ ਮੁਗਲ ਰਾਜ ਦਾ ਫਾਇਦਾ ਉਠਾਣ ਲਈ ਆਏ ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਦਾ ਮੁਕਾਬਲਾ ਕਰਨ ਦੀ ਦਲੇਰੀ ਸੀ। ਉਹਨਾਂ ਆਪਣੀ ਹਿੰਮਤ ਨਾਲ ਇਲਾਕੇ ਮੱਲੇ, 12 ਮਿਸਲਾਂ ਕਾਇਮ ਕੀਤੀਆਂ ਅਤੇ ਫਿਰ ਸਮੁੱਚੇ ਪੰਜਾਬ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਜ਼ੋਰ ਨਾਲ ਆਪਣੇ ਅਧੀਨ ਕਰਕੇ ਸਿੱਖ ਰਾਜ ਦੀ ਸਥਾਪਨਾ ਕੀਤੀ। ਇਸ ਰਾਜ ਵਿਚ ਹਮਲਾਵਰਾਂ ਤੋਂ ਬਚਣ ਕਾਰਨ ਪੰਜਾਬੀਆਂ ਨੇ ਸੁਖ ਦਾ ਸਾਹ ਲਿਆ। ਪਰ ਮਹਾਰਾਜੇ ਦੇ ਅੱਖਾਂ ਮੀਟਦਿਆਂ ਹੀ ਇਹ ਰਾਜ ਪਿੱਛਲ ਪੈਰੀਂ ਤੁਰ ਪਿਆ। ਤੇਗਾਂ ਮਾਰ ਕੇ ਲਏ ਰਾਜ ਦੀ ਇਹ ਹਾਲਤ ਹੋ ਗਈ :

"ਅੱਗੇ ਰਾਜ ਆਇਆ ਹੱਥ ਬੁਰਸ਼ਿਆਂ ਦੇ,
ਪਈ ਖੜਕਦੀ ਨਿੱਤ ਤਲਵਾਰ ਮੀਆਂ।
ਗੱਦੀ ਵਾਲਿਆਂ ਨੂੰ ਜਿਹੜੇ ਮਾਰ ਲੈਂਦੇ,
ਹੋਰ ਕਹੋ ਕਿਸ ਦੇ ਪਾਣੀ ਹਾਰ ਮੀਆਂ।"

(ਸ਼ਾਹ ਮੁਹੰਮਦ)

ਇਸ ਰਾਜ ਦੀ ਫੌਜ ਵਿਚ ਨੌਕਰੀ ਕਰ ਰਹੇ, ਸਤਿਗੁਰੂ ਰਾਮ ਸਿੰਘ ਜੀ ਨੇ ਰਾਜ ਦਾ ਵਧਦਾ ਤਪ ਤੇਜ ਵੀ ਵੇਖਿਆ ਅਤੇ ਉਸਦੀ ਬੁਝਦੀ ਧੂਣੀ ਦੀ ਅੱਗ ਵੀ ਵੇਖੀ। ਆਪ ਸਿੱਖਾਂ ਵਿਚ ਪਈ ਫੁੱਟ ਤੇ ਹੋ ਰਹੀ ਆਪਸੀ ਲੜਾਈ ਵਲੋਂ ਮੂੰਹ ਮੋੜ ਕੇ ਖ਼ਾਲਸਾ ਫੌਜ ਦੀ ਨੌਕਰੀ ਨੂੰ ਤਿਲਾਂਜਲੀ ਦੇ ਕੇ ਦਸਾਂ ਨਹੁੰਆਂ ਦੀ ਕਿਰਤ ਕਰਦੇ ਹੋਏ ਅਕਾਲ ਬੁੰਗੇ ਸ੍ਰੀ ਭੈਣੀ ਸਾਹਿਬ ਬੈਠ ਕੇ ਚਿੰਤਨ ਕਰਨ ਲੱਗੇ ਕਿ ਇਹ ਕਿਉਂ ਹੋਇਆ। ਉਹਨਾਂ ਚਿੰਤਨ ਦੇ ਨਾਲ ਸਿਮਰਨ ਵੀ ਕੀਤਾ। ਆਪ ਨੇ ਜਦ ਸਮੁੱਜੀ ਸਥਿਤੀ ਉੱਤੇ ਖ਼ਾਸ ਕਰਕੇ ਸਿੱਖ ਕੌਮ ਵੱਲ ਝਾਤ ਮਾਰੀ ਤਾਂ ਆਪ ਨੂੰ ਲੱਗਾ ਕਿ ਇਹਨਾਂ ਲੋਕਾਂ ਵਿਚ ਸਰੀਰਕ ਬਲ ਹੋਣ ਦੇ ਬਾਵਜੂਦ ਆਤਮਕ ਬਲ ਨਹੀਂ ਸੀ। ਆਤਮਕ ਬਲ ਨਾ ਹੋਣ ਦਾ ਕਾਰਨ ਸਿਮਰਨ ਕਰਨ ਦੀ ਘਾਟ ਹੈ। ਸਿਮਰਨ ਨਾ ਕਰਨ ਦਾ ਕਾਰਨ ਵਿਲਾਸੀ ਹੋਣਾ ਹੈ। ਵਿਲਾਸੀ ਹੋਣ ਦਾ ਕਾਰਨ ਅੰਨ ਧਨ ਉਪਜਾਉਣ ਵਾਲੀ ਧਰਤੀ ਵਿੱਚ ਸੁਖ ਸਾਧਨਾਂ ਦੀ ਬਹੁਤਾਤ ਹੋਣਾ ਹੈ ਅਤੇ ਉਹਨਾਂ ਸੁਖ ਸਾਧਨਾਂ ਰਾਹੀਂ ਕਮਾਏ ਧਨ ਪਦਾਰਥ ਨੂੰ ਐਸ਼ ਇਸ਼ਰਤ ਵਿਚ ਗੁਜ਼ਾਰਨਾ ਹੈ। ਜਿਹਨਾਂ ਕੋਲ ਧਨ ਪਦਾਰਥ ਦੀ ਕਮੀ ਵੀ ਸੀ ਉਹ ਵੀ ਜੋ ਦਿੱਤਾ ਹੈ, ਉਸ ਦੇਣ ਦਾਤਾਰ ਦਾ ਸ਼ੁਕਰ ਕਰਨ ਤੇ ਉਸ ਦੀ ਰਜ਼ਾ ਵਿਚ ਰਹਿਣ ਦੀ ਥਾਂ ਆਪਣੇ ਕਰਮਾਂ

ਨੂੰ ਜਾਂ ਉਸ ਦੀ ਕਰਨੀ ਨੂੰ ਕੋਸਣ ਲੱਗੇ। ਅਰ ਇਹਨਾਂ ਸਾਰਿਆਂ ਦੀ ਧਾਰਮਿਕ ਪਖੋਂ ਅਗਵਾਈ ਕਰਨ ਵਾਲੇ ਮਹੰਤਾਂ, ਡੇਰੇਦਾਰਾਂ, ਗੱਦੀ ਨਸ਼ੀਨਾਂ ਨੇ ਭੁੱਲੀ ਭਟਕੀ ਪਰਜਾ ਨੂੰ ਰਾਹੇ ਕੀ ਪਾਉਣਾ ਸੀ। ਉਹ ਆਪ ਸ਼ਿਕਾਰ ਖੇਡਦੇ ਸਨ, ਤਾਮਸੀ ਭੋਜਨ ਕਰਦੇ ਸਨ, ਰਾਜਿਆਂ ਮਹਾਰਾਜਿਆਂ ਵਾਂਗ ਰਹਿੰਦੇ ਸਨ ਤੇ ਆਪਣੀ ਸ਼ਾਨੋ-ਸ਼ੌਕਤ ਬਣਾਉਂਦੇ ਸਨ। ਕਈਆਂ ਦੇ ਟਿਕਾਣੇ ਤਾਂ ਵਿਭਚਾਰ ਦੁਰਾਚਾਰ ਕਰਕੇ ਬਦਨਾਮ ਸਨ, ਪੂਜਾ ਦਾ ਧਾਨ ਉਹਨਾਂ ਦੇ ਹੱਡਾਂ ਵਿਚ ਰਚ ਗਿਆ ਸੀ। ਉਹ ਤਾਂ ਖੁਦ ਹੀ ਪਾਠ ਪੂਜਾ ਭਜਨ ਬੰਦਗੀ ਤੋ ਵਾਂਝੇ ਸਨ, ਉਹਨਾਂ ਦੂਜਿਆਂ ਨੂੰ ਕੀ ਮੱਤ ਦੇਣੀ ਸੀ!

ਉਂਜ ਵੀ ਉਹਨਾਂ ਦਾ ਇੱਕ ਨੁਕਾਤੀ ਪ੍ਰੋਗਰਾਮ ਹੀ ਸੀ, ਪੂਜਾ ਲੈਣੀ। ਇਸ ਪੂਜਾ ਦੇ ਸਿਰ 'ਤੇ ਹੀ ਉਹ ਐਸ਼ ਕਰਦੇ ਸਨ। ਅੰਧ ਵਿਸ਼ਵਾਸੀ ਅਤੇ ਅਨਪੜ੍ਹ ਲੋਕ ਕੇਵਲ ਪੂਜਾ ਭੇਟਾ ਦੇ ਕੇ ਮੱਥਾ ਟੇਕ ਕੇ ਸਮਝਦੇ ਸਨ ਕਿ ਉਹਨਾਂ ਦੀ ਚੁਰਾਸੀ ਕੱਟੀ ਗਈ ਹੈ। ਉਹਨਾਂ ਲਈ ਸੋਚਣ ਦੀ ਕੋਈ ਲੋੜ ਨਹੀਂ ਸੀ ਕਿ ਉਹਨਾਂ ਦੇ ਧਾਰਮਿਕ ਆਗੂ ਅੰਮ੍ਰਿਤ ਵੇਲੇ ਉਠਦਾ ਹੈ ? ਸਣੇ ਕੇਸੀ ਇਸ਼ਨਾਨ ਕਰਦਾ ਹੈ? ਅਕਾਲ ਪੁਰਖ ਦਾ ਸਿਮਰਨ ਕਰਦਾ ਹੈ ? ਬਾਣੀ ਪੜ੍ਹਦਾ ਹੈ ? ਸੰਤਾਂ ਸਾਧਾਂ ਵਾਲਾ ਬਾਣਾ ਰੱਖਦਾ ਹੈ ? ਸਾਤਵਿਕ ਭੋਜਨ ਕਰਦਾ ਹੈ ?

ਉਹਨਾਂ ਦਾ ਵਾਸਤਾ ਇਸ ਗੱਲ ਨਾਲ ਸੀ ਕਿ ਭਾਵੇਂ ਉਹ ਕੁੜੀ-ਮਾਰ ਹੋਣ, ਭਾਵੇਂ ਨੜੀ-ਮਾਰ, ਭਾਵੇਂ ਮਾਸ ਸ਼ਰਾਬ ਖਾਂਦੇ-ਪੀਂਦੇ ਹੋਣ, ਭਾਵੇਂ ਹੋਰ ਨਸ਼ੇ ਕਰਦੇ ਹੋਣ, ਭਾਵੇਂ ਉਹ ਦਾੜ੍ਹੀ ਮੁੰਨਦੇ ਹੋਣ ਜਾਂ ਰੰਗਦੇ ਹੋਣ। ਉਹਨਾਂ ਦਾ ਬਾਣਾ ਵੀ ਭਾਵੇਂ ਸਿੱਖੀ ਤੋਂ ਕੋਹਾਂ ਦੂਰ ਹੋਵੇ। ਉਹ ਭਾਵੇਂ ਜੋ ਮਰਜ਼ੀ ਕੁਕਰਮ ਕਰਦੇ ਹੋਣ, ਬੱਸ ਉਹਨਾਂ ਨੂੰ ਰੋਕਣ ਠੋਕਣ ਵਾਲਾ ਕੋਈ ਹੋਵੇ ਜਾਂ ਨਾ, ਕੋਈ ਉਹਨਾਂ ਨੂੰ ਸਤਿ ਧਰਮ ਦਾ ਉਪਦੇਸ਼ ਨਾ ਕਰਦਾ ਹੋਵੇ। ਉਹ ਹੀ ਆਗੂ, ਉਹ ਹੀ ਸੰਤ ਮਹੰਤ, ਉਹ ਹੀ ਸਾਧੂ ਫ਼ਕੀਰ, ਉਹ ਹੀ ਬਾਬਾ ਉਹਨਾਂ ਨੂੰ ਚੰਗਾ ਲੱਗਦਾ ਸੀ ਜੋ ਕੇਵਲ ਅਸੀਸ ਦੇਵੇ ਝੂਠੀ ਭਾਵੇਂ ਸੱਚੀ। ਫਿਰ ਵੀ ਸਤਿਗੁਰੂ ਰਾਮ ਸਿੰਘ ਤੋਂ ਪਹਿਲੇ ਸਤਿਗੁਰੂ ਬਾਲਕ ਸਿੰਘ ਨੇ ਸਿੱਖੀ ਦੀ ਜੋਤ ਨੂੰ ਜਗਦੀ ਰੱਖਿਆ। ਪਰ ਕਿੰਨੇ ਕੁ ਸਿੱਖ ਪੂਰਨ ਰਹਿਤ ਮਰਯਾਦਾ ਦੇ ਧਾਰਨੀ ਸਨ- ਕੇਵਲ ਢਾਈ। ਇਹਨਾਂ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਚੱਲੇ ਸਨ ਅਤੇ ਉਹਨਾਂ ਆਪ ਨਾਮ ਜਪਣ ਤੇ ਹੋਰਾਂ ਨੂੰ ਜਪਾਉਣ ਦੀ ਕਿਰਪਾ ਕੀਤੀ। ਉਹ ਭਲੀ ਭਾਂਤ ਜਾਣਦੇ ਸਝਦੇ ਸਨ :

ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ
ਹਰਿ ਉਤਮ ਪਦੁ ਪਾਇਆ।। (ਸਲੋਕ ਮਹਲਾ ੩)
ਕਲਿ ਤਾਤੀ ਠਾਂਢਾ ਹਰਿ ਨਾਉ।।
ਸਿਮਰਿ ਸਿਮਰਿ ਸਦਾ ਸੁਖ ਪਾਉ।। (ਮਹਲਾ ੫)
ਕਲ ਮੈ ਏਕੁ ਨਾਮੁ ਕਿਰਪਾ ਨਿਧਿ
ਜਾਹਿ ਜਪੈ ਗਤਿ ਪਾਵੈ।। (ਮਹਲਾ ੧)
ਕਲ ਮੈ ਮੁਕਤਿ ਨਾਮ ਤੇ ਪਾਵਤ
ਗੁਰੁ ਯਹ ਭੇਦੁ ਬਤਾਵੈ।।
ਕਹੁ ਨਾਨਕ ਸੋਈ ਨਰੁ ਗੂਰੂਆ

ਜੋ ਪ੍ਰਭ ਕੇ ਗੁਨ ਗਾਵੈ।। (ਬਿਲਾਵਲ ਮਹਲਾ ੧)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਆਪਣੇ ਸਮੂਹ ਖਾਲਸੇ ਲਈ ਰਹਿਤਨਾਮਾ ਲਿਖ ਕੇ ਭੇਜਿਆ। ਇਸ ਰਹਿਤਨਾਮੇ ਵਿੱਚ ''ਪਿੱਛਲੀ ਰਾਤ ਉੱਠ ਕੇ ਸਣੇ ਕੇਸੀ ਇਸ਼ਨਾਨ ਕਰਨਾ, ਬਾਣੀ ਪੜ੍ਹਨੀ, ਸੀਲ ਸੰਤੋਖ ਰਖਣਾ'' ਦੱਸਿਆ ਅਤੇ ਨਾਮ ਜਪਣ ਬਾਰੇ ਹੁਕਮ ਕੀਤਾ:

''ਭਜਨੁ ਅਠੇ ਪਹਿਰ ਕਰਨਾ ਗੁਰੁ ਸਚੇ ਦਾ।''

''ਜੋ ਕੋਈ ਭਜਨ ਪੁਛਕੇ ਨਾ ਕਰੂਗਾ ਉਸ ਦਾ ਮੂਹ ਦੂਹੀ ਜਹਾਨੀ ਕਾਲਾ ਹੋਊਗਾ।''

ਸਰੀਰਕ ਸ਼ੁਧਤਾ ਲਈ ਸੁੱਚ ਸੋਧ ਦਾ ਖਾਣਾ ਅਤੇ ਸਧਾਰਨ ਬਾਣਾ ਰੱਖਣਾ ਸੀ। ਪਰ ਆਪਣੇ ਮਨੋਬਲ ਨੂੰ ਵਧਾਉਣ ਲਈ ਉਸ ਵਿਚ ਟਿਕਾਅ ਲਿਆਉਣ ਲਈ ਸਦਾਚਾਰ ਉੱਚਤਾ ਦੀ ਮਦਦ ਸੀ। ਲੋਕ ਭਲਾਈ ਲਈ ਲੋੜਵੰਦ ਦੀ ਮਦਦ ਸੀ। ਏਸੇ ਕਰਕੇ ਆਪ ਨੇ ਲਿਖਿਆ ''ਪੁੰਨ ਦਾਨ ਤੇ ਧਨ ਨਹੀਂ ਘਟਦਾ ਧਨ ਤੇ ਕੁਚਾਲ ਚਲਣ ਤੇ ਘਟ ਜਾਂਦਾ ਹੈ।'' ਆਪ ਨੇ ਉਪਦੇਸ਼ ਕੀਤਾ ''ਜਿਤਨੇ ਸੁਖ ਹੈਨ ਲੋਕ ਦੇ ਸੋ ਸਾਰੇ ਗੁਰਮਤ ਮੈ ਹੈਨ। ਜਿਤਨੇ ਦੁਖ ਹੈਨ ਸੋ ਮਨਮਤ ਮੈ ਹੈਨ।'' ਸੱਚ ਪਵਿੱਤਰਤਾ ਰੱਖ ਕੇ ਉੱਚਾ ਸੁੱਚਾ ਕਿਰਦਾਰ ਰੱਖ ਕੇ, ਦੂਜੇ ਦਾ ਭਲਾ ਸੋਚ ਕੇ, ਸਮਾਜ ਵਿਚ ਚੰਗੇ ਗੁਣਾਂ ਨੂੰ ਅਪਣਾ ਕੇ, ਬਾਣੀ ਪੜ੍ਹ ਕੇ, ਭਜਨ ਬੰਦਗੀ ਕਰਕੇ, ਸਤਿਗੁਰੂ ਦਾ ਹੁਕਮ ਮੰਨ ਕੇ ਮਨਮਤ, ਦੁਰਾਚਾਰ, ਅਨਾਚਾਰ ਛੱਡ ਕੇ ਅਧਿਆਤਮਕ ਪੱਧਰ ਵੀ ਏਨਾ ਉੱਚਾ ਹੋ ਗਿਆ ਕਿ ਉਹਨਾਂ ਨੂੰ ਤੋਪ ਜਾਂ ਫਾਂਸੀ ਦੀ ਮਾਰ ਭੈ ਭੀਤ ਨਹੀਂ ਕਰ ਸਕੀ। ਸਮੁੱਚੇ ਵਾਤਾਵਰਣ ਵਿਚ ਜੀਵ ਕਲਿਆਣ ਅਤੇ ਪ੍ਰਭੂ ਭਗਤੀ ਦੀ ਇੱਕ ਐਸੀ ਫਿਜਾ ਬਣ ਗਈ ਜਿਸ ਤੋਂ ਪਛਾਣ ਪੈਦਾ ਹੋ ਗਈ ਕਿ ਕਲਿਜੁਗ ਵਿਚ ਸਤਿਜੁਗ ਦਾ ਵਰਤਾਰਾ ਵਰਤ ਰਿਹਾ ਹੈ ਅਤੇ ਇਹ ਹੀ ਬਾਰ੍ਹਵੇਂ ਰੂਪ ਦਾ ਪਹਿਚਾਣ ਚਿੰਨ੍ਹ ਹੈ।

# ਛੋਟਾ ਵੀਰ ਵੱਡੀਆਂ ਜ਼ੁੰਮੇਵਾਰੀਆਂ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਵੀਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਨ। ਉਂਜ ਤਾਂ ਹਰ ਸਤਿਗੁਰੂ ਜੀ ਦਾ ਕਿਸੇ ਨਾਲ ਸਮਾਜਿਕ ਰਿਸ਼ਤੇ ਨਾਲੋਂ, ਸਿੱਖੀ ਦਾ ਰਿਸ਼ਤਾ ਉੱਚਾ ਹੁੰਦਾ ਹੈ ਪਰ ਫਿਰ ਵੀ ਇਹ ਬਣੇ ਹੋਏ ਰਿਸ਼ਤੇ ਛੇਤੀ ਸਮਝ ਆ ਜਾਂਦੇ ਹਨ। ਜੇ ਕਿਸੇ ਨੇ ਭਾਵਨਾ, ਸਮਰਪਣ ਤੇ ਰਜ਼ਾ ਦੀ ਗੱਲ ਕਰਨੀ ਹੋਵੇ ਤਾਂ ਵੀ ਐਸੀਆਂ ਮਿਸਾਲਾਂ ਇਤਿਹਾਸ ਵਿਚੋਂ ਮਿਲ ਜਾਂਦੀਆਂ ਹਨ ਕਿ ਸਤਿਗੁਰੂ ਨੇ ਆਪਣੇ ਪੁੱਤਰਾਂ-ਧੀਆਂ, ਭੈਣਾਂ-ਭਰਾਵਾਂ ਨਾਲੋਂ ਸਿੱਖਾਂ ਵਿਚੋਂ ਕਿਸੇ ਇੱਕ ਨੂੰ ਯੋਗਤਾ ਅਨੁਸਾਰ ਮਾਣ ਦਿੱਤਾ ਜਾਂ ਉਹਨਾਂ ਸੰਬੰਧੀਆਂ ਵਿਚੋਂ ਕਿਸੇ ਨੂੰ ਯੋਗਤਾ ਤੇ ਸਮਰਥਾ ਅਨੁਸਾਰ ਜ਼ੁੰਮੇਵਾਰੀ ਸੌਂਪੀ।

ਪੰਜ ਭੂਤਕ ਸਰੀਰ ਧਾਰ ਕੇ ਆਏ, ਅਵਤਾਰਾਂ ਜਾਂ ਗੁਰੂ ਸਾਹਿਬਾਨ ਦੀਆਂ ਭਰਾਵਾਂ ਪ੍ਰਤੀ ਸਾਂਝਾਂ ਜਾਂ ਭਰਾਵਾਂ ਦਾ ਉਹਨਾਂ ਪ੍ਰਤੀ ਸਰਧਾ ਸਤਿਕਾਰ ਤਾਂ ਤਰੇਤੇ ਯੁੱਗ ਦੇ ਇਤਿਹਾਸ ਤੱਕ ਫੈਲਿਆ ਹੋਇਆ ਹੈ। ਲਛਮਣ, ਭਗਵਾਨ ਰਾਮ ਦਾ ਛੋਟਾ ਭਰਾ ਸੀ। ਸੁਭਾਅ ਦਾ ਭਾਵੇਂ ਤਿੱਖਾ ਸੀ ਪਰ ਭਰਾਤਰੀ ਪ੍ਰੇਮ ਕਰਕੇ, ਆਪਣੀ ਜੀਵਨ ਸੰਗਣੀ ਨੂੰ ਵੀ ਮਹਿਲਾਂ ਵਿਚ ਛੱਡ ਕੇ ਬਨਬਾਸ ਗਿਆ ਤੇ ਕਿਤੇ ਭਰਾ ਦੀ ਮਾਣ ਵਡਿਆਈ ਦਾ ਝੰਡਾ ਝੁਕਣ ਨਹੀਂ ਦਿੱਤਾ। ਦੂਜੇ ਭਰਾਵਾਂ ਵੀ ਰਾਜ ਦਾ ਸੁਖ ਨਹੀਂ ਭੋਗਿਆ ਸਗੋਂ ਭਗਵਾਨ ਦੀ ਇਮਾਨਤ ਹੀ ਸੰਭਾਲ ਰੱਖੀ।

ਭਗਵਾਨ ਕ੍ਰਿਸ਼ਨ ਦੇ ਭਾਈ ਬਲਭੱਦ੍ਰ ਭਾਵੇਂ ਵੱਡੇ ਸਨ ਪਰ ਉਹਨਾਂ ਦੀ ਇਤਿਹਾਸਕ ਮਹਾਨਤਾ ਬਲੀ ਹੋਣ ਦੇ ਬਾਵਜੂਦ ਭਗਵਾਨ ਦੀ ਦਲੀਲ ਤੇ ਭਾਵਨਾ ਦੇ ਅਨੁਕੂਲ ਰਹਿਣ ਵਿਚ ਸੀ।

ਗੁਰੂ ਕਾਲ ਵਿਚ ਪੰਜਵੇਂ ਪਾਤਸ਼ਾਹ ਦੇ ਭਾਈ ਪ੍ਰਿਥੀਚੰਦ ਤੇ ਮਹਾਂਦੇਵ, ਅੱਠਵੇਂ ਪਾਤਸ਼ਾਹ ਦੇ ਵੱਡੇ ਵੀਰ ਰਾਮਰਾਏ, ਉਹ ਸਤਿਕਾਰ ਨਹੀਂ ਪ੍ਰਾਪਤ ਕਰ ਸਕੇ ਜੋ ਆਗਿਆਕਾਰ ਸਿੱਖਾਂ ਨੇ ਪ੍ਰਾਪਤ ਕੀਤਾ।

ਇਤਿਹਾਸ ਵਿਚ ਇਹ ਪਹਿਲੀ ਵਾਰ ਹੀ ਆਇਆ ਸੀ ਕਿ ਛੋਟੇ ਵੀਰ ਬਾਰੇ ਸਤਿਗੁਰੂ ਜੀ ਨੇ ਹੁਕਮ ਲਿਖ ਕੇ ਭੇਜਿਆ, 'ਇਸ ਨੂੰ ਸਿਰ ਕਰਤਾ ਜਾਨਣਾ। ਮੇਰੇ ਧੱਕੇ ਨੂੰ ਇਹ ਬਖਸ਼ ਸਕੇਗਾ ਇਸ ਦੇ ਧੱਕੇ ਨੂੰ ਮੈਂ ਨਹੀਂ ਬਖਸ਼ ਸਕਾਂਗਾ।' ਇਹੀ ਰਾਮ ਕਸਵੱਟੀ ਤੇ ਪੂਰੇ ਉੱਤਰੇ ਤੇ ਸਿੱਖੀ ਦੀ ਡਿਕੋਡੋਲੇ ਖਾਂਦੀ, ਮੰਝਧਾਰ ਵਿਚ ਫਸੀ ਬੇੜੀ ਦੇ ਪਤਵਾਰ ਬਣੇ। ਇਕ ਪਾਸੇ ਸਿੱਖੀ ਨੂੰ ਮੁੜ ਪੈਰਾਂ 'ਤੇ ਖੜੇ ਕਰਨਾ ਸੀ। ਦੂਜੇ ਪਾਸੇ ਬਰਤਾਨਵੀ ਰਾਜ ਦੀਆਂ ਜੜ੍ਹਾਂ ਕੁਤਰਨੀਆਂ ਸਨ ਤੇ ਸੰਪਰਕ ਵਿਚ ਰਹਿ ਗਏ ਸਨ ਆਪ ਨਾਲ ਕੁਝ ਸਿੱਖ ਤੇ ਸੂਬੇ, ਬਾਕੀ ਸਭ ਨਾਲੋਂ ਸੰਪਰਕ ਟੁੱਟ ਗਏ ਸਨ। ਕਾਰਨ, ਹਾਕਮਾਂ ਨੇ ਮਲੇਰਕੋਟਲੇ ਦੇ ਸਾਕੇ ਤੇ ਸਤਿਗੁਰੂ ਅਤੇ ਸੂਬਿਆਂ ਦੀ ਨਜ਼ਰਬੰਦੀ ਪਿਛੋਂ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦੀਆਂ ਦਹਿਲੀਜ਼ਾਂ ਵਿਚ ਪੁਲਿਸ ਚੌਂਕੀ ਬਿਠਾ ਕੇ ਪੰਜ ਜਾਂ ਉਸ ਤੋਂ ਵੱਧ ਨਾਮਧਾਰੀ ਸਿੱਖਾਂ ਦੇ ਇਕੱਠੇ ਹੋਣ ਤੇ ਪਾਬੰਦੀ ਲਾ ਕੇ, ਜੇ ਕਿਸੇ ਪਿੰਡ ਕੂਕਾ (ਨਾਮਧਾਰੀ) ਠਹਿਰੇ ਤਾਂ ਉਥੋਂ ਦੇ ਨੰਬਰਦਾਰ ਨੂੰ ਸਜਾਵਾਂ ਦੇ ਕੇ ਤੇ ਜਰਮਾਨੇ ਕਰਕੇ ਦਹਿਸ਼ਤ ਪੈਦਾ ਕਰ ਦਿੱਤੀ ਸੀ। ਪੱਤਾ ਪੱਤਾ ਨਾਮਧਾਰੀ ਸਿੱਖਾਂ ਦਾ ਵੈਰੀ ਹੋ ਗਿਆ, ਇਸ ਕਾਲੀ ਬੋਲੀ ਰਾਤ ਵਿਚ ਸਤਿਗੁਰੂ ਜੀ ਨੇ ਆਪਣੇ ਛੋਟੇ ਵੀਰ ਬੁੱਧ ਸਿੰਘ ਨੂੰ ਵੱਡੀਆਂ ਜ਼ੁੰਮੇਵਾਰੀਆਂ ਸੌਂਪੀਆਂ ਤੇ ਨਾਮਧਾਰੀ ਪੰਥ ਦੀ ਖੇਤੀ ਫਿਰ ਹਰੀ ਭਰੀ ਹੋਈ, ਲਹਿਰਾਈ।

ਸਤਿਗੁਰੂ ਜੀ ਨੂੰ ਕਿਉਂ ਇਹਨਾਂ 'ਤੇ ਭਰੋਸਾ ਸੀ ? ਕਿਉਂ ਕਿਸੇ ਹੋਰ ਸਿੱਖ-ਸੰਬੰਧੀ ਤੇ ਭਰੋਸਾ ਨਹੀਂ ਸੀ ? ਇਸ ਦੇ ਪਿੱਛੇ ਸਤਿਗੁਰੂ ਹਰੀ ਸਿੰਘ ਜੀ ਦੇ ਸੁਭਾਅ ਦੀ

ਸਹਿਜਤਾ, ਸਰਲਤਾ, ਆਗਿਆਕਾਰਤਾ, ਦ੍ਰਿੜ੍ਹਤਾ ਆਦਿ ਦਾ ਹੱਥ ਸੀ। ਉਹਨਾਂ ਸਦਾ ਸ੍ਰੀ ਸਤਿਗੁਰੂ ਜੀ ਨੂੰ ਵੱਡਾ ਸਮਝਿਆ। ਉਂਜ ਆਮ ਤੌਰ 'ਤੇ ਬੰਦਾ ਤਿੰਨ ਪੱਖਾਂ ਤੋਂ ਵੱਡਾ ਹੁੰਦਾ ਹੈ। ਉਹ ਉਮਰ ਵਿੱਚ ਵੱਡਾ ਹੁੰਦਾ ਹੈ ਜਾਂ ਉਹ ਦੂਜੇ ਨਾਲੋਂ ਅਹੁਦੇ ਜਾਂ ਰਿਸ਼ਤੇ ਵਜੋਂ ਵੱਡਾ ਹੁੰਦਾ ਹੈ। ਜਾਂ ਫਿਰ ਸੂਝਬੂਝ, ਅਕਲ ਵਿਚ ਵੱਡਾ ਹੁੰਦਾ ਹੈ। ਕਈ ਤਾਂ ਵੱਡੇ ਵੱਡਾ ਨਹੀਂ ਪ੍ਰਵਾਨ ਕਰਦੇ ਤੇ ਸਮਝਦੇ ਹਨ ਕਿ ਉਹ ਕੁਨਾਲੀ ਨਾਲ ਵਡਿੱਤਣ ਦਾ ਸੂਰਜ ਲੁਕਾ ਲੈਣਗੇ ਪਰ ਇੰਜ ਹੋ ਨਹੀਂ ਸਕਦਾ। ਪਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਵੱਡੇ ਵੀਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਵਡਿਆਈ ਨੂੰ ਸਵੀਕਾਰ ਹੀ ਨਹੀਂ ਕੀਤਾ ਸਗੋਂ ਉਹਨਾਂ ਦੇ ਅਨੁਸਾਰ ਚੱਲੇ,ਉਹਨਾਂ ਦੇ ਪਦ ਚਿੰਨ੍ਹਾਂ 'ਤੇ ਚੱਲੇ।

ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦਾ ਪਰਵਾਰਕ ਨਿਵਾਸ ਸਥਾਨ ਹੀ ਗੁਰਦੁਆਰਾ ਬਣ ਗਿਆ ਸੀ। ਉਥੇ ਸਿੱਖ ਸਾਧ ਆਉਂਦੇ, ਗੁਰ ਉਪਦੇਸ਼ ਸੁਣਦੇ, ਭਜਨ ਬੰਦਗੀ ਕਰਦੇ, ਬਾਣੀ ਪੜ੍ਹਦੇ ਤੇ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦਾ ਛਕਦੇ ਪਰ ਗੁਰੂ ਹਰੀ ਸਿੰਘ ਆਪ ਕਿਰਤ ਕਰਦੇ, ਦਸਾਂ ਨਹੁੰਆਂ ਦੀ ਕਿਰਤ। ਉਹ ਲੰਗਰ ਦੇ ਪ੍ਰਸ਼ਾਦੇ ਨਹੀਂ ਸਨ ਛਕਦੇ। ਹਾਂ ਜਦ ਸ੍ਰੀ ਸਤਿਗੁਰੂ ਜੀ ਦਾ ਹੁਕਮ ਹੋ ਗਿਆ ਕਿ ਹੱਲ ਰਖ ਦਿਓ, ਭਜਨ ਬਾਣੀ ਦਾ ਅਭਿਆਸ ਕਰੋ। ਸੰਗਠਨਾਤਮਕ ਕਾਰਜਾਂ ਵਿਚ ਆਪਨਾ ਹਿੱਸਾ ਪਾਓ ਤਾਂ 1924 ਬਿ: ਵਿਚ, ਸ੍ਰੀ ਸਤਿਗੁਰੂ ਜੀ ਦੇ ਪ੍ਰਦੇਸ਼ ਗਵਨ ਕਰਨ ਤੋਂ ਚਾਰ ਕੁ ਸਾਲ ਪਹਿਲਾਂ ਆਪ ਨੇ ਲੰਗਰ ਵਿਚੋਂ ਹੁਕਮ ਅਨੁਸਾਰ ਪ੍ਰਸ਼ਾਦਾ ਛਕਣਾ ਸ਼ੁਰੂ ਕੀਤਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਾਵੇਂ 1918 ਬਿਕਰਮੀ ਵਿਚ ਗੇਲੀ ਨੂੰ ਅੱਗ ਲਾ ਕੇ ਇਕ ਪਾਸਿਓਂ ਆਪ ਚੁੱਕ ਕੇ ਤੇ ਦੂਸਰੇ ਪਾਸਿਓਂ ਆਪਣੇ ਛੋਟੇ ਵੀ ਨੂੰ ਚੁਕਾ ਕੇ, ਪਾਣੀ ਵਿਚ ਸੁਟ ਕੇ ਸੰਕੇਤ ਦੇ ਦਿੱਤਾ ਸੀ ਕਿ ਇਹ ਕੰਮ ਤੇਰੇ- ਮੇਰੇ ਕਰਨ ਦਾ ਹੈ। ਆਪ ਜੀ ਨੇ ਉਹਨਾਂ ਨੂੰ ਆਪਣੇ ਵਰਗੇ ਬਸਤਰ ਪਵਾ ਕੇ, ਨਾਲ ਬਿਠਾ ਕੇ ਸੂਬਿਆਂ ਨੂੰ ਇਹ ਵੀ ਦੱਸ ਦਿੱਤਾ ਸੀ ਕਿ "ਦੋਨੋਂ ਭਈਆ ਏਕ ਸਰੂਪ ਕਰ ਭਾਸੇ"। ਪਰ ਛੋਟੇ ਵੀਰ ਨੇ ਆਪਣਾ ਥਾਂ ਨਹੀਂ ਛੱਡਿਆ। ਉਹਨਾਂ ਵੱਡੇ ਨੂੰ ਵੱਡੇ ਥਾਂ ਰੱਖ ਕੇ ਉਸ ਦੀ ਆਗਿਆ ਵਿਚ ਰਹਿਣ ਵਿਚ ਅਨੰਦ ਅਨੁਭਵ ਕੀਤਾ। ਨਹੀਂ ਤਾਂ ਉਹ ਵੀ ਕੁਝ ਸਿੱਖਾਂ ਨੂੰ ਆਪਣੇ ਮਗਰ ਲਾ ਕੇ, ਆਪਣੀ ਮਾਣ ਵਡਿਆਈ ਕਰਾ ਸਕਦੇ ਸਨ। ਉਹਨਾਂ ਇਤਿਹਾਸ ਸਿਰਜਿਆ, ਛੋਟੇ ਆਗਿਆਕਾਰ ਵੀਰ ਹੋਣ ਦਾ, ਨਾ ਕਿ ਵੀਰ ਵਿਰੋਧੀ ਹੋਣ ਦਾ।

ਇਸੇ ਕਰਕੇ ਹੁਕਮਨਾਮੇ ਵਿਚ ਉਹਨਾਂ ਨੂੰ ਵੀ ਸਿਰ ਕਰਤਾ ਜਾਣਨ ਬਾਰੇ ਹੁਕਮ ਹੋਇਆ।

**- ਤਖਤਿ ਬਹੈ ਤਖਤੈ ਕੀ ਲਾਇਕ।।** (ਮਹਲਾ ੧)

**- ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ।।**
**ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ।।** (ਮਹਲਾ ੩)

ਤੇ ਸੱਚ ਇਹ ਸੀ ਕਿ ਸਿੱਖੀ ਨੂੰ ਸੰਗਠਤ ਕਰਨਾ, ਸੀ ਸਤਿਗੁਰੂ ਰਾਮ ਸਿੰਘ ਜੀ ਨਾਲ ਸੰਬੰਧ ਰੱਖਣਾ, ਅੰਗਰੇਜ਼ ਵਿਰੋਧੀ, ਦੇਸੀ ਤੇ ਵਿਦੇਸੀ ਤਾਕਤਾਂ ਨਾਲ ਤਾਲਮੇਲ ਸਥਾਪਿਤ ਕਰਨਾ, ਸਿੱਖਾਂ ਦਾ ਮਨੋਬਲ ਉੱਚਾ ਕਰਨਾ ਬਹੁਤ ਵੱਡੇ ਕਾਰਜ ਸਨ। ਉਹਨਾਂ ਨੇ ਸਮੇਂ ਦੀ ਨਜ਼ਾਕਤ ਨੂੰ ਪਛਾਣਦਿਆਂ ਤੀਲਾ ਤੀਲਾ ਹੋਇਆ ਆਲ੍ਹਣਾ ਫੇਰ ਬਣਾਉਣਾ ਸ਼ੁਰੂ ਕੀਤਾ। ਪਰ ਔਕੜ ਸੀ ਘਰੋਂ ਵੀ, ਬਾਹਰੋਂ ਵੀ। ਘਰੋਂ ਬੀਬੀ ਨੰਦਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਲੜਕੀ, ਆਪ ਜੀ ਬਾਰੇ ਅਪਸ਼ਬਦ ਵਰਤਦੀ ਸੀ। ਸੋ ਆਪ "ਕੁੜੀ ਔਖੀ ਨਾ ਹੋਵੇ" ਦਾ ਧਿਆਨ ਰੱਖਦੇ। ਪੰਜ ਸਿੰਘ ਵੀ ਆਪ ਦੇ ਦਰਸ਼ਨ ਕਰਨ ਨਹੀਂ ਸਨ ਆ ਸਕਦੇ, ਸੋ ਆਪ ਸ੍ਰੀ ਭੈਣੀ ਸਾਹਿਬ ਦੇ ਟਿੱਬਿਆਂ ਵਿੱਚ ਨੀਲੀ ਛੱਤ ਹੇਠ, ਆਪ ਜੀ ਦੇ ਦਰਸ਼ਨ ਕਰਨ ਦੀ ਵਾਰੀ ਉਡੀਕਦੇ ਸਿੱਖਾਂ ਲਈ ਲੁੱਕਵੇਂ ਤਰੀਕੇ ਨਾਲ

ਲੰਗਰ ਦਾ ਪ੍ਰਬੰਧ ਕਰਦੇ।

ਸਾਰੇ ਦੁੱਖਾਂ ਦਾ ਦਾਰੂ ਨਾਮ ਜਪਣ ਦੀ, ਆਪ ਦੀ ਪ੍ਰੇਰਨਾ ਕਾਰਨ ਸਾਧਕਾਂ ਦੀ ਰੂਹਾਨੀ ਸ਼ਕਤੀ ਫਿਰ ਵੱਧਣ ਲੱਗੀ। ਪਹਿਲਾਂ ਤਾਂ ਸਤਿਗੁਰੂ ਦੇ ਵਿਛੋੜੇ ਦੇ ਦੁੱਖ ਨੇ ਸਭ ਅੰਦਰ ਤੂਫਾਨ ਖੜ੍ਹਾ ਕਰ ਦਿੱਤਾ ਸੀ, ਮਨ ਟਿਕਦਾ ਨਹੀਂ ਸੀ ਪਰ ਬਾਅਦ ਵਿਚ ਸਤਿਗੁਰੂ ਜੀ ਦੇ ਹੁਕਮਨਾਮਿਆਂ ਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਉਪਦੇਸ਼ਾਂ ਨੇ ਕਾਫੀ ਧਰਵਾਸ ਦਿੱਤਾ ਸੀ।

ਸੂਬਾ ਬਿਸ਼ਨ ਸਿੰਘ, ਬਾਬਾ ਗੁਰਚਰਨ ਸਿੰਘ ਆਦਿ, ਕੌਮਾਂਤਰੀ ਸੰਬੰਧ ਸਥਾਪਤ ਕਰਨ ਲਈ ਵੀ ਕਾਰਜ਼ਸ਼ੀਲ ਸਨ। ਪਰ ਔਖ ਸੀ ਪਾਠਾਂ ਦੇ ਭੋਗ ਪਵਾਉਣ ਦੀ, ਉਹ ਵੀ ਅਖੰਡ ਪਾਠਾਂ ਦੇ ਕਿਉਂਕਿ ਅਖੰਡ ਪਾਠ ਕਰਨ ਕਰਾਉਣ ਦਾ ਅਰਥ ਹੀ ਕੈਦ ਤੇ ਜੁਰਮਾਨਾ ਸੀ।

ਸਰਦਾਰ ਅਤਰ ਸਿੰਘ ਗਰੇਵਾਲ ਨੇ ਲੋਹਗੜ੍ਹ ਅਖੰਡ ਪਾਠ ਰਖਵਾਇਆ। ਅਜੇ ਅਖੰਡ ਪਾਠ ਚਲ ਹੀ ਰਿਹਾ ਸੀ ਕਿ ਸਰਕਾਰ ਭਗਤਾਂ ਦੇ ਰਿਪੋਰਟਰ ਲਿਖਵਾਉਣ ਤੇ ਪੁਲਿਸ ਆ ਗਈ। ਉਸ ਅਖੰਡ ਪਾਠ ਖੰਡਤ ਕਰ ਦਿੱਤਾ ਅਤੇ ਪਾਠੀ, ਧੂਫੀਏ, ਲਾਂਗਰੀ, ਪਹਿਰੂਏ ਸਣੇ ਸਰਦਾਰ ਅਤਰ ਸਿੰਘ ਨਹੀਂ ਬਖਸ਼ੇ।

ਸਰਦਾਰ ਅਤਰ ਸਿੰਘ ਪੰਜ ਸਾਲ ਦੀ ਸਜਾ ਭੁਗਤਦਾ ਜੇਲ੍ਹ ਵਿਚ ਹੀ ਚੱਲ ਵਸਿਆ। ਸੰਤ ਕਿਸ਼ਨ ਸਿੰਘ ਛੂਤੀਏ ਪਾਠੀ ਨੂੰ ਤਿੰਨ ਸਾਲ ਦੀ ਕੈਦ ਹੋਈ। ਸੰਤ ਹਰਨਾਮ ਸਿੰਘ ਭੰਮਾਬਦੀ, ਸੰਤ ਲਾਭ ਸਿੰਘ ਖੇੜੇ, ਸੰਤ ਰਾਏ ਸਿੰਘ ਖਟੜੇ, ਸੰਤ ਲਾਲ ਸਿੰਘ ਸਿਆੜ੍ਹ ਪਾਠੀਆਂ ਨੂੰ ਦੋ ਦੋ ਸਾਲ ਦੀ ਕੈਦ ਹੋਈ। ਧੂਪੀਏ ਪਹਿਰੇਦਾਰਾਂ ਤੇ ਲਾਂਗਰੀਆਂ ਨੂੰ ਛੇ ਛੇ ਮਹੀਨੇ ਦੀ ਕੈਦ ਭੁਗਤਣੀ ਪਈ। ਸਰਕਾਰ ਦੇ ਪਿੱਠੂਆਂ ਨੂੰ ਲਿਖ ਕੇ ਦੇਣਾ ਪਿਆ ਕਿ "ਹਮ ਜੁਮਲਾ ਸਿੰਘਾਂਨ ਅੰਮ੍ਰਿਤਸਰ ਮੁਤਫਿਕ ਹੋ ਕੇ ਯਕ ਦਿਲੀ ਸੇ ਗੁਜਾਰਿਸ਼ ਕਰਤੇ ਹੈਂ ਕਿ ਯਹ ਜੋ ਕੂਕਾ ਕੌਮ ਚੰਦ ਅਰਸਾ ਸੇ ਮਸ਼ਹੂਰ ਹੈ ਹਮ ਸੇ ਔਰ ਉਨ ਸੇ ਕਿਸੇ ਕਿਸਮ ਦਾ ਤੁਅੱਲਕ ਯਾ ਮੁਆਫਿਕਤ ਨਹੀਂ। (ਪੰਜਾਬ ਗੌਰਮਿੰਟ ਗਜਟ 28 ਮਾਰਚ 1872)

ਉਹਨਾਂ ਨੇ ਸਰਕਾਰ ਦਾ ਵਫ਼ਾਦਾਰ ਹੋਣਾ ਤੇ ਅੰਗਰੇਜ਼ ਰਾਜ ਦੀਆਂ ਬਰਕਤਾਂ ਦੱਸਣ ਨੂੰ ਦੇਸ਼ ਭਗਤੀ ਤੋਂ ਬੇਹਤਰ ਜਾਤਾ।

ਆਪਣਾ ਅਧਿਆਤਮਕ ਬਲ ਵਧਾਉਣ ਲਈ ਸਤਿਗੁਰੂ ਹਰੀ ਸਿੰਘ ਜੀ ਹਰ ਰੋਜ਼ 21 ਮਾਲਾ ਭਜਨ ਦੀਆਂ ਕਰ ਕੇ, ਪਾਠ 100 ਪੱਤਰਾ, ਪੰਜ ਗ੍ਰੰਥੀ ਕੰਠੋਂ ਪਾਠ ਕਰਦੇ ਤੇ ਸਿੱਖਾਂ ਲਈ ਪ੍ਰੇਰਨਾ ਸਰੋਤ ਬਣੇ। ਸਮੇਂ ਨਾਲ ਭਾਰਤ ਜਾਗਦਾ ਗਿਆ। ਏਥੋਂ ਦੇ ਨਾਗਰਿਕਾਂ ਵਿੱਚ ਸਮੂਹਿਕ ਅੰਦੋਲਨ ਦੀ ਜਾਗ ਲਗਦੀ ਗਈ ਤੇ ਅੰਗਰੇਜ਼ ਨਾਮਧਾਰੀਆਂ ਤੇ ਵੀ ਸਖ਼ਤੀਆਂ ਘਟਾਉਣ ਲਈ ਮਜਬੂਰ ਹੁੰਦਾ ਗਿਆ। ਸ੍ਰੀ ਸਤਿਗੁਰੂ ਜੀ ਦੌਰੇ ਕਰਨ ਲੱਗੇ।

ਨਾਮਧਾਰੀ ਸੰਗਤ ਦੇ ਰੱਲ ਬੈਠਣ ਦਾ ਮੌਕਾ ਬਣਦਿਆਂ ਹੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ 27 ਸਾਲਾਂ ਬਾਅਦ 1899 ਈ: ਵਿਚ ਗੁਰੂ ਚੱਕ ਜ਼ਿਲਾ ਸਿਆਲਕੋਟ ਹੋਲਾ-ਮਹੱਲਾ ਕੀਤਾ ਤੇ ਫੇਰ ਛੇ ਹੋਰ ਹੋਲੇ-ਮਹੱਲੇ ਕੀਤੇ।

ਨਾਮਧਾਰੀ ਸਾਧ ਸੰਗਤ ਅੰਦਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਦ ਵਿਛੋੜੇ ਦੀ ਪੀੜ ਸੀ। ਉਹਨਾਂ ਅੰਦਰ ਅੰਗਰੇਜ਼ ਹਾਕਮਾਂ ਖਿਲਾਫ ਰੋਹ ਤੇ ਰੋਸ ਸੀ। ਉਹਨਾਂ ਨੂੰ ਸਹੀ ਸੇਧ ਵਿਚ ਤੋਰੀ ਜਾਣ ਦੀ ਵੱਡੀ ਜ਼ੁੰਮੇਵਾਰੀ ਸੀ। ਇਹ ਨਿਭਾਈ ਸ੍ਰੀ ਸਤਿਗੁਰੂ ਜੀ ਦੇ ਨਿੱਕੇ ਵੀਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ, ਜਿਨ੍ਹਾਂ ਦੀ ਹਰੀ ਕੀਤੀ ਸਿੱਖੀ ਆਉਣ ਵਾਲੇ ਸਮੇਂ ਵਿੱਚ ਫਲਦੀ ਫੁਲਦੀ ਰਹੀ।

# ਸੁਦੇਸ਼ੀ, ਅਹਿੰਸਾ ਅਤੇ ਸਹਿਨਸ਼ੀਲਤਾ

ਸੁਦੇਸ਼ੀ, ਅਹਿੰਸਾ ਅਤੇ ਸਹਿਨਸ਼ੀਲਤਾ ਅਪਨਾਉਣ ਨਾਲ, ਮਨੁੱਖ ਆਪਣੇ ਦੇਸ਼ ਨਾਲ ਜੁੜ ਕੇ, ਸੰਸਾਰ ਦੇ ਸਮੁੱਚੇ ਜੀਵ-ਜਗਤ ਪ੍ਰਤੀ ਪ੍ਰੇਮ ਭਾਵ ਰੱਖਣ ਦਾ ਧਾਰਨੀ ਹੋ ਜਾਂਦਾ ਹੈ।

ਸੁਦੇਸ਼ੀ ਦੇਸ਼ ਵਿੱਚ ਬਣੀ ਹੋਈ ਤੇ ਅਪਣਾਈ ਗਈ ਪਰੰਪਰਾ ਅਤੇ ਵਸਤੂ ਦਾ ਪ੍ਰਤੀਕ ਸਮਝਿਆ ਜਾਂਦਾ ਹੈ। ਸੁਦੇਸ਼ੀ ਦੇ ਕਲਾਵੇ ਵਿਚ ਕਿਸੇ ਵੀ ਦੇਸ਼ ਦੀ ਸਮੁੱਚੀ ਪਰੰਪਰਾ ਆ ਜਾਂਦੀ ਹੈ। ਇਸ ਪਰੰਪਰਾ ਵਿਚ ਉਸ ਦੇਸ਼ ਦਾ ਧਰਮ, ਸਾਹਿਤ, ਇਤਿਹਾਸ, ਸਮਾਜ, ਸਭਿਆਚਾਰ ਆਦਿ ਸਭ ਆ ਜਾਂਦਾ ਹੈ। ਜਿੰਨੀ ਕਿਸੇ ਦੇਸ਼ ਦੀ ਪਰੰਪਰਾ ਪੁਰਾਣੀ ਹੈ, ਨਰੋਈ ਹੈ ਓਨੀ ਹੀ ਉਹ ਮਾਣ ਕਰਨ ਯੋਗ ਸਮਝੀ ਜਾਂਦੀ ਹੈ। ਪੁਰਾਤਤਵ ਵਿਭਾਗ ਵਾਲੇ ਆਪਣੀ ਮਿਹਨਤ ਉਸ ਪਰੰਪਰਾ ਨੂੰ ਭਾਲਣ ਲਈ ਹੀ ਕਰਦੇ ਹਨ। ਉਹ ਖੰਡਰਾਂ ਵਿਚੋਂ ਭਾਲ ਭਾਲ ਕੇ ਦੱਸਦੇ ਹਨ ਕਿ ਪੁਰਾਣੇ ਸਮੇਂ ਦੇ ਲੋਕਾਂ ਦਾ ਖਾਣ-ਪਾਣ, ਕਿਸ ਤਰ੍ਹਾਂ ਦਾ ਸੀ। ਉਹਨਾਂ ਦੇ ਬਰਤਨ ਕਿਸ ਤਰ੍ਹਾਂ ਹੁੰਦੇ ਸਨ, ਗਹਿਣੇ ਕਿਸ ਤਰ੍ਹਾਂ ਦੇ ਸਨ, ਉਹਨਾਂ ਦਾ ਪੂਜਾ ਪਾਠ ਦਾ ਤਰੀਕਾ ਕੀ ਸੀ। ਸਮੁੱਚੇ ਤੌਰ 'ਤੇ ਉਹਨਾਂ ਦੀ ਸਭਿਅਤਾ ਕਿਸ ਤਰ੍ਹਾਂ ਦੀ ਸੀ।

ਵਿਦੇਸ਼ੀ ਹਮਲਾਵਰ ਆ ਕੇ ਕਿਸੇ ਦੇਸ਼ ਦੀਆਂ ਪਰੰਪਰਾਵਾਂ ਨੂੰ ਖੰਡਿਤ ਕਰਦੇ ਰਹੇ, ਉਹਨਾਂ ਦੇ ਧਾਰਮਿਕ ਅਕੀਦਿਆਂ ਨੂੰ ਜ਼ਬਰਦਸਤੀ ਜਾਂ ਲਾਲਚ ਨਾਲ ਬਦਲਦੇ ਰਹੇ। ਉਸ ਸਮੇਂ ਉਹਨਾਂ ਦੇਸ਼ਾਂ ਵਿਚ ਅਧਿਆਤਮਿਕ ਤੇ ਸਮਾਜਿਕ ਰਹਿਨੁਮਾ ਮਨੁੱਖ ਨੂੰ ਉਸਦੇ ਅਮੀਰ ਵਿਰਸੇ ਨਾਲ ਜੋੜਦੇ ਰਹੇ। ਸਾਡੇ ਦੇਸ ਭਾਰਤ ਦੇ ਰਹਿਨੁਮਾ, ਗੁਰੂ-ਅਵਤਾਰ, ਸਾਨੂੰ ਆਪਣੇ ਧਰਮ ਤੇ ਰਹਿਣੀ ਬਹਿਣੀ ਵਿਚ ਪ੍ਰਪੱਕ ਕਰਦੇ ਰਹੇ।

ਸਤਿਗੁਰੂ ਨਾਨਕ ਦੇਵ ਜੀ ਜਦੋਂ ਬਾਣੀ ਵਿਚ ਲਿਖਦੇ ਹਨ :

**"ਨੀਲ ਬਸਤ੍ਰ ਲੇ ਕਪੜੇ ਪਹਿਰੇ**

**ਤੁਰਕ ਪਠਾਣੀ ਅਮਲੁ ਕੀਆ।।**

**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ।।**

**ਮਲੇਛ ਧਾਨੁ ਲੈ ਪੂਜਹਿ ਪੁਰਾਣੁ।।"**

ਤਾਂ ਵਿਦੇਸ਼ੀ ਰੰਗ-ਢੰਗ ਦੇ ਪਹਿਰਾਵੇ ਦੀ ਗੱਲ ਕਰਦੇ ਹਨ ਕਿ ਪਹਿਰਾਵਾ ਰਾਜ ਸਤਾ ਵਲੋਂ ਪ੍ਰਵਾਨਗੀ ਲੈਣ ਲਈ ਅਪਨਾਇਆ ਜਾਂਦਾ ਸੀ। ਜਦ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ, ਨੀਲੇ ਬਸਤਰਾਂ ਨੂੰ ਪਾੜਨ ਦੀ ਮਿਸਾਲ ਪੇਸ਼ ਕਰਦੇ ਹਨ ਤਾਂ ਸੁਦੇਸ਼ੀ ਦੀ ਗੱਲ ਕਰਦੇ ਹਨ।

ਵਿਦੇਸ਼ੀ ਅੰਗਰੇਜ਼ ਆ ਗਏ ਤਾਂ ਉਹਨਾਂ ਨੇ ਆਪਣਾ ਧਰਮ, ਰਹਿਣ-ਸਹਿਣ ਤੇ ਵੇਸ਼ ਭੂਸ਼ਾ ਨੂੰ ਪ੍ਰਚਲਤ ਕਰਨਾ ਸ਼ੁਰੂ ਕੀਤਾ। ਉਹਨਾਂ ਹਿੰਦੁਸਤਾਨੀਆਂ ਨੂੰ ਬਰਤਾਨੀਆਂ ਦੀਆਂ ਬਣੀਆਂ ਵਸਤਾਂ ਅਪਨਾਉਣ ਲਈ ਤਿਆਰ ਤੇ ਮਜਬੂਰ ਕਰਨਾ ਸ਼ੁਰੂ ਕੀਤਾ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਭਾਰਤੀਆਂ ਨੂੰ ਸੁਦੇਸ਼ੀ ਅਪਨਾਉਣ ਲਈ ਮਜਬੂਰ ਕੀਤਾ। ਉਹਨਾਂ ਨੇ ਹੁਕਮ ਕੀਤਾ ਕਿ ਵਿਦੇਸ਼ੀ ਦਾ ਬਾਈਕਾਟ ਕਰੋ ਭਾਵੇਂ ਅੰਗਰੇਜ਼ਾਂ ਦੀ ਚਲਾਈ ਸਿੱਖਿਆ ਪ੍ਰਣਾਲੀ ਹੋਵੇ, ਉਹਨਾਂ ਦਾ ਡਾਕ ਪ੍ਰਬੰਧ ਹੋਵੇ, ਉਹਨਾਂ ਦੀ ਰੇਲ ਗੱਡੀ ਹੋਵੇ ਜਾਂ

ਉਹਨਾਂ ਦੀਆਂ ਮਿੱਲਾਂ ਦਾ ਕੱਪੜਾ। ਸਤਿਗੁਰੂ ਜੀ ਸਮਝਦੇ ਸਨ ਕਿ ਇਹ ਸਾਰਾ ਕੁਝ ਅੰਗਰੇਜ਼, ਭਾਰਤੀਆਂ ਦੇ ਸੁਖਾਂ ਵਾਸਤੇ ਨਹੀਂ, ਆਪਣੇ ਰਾਜ ਦੀਆਂ ਜੜ੍ਹਾਂ ਪੱਕੀਆਂ ਕਰਨ ਵਾਸਤੇ, ਰਾਜ ਦੇ ਹਿਤ ਵਾਸਤੇ ਕਰ ਰਹੇ ਸਨ। ਪਰ ਇਸਨੂੰ ਤਿਆਗਣਾ, ਬਦਲ ਮਿਲੇ ਬਿਨਾਂ ਸੰਭਵ ਨਹੀਂ ਸੀ। ਉਹ ਬਦਲ ਸੀ ਆਪਣੀ ਮਾਣ ਮਰਯਾਦਾ, ਨਿਆਂ ਪ੍ਰਣਾਲੀ, ਡਾਕ ਪ੍ਰਬੰਧ ਤੇ ਆਪਣੀਆਂ ਖੱਡੀਆਂ ਜਾਂ ਮਿੱਲਾਂ ਦੇ ਕੱਪੜੇ ਆਦਿ ਨੂੰ ਅਪਣਾਉਣਾ। ਉਹਨਾਂ ਨੇ ਆਪ ਸੁੱਚੀ ਕਿਰਤ ਕਰਨ ਅਤੇ ਕਿਰਤ ਦਾ ਆਦਰ ਕਰਨ ਦੀ ਜਾਚ ਦੱਸੀ।

ਅਹਿੰਸਾਵਾਦੀ ਹੋਣਾ ਵੀ ਆਪਣੀ ਪਰੰਪਰਾ ਨਾਲ ਜੁੜਨਾ ਹੈ। ਅਹਿੰਸਾ ਪਰਮੋ ਧਰਮਾ ਕਿਹਾ ਗਿਆ ਹੈ। ਭਗਤ ਕਬੀਰ ਜੀ ਅਹਿੰਸਾਵਾਦੀ ਪਰੰਪਰਾ ਨਾਲ ਜੁੜਨ ਲਈ ਪ੍ਰੇਰਨਾ ਕਰਦੇ ਹੋਏ ਦਲੀਲ ਦੇਂਦੇ ਹਨ :

- ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ।।
  ਜਉ ਸਭ ਮਹਿ ਏਕੁ ਖੁਦਾਇ
  ਕਹਤ ਹਉ ਤਉ ਕਿਉ ਮੁਰਗੀ ਮਾਰੈ।।
- ਜੀਅ ਬਧਹੁ ਸੁ ਧਰਮੁ ਕਰਿ ਥਾਪਹੁ
  ਅਧਰਮੁ ਕਹਹੁ ਕਤ ਭਾਈ।।
  ਆਪਸ ਕਉ ਮੁਨਿਵਰ ਕਰਿ ਥਾਪਹੁ
  ਕਾਕਉ ਕਹਹੁ ਕਸਾਈ।।

ਅਥਰਵ ਵੇਦ ਵਿਚ ਤਾਂ ਹਿੰਸਾ ਕਰਨ ਵਾਲੇ ਨੂੰ ਰਾਜ ਸੱਤਾ ਵਲੋਂ ਮਿਰਤੂ ਡੰਨ ਦੇਣ ਦੀ ਹਦਾਇਤ ਹੈ ਤਾਂ ਕਿ ਕੋਈ ਗਊਆਂ, ਘੋੜਿਆਂ ਅਤੇ ਕਮਜ਼ੋਰ ਆਦਮੀਆਂ ਨੂੰ ਨਾ ਮਾਰ ਸਕੇ। ਮਾਸ ਖਾਣ ਵਾਲਿਆਂ ਖਿਲਾਫ ਅਥਰਵ ਵੇਦ ਵਿਚ ਰਾਜੇ ਨੂੰ ਸਲਾਹ ਦਿੱਤੀ ਗਈ ਹੈ,

"ਹੇ ਰਾਜਨ ! ਜੇ ਤੇਰੇ ਰਾਜ ਵਿੱਚ ਮਾਸ ਖਾਣ, ਲਹੂ ਵਹਾਣ ਵਾਲੇ ਅਤੇ ਦੂਜਿਆਂ ਦੇ ਹਿਰਦੇ ਦੁਖੀ ਕਰਨ ਵਾਲੇ ਰਾਖਸ਼ ਹਨ, ਜੇ ਤੂੰ ਤੇਜਵਾਨ, ਬੁੱਧੀਵਾਨ ਤੇ ਸ਼ੀਲ ਸੁਭਾਵ ਹੈ ਤਾਂ ਇਹਨਾਂ ਨੂੰ ਆਪਣੇ ਤੇਜ ਬਜ਼ਰ ਨਾਲ ਮਾਰ ਕੇ ਸਿਰ ਕੱਟ ਦੇ, ਜਿਸ ਕਰਕੇ ਇਹ (ਹੋਰਨਾਂ ਨੂੰ) ਦੁਖ, ਦੇਣ ਵਾਲੇ ਸੰਸਾਰ ਵਿਚ ਦੁਖ ਨਾ ਫੈਲਾ ਸਕਣ।"

(ਸਿੱਖ ਧਰਮ ਤੇ ਮਾਸ)

ਨਾਮਧਾਰੀ ਲਹਿਰ ਤਾਂ ਸਮੁੱਚੇ ਤੌਰ 'ਤੇ ਅਹਿੰਸਾਵਾਦੀ ਸੀ। ਕੀੜੀ ਤੇ ਸੱਪ ਨੂੰ ਮਾਰਨਾ ਵੀ ਪਾਪ ਸੀ। ਜੇ ਅਚਾਨਕ ਕਿਸੇ ਨਾਮਧਾਰੀ ਸਿੱਖ ਕੋਲੋਂ ਕੋਈ ਜੀਵ ਘਾਤ ਹੋ ਜਾਂਦਾ ਤਾਂ ਉਹ ਉਸ ਦਾ ਪਸ਼ਚਾਤਾਪ ਕਰਦਾ, ਉਸ ਨਮਿਤ ਮਾਲਾ ਫੇਰਦਾ, ਪਾਠ ਕਰਦਾ। ਉਹ ਜੀਵ ਹੱਤਿਆਰਿਆਂ ਖਾਸ ਕਰਕੇ ਗਊ ਬਧ ਕਰਨ ਵਾਲਿਆਂ ਨੂੰ ਸੋਧਣ ਸਬੰਧੀ ਅਕਾਲ ਪੁਰਖ ਅੱਗੇ ਅਰਦਾਸ ਕਰਦਾ :

- ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।।
  ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।।

ਭਾਵੇਂ ਗਊ ਘਾਤਕਾਂ ਨੂੰ ਸੋਧਣ ਲਈ ਉਸ ਨੂੰ ਵੀ ਹਥਿਆਰ ਚੁੱਕਣੇ ਪਏ, ਪਰ ਉਸ ਨੇ ਇਸ ਦਾ ਅੰਤ ਆਪਣਾ ਸੀਸ ਦੇ ਕੇ ਕੀਤਾ। ਇਹ ਸੀਸ ਇੱਕ ਨੇ, ਦੋ ਨੇ ਨਹੀਂ, 80 ਸਿੱਖਾਂ ਨੇ ਦਿੱਤੇ।

ਸਤਿਗੁਰੂ ਜੀ ਨੇ, ਉਸ ਨੂੰ ਸਮੁੱਚੇ ਤੌਰ 'ਤੇ ਸਹਿਨਸ਼ੀਲ ਰਹਿਣ ਦਾ ਉਪਦੇਸ਼

ਦਿੱਤਾ। ਭਗਤ ਫ਼ਰੀਦ ਜੀ ਤਾਂ ਸਹਿਨਸ਼ੀਲ ਰਹਿਣ ਬਾਰੇ ਏਥੋਂ ਤੱਕ ਲਿਖਦੇ ਹਨ :

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ।।
ਆਪਣੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ।।

ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ :

**ਖਿਮਾ ਕਰਨੀ ਬੋਲੁ ਕਬੋਲੁ ਸਹਿ ਜਾਣਾ ਸਭ ਦਾ। ਜੇ ਕੋਈ ਮਾਰੇ ਕੁਛੁ ਤਾਂ ਭੀ ਖਿਮਾ ਕਰਨੀ ਤੁਸਾਂ ਦਾ ਰੱਛਕ ਗੁਰੂ ਹੈ। (ਰਹਿਤਨਾਮਾ)**

ਸਹਿਨਸ਼ੀਲਤਾ ਦਾ ਸੰਚਾਰ ਸਹਿਜੇ ਨਹੀਂ ਹੁੰਦਾ। ਇਹ ਤਾਂ ਹੀ ਸੰਭਵ ਹੈ ਜੇ ਅੰਦਰੋਂ ਹਉਮੈ ਦਾ ਕੰਡਾ ਨਿਕਲੇ। ਹੰਕਾਰ ਦਾ ਨਾਸ ਹੋਵੇ, ਕਰੋਧ ਨਾ ਆਵੇ। ਨਿਰਮਤਾ ਉਸ ਅੰਦਰ ਹੁੰਦੀ ਹੈ ਜਿਸ ਨੇ ਪੰਜਾਂ ਦੂਤਾਂ ਨੂੰ ਵੱਸ ਵਿਚ ਕੀਤਾ ਹੋਵੇ। ਉਹ ਵੱਸ ਵਿਚ ਤਾਂ ਹੁੰਦੇ ਹਨ ਜੇ ਭਜਨ ਬੰਦਗੀ ਕਰੀਏ। ਭਜਨ ਬੰਦਗੀ ਕਰਕੇ ਪੰਜਾਂ ਤੋਂ ਮੁਕਤੀ ਪ੍ਰਾਪਤ ਕਰਨ ਦੀ ਜਾਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੱਸੀ ਜਿਸਦੇ ਸਿੱਟੇ ਵਜੋਂ ਅੰਤਰ ਆਤਮਾ ਸ਼ੁਧ ਹੋ ਗਿਆ, ਕੋਈ ਲਾਭ ਲਾਲਚ ਰਿਹਾ ਹੀ ਨਹੀਂ ਅਤੇ ਮੋਹ ਪੈ ਗਿਆ ਪਰ ਪਰਵਾਰ ਦੀ ਥਾਂ ਦੇਸ਼ ਨਾਲ। ਦੇਸ਼ ਲਈ ਆਪਾ ਘੋਲ ਘੁਮਾਉਣ ਦਾ ਜਜ਼ਬਾ ਪੈਦਾ ਹੋ ਗਿਆ।

ਦੇਸ਼ ਭਗਤੀ ਦੇ ਜਜ਼ਬੇ ਨੂੰ ਦਬਾਉਣ ਲਈ ਅੰਗਰੇਜ਼ ਹਾਕਮਾਂ ਨੇ ਨਾਮਧਾਰੀ ਸਿੱਖਾਂ ਨੂੰ ਸ਼ਹੀਦ ਕੀਤਾ, ਸਤਿਗੁਰੂ ਜੀ ਤੇ ਮੁਖ ਸੂਬਿਆਂ ਨੂੰ ਜਲਾਵਤਨ ਕੀਤਾ ਤੇ ਸ੍ਰੀ ਭੈਣੀ ਸਾਹਿਬ ਪੁਲਿਸ ਚੌਂਕੀ ਬਿਠਾਈ ਰੱਖੀ, ਅੱਧੀ ਸਦੀ ਤੱਕ।

ਇਸ ਸਮੇਂ ਵਿੱਚ ਦੇਸ਼ ਵਿੱਚ ਆਜ਼ਾਦੀ ਲਈ ਗਰਮ-ਦਲ ਤੇ ਨਰਮ-ਦਲ ਪੈਦਾ ਹੋਏ।ਉਹ ਹਿੰਸਕ ਜਾਂ ਅਹਿੰਸਕ ਤਰੀਕੇ ਨਾਲ ਦੇਸ਼ ਆਜ਼ਾਦ ਕਰਾਉਣ ਲਈ ਜੂਝਣ ਲੱਗੇ। ਕਾਂਗਰਸ ਨੇ ਦੇਸ਼ ਭਗਤੀ ਦਾ ਰਾਹ ਫੜਿਆ। ਮਹਾਤਮਾ ਗਾਂਧੀ ਨੇ ਕਾਂਗਰਸ ਦੀ ਵਾਗਡੋਰ ਸੰਭਾਲੀ ਅਤੇ ਸਰਕਾਰ ਪ੍ਰਤੀ ਨਾਮਿਲਵਰਤਣ, ਅਹਿੰਸਾ ਤੇ ਸੁਦੇਸ਼ੀ ਦੇ ਸਿਧਾਂਤਾਂ ਨੂੰ ਅਪਣਾਇਆ। ਪੌਣੀ ਸਦੀ ਪਹਿਲਾਂ ਨਾਮਧਾਰੀ ਸਿੱਖਾਂ ਦੁਆਰਾ ਲਾਗੂ ਕੀਤੇ ਗਏ ਇਹਨਾਂ ਸਿਧਾਂਤਾਂ ਨੂੰ ਫਿਰ ਅਮਲੀ ਰੂਪ ਦੇਣ ਵਾਲੀ ਕਾਂਗਰਸ ਨਾਲ਼ ਨਾਮਧਾਰੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਅਨੁਸਾਰ ਤੁਰਨ ਲੱਗੇ। ਭਾਵੇਂ ਸਿੱਖੀ ਦੇ ਠੇਕੇਦਾਰਾਂ ਵੱਲੋਂ 1929 ਵਿਚ ਲਾਹੌਰ ਵਿਚ ਐਲਾਨ ਕਰ ਦਿੱਤਾ ਗਿਆ ਕਿ ਕਾਂਗਰਸ ਦੇ ਜਲਸੇ ਵਿਚ ਜਾਣ ਵਾਲਾ ਸਿੱਖ ਨਹੀਂ ਫਿਰ ਵੀ ਨਾਮਧਾਰੀ ਤੇ ਹੋਰ ਦੇਸ਼ ਭਗਤ ਸਿੱਖ ਵਧ ਚੜ੍ਹ ਕੇ ਅੱਗੇ ਆਏ। ਸਤਿਗੁਰੂ ਜੀ ਨੇ ਜਲੂਸ ਲਈ ਘੋੜਿਆਂ ਦਾ ਪ੍ਰਬੰਧ ਕੀਤਾ, ਮਾਤਾ ਜੀਵਨ ਕੌਰ ਜੀ ਹੱਥੀਂ ਅਟੁਟ ਲੰਗਰ ਲੁਆਇਆ।

ਸੁਤੰਤਰਤਾ ਲਈ ਸੰਘਰਸ਼ ਅੱਗੇ ਵਧਿਆ, ਅਜ਼ਾਦੀ ਦੇ ਦਿਵਾਨੇ, ਰਾਜਸੀ ਹਿੰਸਾ ਦਾ ਸ਼ਿਕਾਰ ਹੁੰਦੇ ਰਹੇ। ਉਹਨਾਂ ਨੇ ਲਾਠੀਆਂ, ਗੋਲੀਆਂ ਦੀ ਮਾਰ ਸਹੀ, ਜੇਲ੍ਹਾਂ ਭੁਗਤੀਆਂ ਪਰ ਦੇਸ਼ ਨੂੰ ਅਜ਼ਾਦ ਕਰਾ ਕੇ ਹੀ ਦਮ ਲਿਆ।

ਅਜ਼ਾਦੀ ਪਿਛੋਂ ਦੇਸ਼ ਦੇ ਇਤਿਹਾਸ ਨੂੰ ਇਸ ਤਰ੍ਹਾਂ ਪੜ੍ਹਾਉਣ ਦੀ ਲੋੜ ਸਮਝੀ ਜਾਣ ਲੱਗੀ ਕਿ ਆਪਣਾ ਪਿਛੋਕੜ ਉਜਾਗਰ ਹੋਵੇ। ਭਾਰਤੀ ਆਪਣੇ ਵਰਤਮਾਨ ਨੂੰ ਅਮੀਰ ਵਿਰਸੇ ਨਾਲ ਜੋੜ ਕੇ ਵੇਖਣ। ਉਹਨਾਂ ਅੰਦਰ ਸੁਦੇਸ਼ੀ, ਅਹਿੰਸਾ ਤੇ ਸਹਿਨਸ਼ੀਲਤਾ ਨੂੰ ਅਪਣਾਈ ਰੱਖਣ ਦੀ ਭਾਵਨਾ ਪ੍ਰਫੁਲਤ ਹੁੰਦੀ ਰਹੇ।

# ਗੁਰਸਿੱਖੀ ਬਾਰੀਕ ਹੈ

ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਲਿਖਿਆ ਹੈ ਕਿ ਗੁਰਸਿਖ ਦੀ ਰੀਤ ਸੌਖੀ ਨਹੀਂ। ਇਹ ਬੜੀ ਮੁਸ਼ਕਲ ਹੈ। ਇਹ ਬੜੀ ਬਰੀਕ ਹੈ। ਇਹ ਖੰਡੇ ਦੀ ਧਾਰ ਨਾਲੋਂ ਤਿੱਖੀ ਹੈ ਐਨੀ ਬਰੀਕ ਕਿ ਉਸ ਉੱਤੇ ਮੱਛਰ ਤੱਕ ਨਹੀਂ ਟਿਕ ਸਕਦਾ। ਸਿੱਖੀ ਦੇ ਬਰੀਕ ਰਾਹ 'ਤੇ ਕੀੜੀ ਤੁਰਨ ਜੋਗੀ ਚੌੜਾਈ ਵੀ ਨਹੀਂ ਹੁੰਦੀ, ਉਹ ਵਾਲਹੁ ਨਿੱਕੀ ਹੈ। ਉਹਨਾਂ ਦੇ ਸ਼ਬਦਾਂ ਅਨੁਸਾਰ :

ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।
ਓਥੈ ਟਿਕੈ ਨ ਭੁਣ ਭੁਣਾ ਚਲਿ ਨ ਸਕੈ ਉਪਰਿ ਕੀੜੀ।
ਵਾਲਹੁ ਨਿੱਕੀ ਆਖੀਐ ਤੇਲ ਤਿਲਹੁ ਲੈ ਕੋਹਲੂ ਪੀੜੀ।

ਗੁਰਸਿੱਖ ਨੂੰ ਗੁਰੂ ਦਾ ਹੋ ਕੇ ਰਹਿਣਾ ਪੈਂਦਾ ਹੈ। ਗੁਰੂ ਦੇ ਹੋਣ ਦਾ ਅਰਥ ਇਹ ਹੈ ਕਿ ਗੁਰੂ ਦੀ ਦੱਸੀ ਮਰਯਾਦਾ ਅਨੁਸਾਰ ਰਹਿਣਾ ਅਤੇ ਆਪਣੇ ਤਨ ਨੂੰ ਇਸ ਤਰ੍ਹਾਂ ਸੰਭਾਲਣਾ ਕਿ ਗੁਰਸਿੱਖੀ ਵਾਲਾ ਸਰੂਪ ਬਣੇ, ਪਛਾਣ ਕਰਨੀ ਸੌਖੀ ਰਹੇ। ਸਿੱਖ ਨੂੰ ਸਿੱਖ ਵੇਖੇ ਤਾਂ ਦੂਰੋਂ ਖਿੜ ਕੇ ਮਿਲੇ।

ਸਿੱਖ ਨੂੰ ਸਾਬਤ ਸੂਰਤ, ਪੰਜ ਕਕਾਰਾ ਸਿੱਖ ਹੋਣ ਬਾਰੇ ਲਿਖਿਆ ਹੈ:

ਨਿਸ਼ਾਨ ਸਿਖ ਈਂ ਪੰਜ ਹਰਫ ਕਾਫ਼।
ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ।
ਕੜਾ, ਕਾਰਦੋ, ਕਛ, ਕੰਘਾ, ਬਿਦਾਨ।
ਬਿਨਾ ਕੇਸ ਹੇਚ, ਅਸਤ ਜੁਮਲਾ ਨਿਸ਼ਾਨ।

ਪੰਜ ਕਕਾਰਾਂ ਨਾਲ ਬਾਣਾ ਵੀ ਸਿੱਖਾਂ ਵਾਲਾ ਹੋਣਾ ਚਾਹੀਦਾ ਹੈ। ਬਾਣੇ ਕਰਕੇ ਸਿੱਖ ਮਲੇਛ ਨਾ ਲੱਗੇ, ਸਿੱਖ ਸਾਧੂ ਲੱਗੇ। ਬਾਣੇ ਕਰਕੇ ਕੋਈ ਤੁਹਾਡੇ ਪ੍ਰਤੀ ਸਰਧਾ ਭਾਵ ਰੱਖੇ ਤੇ ਨੇੜ ਮਹਿਸੂਸ ਕਰੇ। ਇੱਕ ਵਾਰ ਚਾਰ ਕੁ ਜਣੇ ਬਾਣੇ ਕਰਕੇ ਹੀ ਪੈਦਲ ਤੁਰਨੋਂ ਬਚ ਗਏ। ਗੱਲ 1963 ਦੀ ਹੈ। ਸ੍ਰੀ ਅਮਰ ਭਾਰਤੀ ਤੇ ਸ. ਸ. ਮਨਧੀਰ ਚੰਡੀਗੜ੍ਹ ਠਹਿਰੇ ਹੋਏ ਸਨ। ਰਾਤੀਂ ਪਤਾ ਲੱਗਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਵੇਰੇ ਕਿਸੇ ਨੇੜੇ ਦੇ ਪਿੰਡ ਆ ਰਹੇ ਹਨ। ਉਹਨਾਂ ਨੇ ਜਿਹਨਾਂ ਦੋ ਮਿੱਤਰਾਂ ਕੋਲ ਠਹਿਰੇ ਸਨ ਉਹਨਾਂ ਨਾਲ ਸਵੇਰੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਪ੍ਰੋਗਰਾਮ ਬਣਾਇਆ। ਜਾਂਦੀ ਵਾਰੀ ਸਵਾਰੀ ਮਿਲ ਗਈ। ਵਾਪਸੀ ਤੇ ਸੁਆਰੀ ਦੀ ਭਾਲ ਵਿਚ ਸੜਕੇ ਸੜਕ ਤੁਰੇ ਆਉਂਦਿਆਂ ਦੇ ਕੋਲ ਪਿੱਛੋਂ ਇੱਕ ਕਾਰ ਆ ਕੇ ਰੁਕੀ ਤੇ ਉਹਨਾਂ ਨੂੰ ਬਿਠਾ ਕੇ ਚੰਡੀਗੜ੍ਹ ਲੈ ਆਂਦਾ ਗਿਆ। ਕਾਰ ਚਲਾਉਣ ਵਾਲੇ ਸੱਜਣ ਨੇ ਦੱਸਿਆ ਉਸਨੇ ਸਿੱਖੀ ਸਰੂਪ ਤੇ ਸਾਊਆਂ ਵਾਲਾ ਸਾਧ ਬਾਣਾ ਵੇਖ ਕੇ ਹੀ ਉਹਨਾਂ ਨੂੰ ਲਿਫਟ ਦਿੱਤੀ ਸੀ।

ਸਰਦਾਰੀ ਤਾਂ ਸਿੱਖ ਨੂੰ ਕੇਸ ਦਾੜ੍ਹੀ ਨਾਲ ਹੀ ਮਿਲ ਜਾਂਦੀ ਹੈ। ਤੇ ਜੋ ਵੀ ਬੁਲਾਉਂਦਾ ਹੈ, ਸਰਦਾਰ ਜੀ ਕਹਿਕੇ ਅਵਾਜ਼ ਮਾਰਦਾ ਹੈ। ਸਿੱਖੀ ਜੰਗਲ ਦੀ ਖੁਲ੍ਹ ਮਾਨਣ ਦਾ ਨਾਂ ਨਹੀਂ, ਸਗੋਂ ਗੁਰੂ ਦੀ ਆਗਿਆ ਵਿਚ ਰਹਿਣ ਦਾ ਨਾਂ ਹੈ, ਉਸ ਦਾ ਹੁਕਮ ਮੰਨਣ ਦਾ ਨਾਂ ਹੈ। ਗੁਰੂ ਅਮਰਦਾਸ ਜੀ ਦੀ ਬਾਣੀ ਅਨੁਸਾਰ :

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ**

**ਹੁਕਮਿ ਮੰਨਿਐ ਪਾਈਐ ।।**

ਚੌਥੇ ਪਾਤਸ਼ਾਹ ਗੁਰਸਿੱਖ ਨੂੰ ਸਿੱਖਿਆ ਦੇਂਦੇ ਹਨ :

**ਗੁਰਸਿਖ ਮੀਤ ਚਲਹੁ ਗੁਰ ਚਾਲੀ।**

**ਜੋ ਗੁਰੁ ਕਹੈ ਸੋਈ ਭਲ ਮਾਨਹੁ**

**ਹਰਿ ਹਰਿ ਕਥਾ ਨਿਰਾਲੀ।।**

ਗੁਰੂ ਬਾਰੇ ਨਿਰਨਾ ਤਾਂ ਗੁਰਬਾਣੀ ਹੀ ਦੇ ਦੇਂਦੀ ਹੈ ਕਿ ਗੁਰੂ ਕੈਸਾ ਹੋਵੇ। ਸਿੱਖੀ ਪਰੰਪਰਾ ਅਨੁਸਾਰ ਗੁਰੂ ਨਾਨਕ ਦੀ ਗੱਦੀ 'ਤੇ ਬਰਾਜਮਾਨ ਤਖ਼ਤ ਦੇ ਲਾਇਕ ਪੁਰਖ ਹੀ ਦੇਹਧਾਰੀ ਗੁਰੂ ਹੋਵੇਗਾ। ਉਹ ਸਤਿ ਪੁਰਖ ਨੂੰ ਜਾਨਣ ਵਾਲਾ, ਬ੍ਰਹਮ ਦੀ ਲਖਤਾ ਰਖਣ ਵਾਲਾ, ਹਰੀ ਦੀ ਕਥਾ ਸੁਣਾਉਣ ਵਾਲਾ ਹੋਵੇਗਾ। ਉਸ ਨੂੰ ਭੋਜਨ ਛਕਾਇਆਂ, ਬਸਤਰ ਅਰਪਨ ਕਰਿਆਂ ਪੁੰਨ ਹੋਵੇਗਾ :

**ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ**

**ਹਰਿ ਹਰਿ ਕਥਾ ਸੁਣਾਵੈ।**

**ਤਿਸੁ ਗੁਰ ਕਉ ਛਾਦਨ ਭੋਜਨ**

**ਪਾਟ ਪਟੰਬਰ ਬਹੁਬਿਧਿ ਸਤਿ ਕਰਿ**

**ਮੁਖਿ ਸੰਚਹੁ ਤਿਸੁ ਪੁੰਨ ਕੀ**

**ਫਿਰਿ ਤੋਟ ਨ ਆਵੈ।** **(ਮਲਾਰ ਮਹਲਾ ੫)**

ਗੁਰਸਿੱਖ ਦੇ ਮਨ ਵਿੱਚ ਗੁਰੂ ਦੇ ਬਚਨਾਂ ਪ੍ਰਤੀ ਸ਼ੰਕੇ ਦੀ ਕੋਈ ਗੁੰਜਾਇਸ਼ ਨਹੀਂ। ਉਸ ਨੇ ਗੁਰੂ ਦੀ ਬਾਣੀ ਨੂੰ ਸਤਿ ਕਰਕੇ ਮੰਨਣਾਂ ਹੈ। ਇਸ ਕਰਕੇ ਨਹੀਂ ਸਤਿ ਕਰਕੇ ਮੰਨਣਾ ਕਿ ਉਹਨਾਂ ਨੂੰ ਉਹ ਗੁਰੂ ਧਾਰ ਬੈਠਾ ਹੈ ਸਗੋਂ ਇਸ ਕਰਕੇ ਮੰਨਣਾ ਹੈ ਕਿ ਸਤਿਗੁਰੂ ਤੇ ਪਾਰਬ੍ਰਹਮ ਵਿਚ ਕੋਈ ਭੇਦ ਨਹੀਂ, ਸਤਿਗੁਰੂ ਦੀ ਬਾਣੀ ਖਸਮ ਦੀ ਬਾਣੀ ਹੈ, ਉਹ ਹੀ ਗੁਰੂ ਦੇ ਮੁਖਾਰਬਿੰਦ ਤੋਂ ਉਚਾਰਣ ਕੀਤੀ ਜਾਂਦੀ ਹੈ। ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ :

**ਸਤਿਗੁਰ ਕੀ ਬਾਣੀ ਸਤਿ**

**ਸਤਿ ਕਰਿ ਜਾਣਹੁ ਗੁਰਸਿਖਹੁ**

**ਹਰਿ ਕਰਤਾ ਆਪਿ ਮੁਹਹੁ ਕਢਾਏ।।**

**ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ**

**ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ।।**

ਜੇ ਸਿੱਖ ਨੂੰ ਗੁਰੂ 'ਤੇ ਭਰੋਸਾ ਨਹੀਂ ਅਤੇ ਸਿੱਖ ਨੇ ਗੁਰ ਮਰਯਾਦਾ ਅਨੁਸਾਰ ਨਹੀਂ ਚੱਲਣਾ ਤਾਂ ਉਹ ਗੁਰਸਿੱਖ ਕਿਵੇਂ ਹੋਇਆ ?

ਸਿੱਖੀ ਗੁਰੂ ਦੀ ਭਗਤੀ ਕਰਨ ਵਿਚ ਹੈ। ਇਹ ਮੰਨਣ ਵਿਚ ਹੈ :

**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ**

ਬਹੁਤੁ ਨਾਹੀ ਬੋਲਣਾ।।

ਖੰਨਿਅਹੁ ਤਿਖੀ ਵਾਲਹੁ ਨਿਕੀ

ਏਤੁ ਮਾਰਗਿ ਜਾਣਾ।। (ਮਹਲਾ ੩)

ਭਾਈ ਗੁਰਦਾਸ ਜੀ ਖੰਡਿਓ ਤਿਖੀ ਵਾਲਹੁ ਨਿੱਕੀ ਸਿੱਖੀ ਨੂੰ ਧਾਰਨ ਕਰਨ ਵਾਲੇ ਸਿੱਖ ਦੀ ਨਿਸ਼ਕਾਮਤਾ ਬਾਰੇ, ਉਸਦੀ ਪ੍ਰਾਪਤੀ ਦੇ ਪ੍ਰਕਾਰ ਬਾਰੇ, ਉਸਦੇ ਸਨਿਮਰ ਤੇ ਪਰਉਪਕਾਰੀ ਹੋਣ ਬਾਰੇ, ਸਿੱਖ ਦੇ ਨਿਤ ਕਰਮ ਅਤੇ ਸ਼ਰੋਮਣੀ ਹੋਣ ਬਾਰੇ ਲਿਖਦੇ ਹਨ ਕਿ ਗੁਰਸਿਖੀ ਐਨੀ ਉੱਚੀ ਹੈ ਕਿ ਚਾਰ ਪਦਾਰਥ, ਨੌਂ ਨਿਧਾਂ, ਲੱਖਾਂ ਕਾਮਧੇਨੂ ਤੇ ਲਛਮੀਆਂ, ਪਾਰਸ ਤੇ ਪਾਰਜਾਤ, ਤੰਤਰ ਮੰਤਰ ਤੇ ਪਖੰਡ ਸਿੱਖੀ ਨੂੰ ਨਹੀਂ ਪਹੁੰਚ ਸਕਦੇ। ਗੁਰਸਿੱਖੀ ਦੇ ਸਿਖਣ ਨੂੰ ਵੇਦ, ਚਿੱਤਰ ਗੁਪਤ, ਗੀਤਾ, ਸਿਧ ਨਾਥ ਨਹੀਂ ਜਾਣ ਸਕਦੇ।

ਗੁਰਸਿੱਖੀ ਦਾ ਸਿਖਣਾ ਤਾਂ ਗੁਰਮਤਿ ਨੂੰ ਅਪਨਾਉਣਾ, ਗੁਰਮੰਤਰ ਲੈਣਾ, ਸਾਧ ਸੰਗਤ ਦੀ ਸੇਵਾ ਕਰਨੀ, ਮਿੱਠਾ ਬੋਲਣਾ, ਭੈ ਵਿਚ ਰਹਿਣਾ, ਘਾਲ ਕਮਾਈ ਕਰਨੀ ਤੇ ਹੱਥੋਂ ਦੇਣਾ ਹੈ।

ਗੁਰਸਿੱਖ ਦਾ ਭਰੋਸਾ ਇੱਕ ਤੇ ਹੋਣਾ ਬਣਦਾ ਹੈ। ਇਹ ਨਹੀਂ ਕਿ ਕਿਸੇ ਵੀ ਦੇਵੀ ਦੇਵਤੇ, ਪੀਰ ਫਕੀਰ, ਮੜੀ ਮਸਾਨ ਨੂੰ ਗੁਰੂ ਤੁੱਲ ਸਮਝ ਕੇ ਉਸਦੀ ਪੂਜਾ ਪ੍ਰਤਿਸ਼ਠਾ ਵਿਚ ਲੱਗਾ ਰਹੇ। ਉਸਦਾ ਸੁਖ ਗੁਰੂ ਦੇ ਦਰਸ਼ਨ ਕਰਨ, ਉਸ ਦੀ ਸੰਗਤ ਵਿਚ ਬੈਠਣ ਵਿਚ ਹੈ। ਪਿਛਲੇ ਦਿਨੀਂ ਸਤਿਗੁਰੂ ਜੀ, ਦਿੱਲੀ, ਅੰਮ੍ਰਿਤ ਵੇਲੇ ਆਸਾ ਦੀ ਵਾਰ ਵਿਚ ਦਰਸ਼ਨ ਦੇ ਰਹੇ ਸਨ। ਮੂੰਹ ਹਨੇਰੇ ਦੋ ਬੀਬੀਆਂ ਇਕ ਬਜ਼ੁਰਗ ਨੂੰ ਨਾਲ ਲੈ ਕੇ ਗੁਰੂ ਦਰਸ਼ਨਾਂ ਲਈ ਪਹੁੰਚਣ ਲਈ, ਰਮੇਸ਼ ਨਗਰ, ਬਸ ਸਟਾਪ 'ਤੇ ਖੜੀਆਂ ਸਨ। ਕਿਉਂਕਿ ਬਜ਼ੁਰਗ ਲਈ ਤੁਰਨਾ ਔਖਾ ਸੀ ਸੋ ਉਹ ਕਿਸੇ ਰਿਕਸ਼ੇ ਦੀ ਉਡੀਕ ਕਰ ਰਹੀਆਂ ਸਨ। ਉਦੋਂ ਹੀ ਸਕੂਟਰ ਤੇ ਜਾਂਦੇ ਪਿਉ ਪੁੱਤਰਾਂ ਨੇ ਉਸ ਬਜ਼ੁਰਗ ਨੂੰ ਨਾਲ ਬਿਠਾਉਣ ਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਾਉਣ ਦੀ ਮਦਦ ਕੀਤੀ। ਉਹਨਾਂ ਗੁਰਸਿੱਖਾਂ ਨੂੰ ਗੁਰੂ ਤੇ ਸੰਗਤ ਦਾ ਸੁਖ ਪਤਾ ਸੀ, ਤਦ ਹੀ ਤੁਰਨ ਦੀ ਔਖ ਦੇ ਬਾਵਜੂਦ ਉਹ ਮੂੰਹ ਹਨੇਰੇ ਸਤਿਗੁਰੂ ਦੇ ਦਰਸ਼ਨ ਲਈ ਪੁੱਜੇ ਸਨ। ਪਰ ਜੇ ਉਸ ਬਜ਼ੁਰਗ ਨਾਲ ਉਸਦਾ ਕੋਈ ਨੌਜਵਾਨ ਪੁੱਤਰ-ਪੋਤਰਾ ਵੀ ਹੁੰਦਾ ਤਾਂ ਉਸਦੀ ਖੁਸ਼ੀ ਵਧਦੀ ਤੇ ਉਸ ਦਾ ਸੁਖ।

ਸਿੱਖੀ ਜੀਵਨ ਜਾਚ ਹੈ। ਭਾਈ ਗਰਦਾਸ ਜੀ ਗੁਰਸਿੱਖ ਦੇ ਲੱਛਦ ਦੱਸਦੇ ਹੋਏ ਲਿਖਦੇ ਹਨ:

ਨ੍ਹਾਵਣ ਅੰਮ੍ਰਿਤ ਵੇਲਾ ਵਸਣ ਸੁਦੇਸਿਆ।

ਗੁਰ ਜਪੁ ਰਿਦੈ ਸੁਹੇਲੁ ਗੁਰ ਪਰਵੇਸਿਆ।

ਭਾਉ ਭਗਤਿ ਭਉ ਕੇਲੁ ਸਾਧ ਸਰੇਸਿਆ।

ਨਿਤ ਨਿਤ ਨਵਲ ਨਵੇਲ ਗੁਰਮੁਖ ਭੇਸਿਆ।

ਇਹ ਨਿਤ ਕਰਮ ਅਪਣਾਉਣਾ ਤੇ ਸਤਿਗੁਰੂ ਨੂੰ ਤਨ ਮਨ ਧਨ ਸੌਂਪਣਾ, ਮਰਯਾਦਾ ਵਿਚ ਰਹਿਣਾ ਸੌਖਾ ਕੰਮ ਨਹੀਂ ਏਸੇ ਕਰਕੇ ਗੁਰਸਿੱਖੀ ਬਾਰੀਕ ਹੈ। ਪਰ ਜਿਸ ਨੇ ਇਸ ਦੀ ਬਰੀਕੀ ਸਮਝ ਲਈ ਹੈ, ਜੋ ਗੁਰੂ ਦਾ ਹੋ ਗਿਆ ਹੈ। ਉਸਦਾ ਦੁਖਾਂ ਕਲੇਸ਼ਾਂ ਤੋਂ ਛੁਟਕਾਰਾ ਹੋ ਜਾਂਦਾ ਹੈ।

# ਸਾ ਕਾਰ ਕਮਾਵਹੁ

ਚੁਰਾਸੀ ਲੱਖ ਜੂਨਾਂ ਵਿਚੋਂ ਮਨੁੱਖੀ ਜੂਨ ਸਭ ਤੋਂ ਉੱਚੀ ਹੈ। ਹੋਰ ਜੂਨਾਂ ਤਾਂ ਪਰਾਧੀਨ ਹਨ ਪਰ ਉਸਦੀ ਸਰਦਾਰੀ ਹੈ। ਉਹ ਆਪਣੇ ਨਾਲ ਸੰਸਕਾਰ ਲੈ ਕੇ ਜੰਮਦਾ ਹੈ। ਪਰ ਵਿਅਕਤੀ ਆਤਮ ਨਿਰਭਰ ਨਹੀਂ। ਇਸ ਨੂੰ ਜਨਮ ਤੋਂ ਲੈ ਕੇ ਅੰਤਮ ਸਮੇਂ ਤੱਕ ਵਿਚਰਨ ਵਿਚ ਰਹਿਨੁਮਾਈ ਦੀ ਲੋੜ ਰਹਿੰਦੀ। ਸਥਿਤੀਆਂ ਉਸਦੇ ਸੰਸਕਾਰਾਂ ਨੂੰ ਪ੍ਰਭਾਵਤ ਕਰਦੀਆਂ ਹਨ। ਵਿਅਕਤੀ ਦੇ ਸਰੀਰ, ਮਨ, ਬੁੱਧੀ ਤੇ ਕਰਮ ਨੂੰ ਵਿਕਸਿਤ ਕਰਨ ਵਿਚ ਉਸਦੇ ਪਾਲਣ ਵਾਲੇ ਵਾਤਾਵਰਨ ਦਾ ਬੜਾ ਵੱਡਾ ਹਿੱਸਾ ਹੈ। ਉਸ ਵਾਤਾਵਰਨ ਦੀ ਮੂਲ ਇਕਾਈ ਪਰਵਾਰ ਹੈ। ਪਰਵਾਰ ਦਾ ਹੋਰ ਨੇੜੇ ਦਾ ਹਿੱਸਾ ਬੱਚੇ ਦੇ ਮਾਤਾ ਪਿਤਾ ਹਨ ਜਿਹਨਾਂ ਦੀ ਕਹਿਣੀ, ਕਰਨੀ ਤੇ ਕਮਾਉਣੀ ਬੱਚੇ ਨੂੰ ਸਭ ਤੋਂ ਪਹਿਲਾਂ ਪ੍ਰਭਾਵਤ ਕਰਦੀ ਹੈ। ਬੱਚੇ ਦੀ ਭਾਸ਼ਾ ਦੇ ਵਿਕਾਸ ਦਾ ਮੁੱਢ ਵੀ ਓਥੋਂ ਹੀ ਬੱਝਦਾ ਹੈ। ਉਹਨਾਂ ਦੇ ਕਹੇ ਸ਼ਬਦਾਂ ਨੂੰ ਸੁਣ ਕੇ, ਸਮਝ ਕੇ, ਬੋਲਣਾ ਸਿਖਦਾ ਹੈ। ਮਾਪਿਆਂ ਦੀ ਚੋਣ ਤੇ ਸਕੂਲ ਵਿਚ ਜਾ ਕੇ ਉਹ ਪੜ੍ਹਨਾ-ਲਿਖਣਾ ਸਿਖਦਾ ਹੈ। ਨੌਕਰਾਂ ਹੱਥੀਂ ਪਲਣ ਵਾਲੇ ਬੱਚੇ ਉਹਨਾਂ ਕੋਲੋਂ ਵੀ ਸਿੱਖਦੇ ਹਨ।

ਉਹਦਾ ਖਾਣ-ਪੀਣ ਵੀ ਘਰ ਤੋਂ ਹੀ ਤੁਰਦਾ ਹੈ। ਗੁਰੂ ਘਰ ਪ੍ਰਤੀ ਸ਼ਰਧਾ ਰਖਣ ਵਾਲੀਆਂ ਮਾਵਾਂ ਉਹਨਾਂ ਨੂੰ ਆਪਣੀ ਮਰਿਆਦਾ ਅਨੁਸਾਰ ਪਹਿਨਣ ਵਾਲੇ ਕੱਪੜੇ ਤਿਆਰ ਕਰ ਕੇ ਦੇਣਗੀਆਂ। ਘਰ ਵਿੱਚ ਭੋਜਨ ਵੀ ਸਾਤਵਿਕ ਹੀ ਬਣੇਗਾ। ਇਸ ਤਰ੍ਹਾਂ ਦੇ ਤੌਰ ਤਰੀਕਿਆਂ ਨਾਲ ਸਹੀ ਦਿਸ਼ਾ ਵਿਚ ਬੱਚੇ ਦੀ ਸੋਚ ਵਧੇਗੀ। ਉਹ ਗ਼ਲਤ ਕੱਪੜੇ ਪਾਉਣ ਤੇ ਵਰਜਿਤ ਅਤੇ ਸਿਹਤ ਲਈ ਹਾਨੀਕਾਰਕ ਵਸਤਾਂ ਤੋਂ ਆਪਣੇ ਆਪ ਨੂੰ ਬਚਾ ਸਕੇਗਾ। ਜੇ ਘਰ ਭਜਨ ਬੰਦਗੀ ਸਦਾਚਾਰ ਦਾ ਵਾਤਾਵਰਨ ਹੈ ਤਾਂ ਬੱਚੇ ਦਾ ਵਿਅਕਤਿਤਵ ਹੋਰ ਵੀ ਨਿਖਰੇਗਾ। ਜੇ ਘਰ ਦਾ ਵਾਤਾਵਰਨ ਵੱਖਰਾ ਹੈ। ਬੰਦੇ ਦੀ ਬਿਰਤੀ ਭੌਤਿਕ ਸੁਖ ਪ੍ਰਾਪਤ ਕਰਨ ਦੀ ਹੈ ਤਾਂ ਆਪੇ ਸੋਚਣ ਵਾਲੀ ਉਮਰ ਵਿੱਚ ਆ ਕੇ ਉਹਨਾਂ ਸੁਖਾਂ ਵਲ ਕਦਮ ਪੁੱਟੇਗਾ ਪਰ ਪੜ੍ਹ-ਲਿਖ ਕੇ, ਕਾਰ-ਵਿਹਾਰ ਵਿਚ ਲੱਗ ਕੇ, ਘਰ-ਬਾਹਰ ਬਣਾ ਕੇ ਜੋ ਵਿਅਕਤੀ ਸਮਝੇ ਕਿ ਉਸਨੇ ਜ਼ਿੰਦਗੀ ਦੇ ਮਨੋਰਥ ਨੂੰ ਪ੍ਰਾਪਤ ਕਰ ਲਿਆ ਹੈ ਤਾਂ ਇਹ ਉਸ ਦੀ ਭੁੱਲ ਹੈ। ਸਗੋਂ ਜੇ ਉਹ ਮਾਇਆ ਜਾਲ ਵਿੱਚ ਫਸ ਗਿਆ ਤਾਂ ਏਸੇ ਦੌੜ ਵਿਚ ਰਹੇਗਾ। ਇਸ ਦੇ ਸਿੱਟੇ ਵਜੋਂ ਪੈਸਾ ਵਧਣ ਨਾਲ ਉਸਦੀ ਸੰਤੁਸ਼ਟਤਾ ਦੀ ਥਾਂ ਭਟਕਣਾ ਵਧੇਗੀ। ਦਿਮਾਗੀ ਸੰਤੁਲਣ, ਬਣਨ ਦੀ ਥਾਂ ਵਿਗੜੇਗਾ। ਉਸ ਕੋਲ ਭਾਵੇਂ ਕਾਰਾਂ, ਕੋਠੀਆਂ, ਫ਼ਰਿਜ, ਟੀ.ਵੀ., ਏਅਰ ਕੰਡੀਸ਼ੰਡ ਕਮਰੇ, ਵੰਨ-ਸੁਵੰਨੇ ਖਾਣੇ ਤੇ ਕੱਪੜੇ ਹੋਣ, ਪ੍ਰਭੁਤਾ ਹੋਵੇ ਉਹ ਅਤ੍ਰਿਪਤ ਹੀ ਰਹੇਗਾ। ਉਸਦੀ ਹਾਲਤ ਕਸਤੂਰੀ ਵਾਲੇ ਮਿਰਗ ਦੀ ਹੋ ਸਕਦੀ ਹੈ। ਉਹ ਪਰੇਸ਼ਾਨ ਪਸ਼ੇਮਾਨ ਰਹੇਗਾ। ਸਰੀਰਕ ਤੇ ਮਾਨਸਿਕ ਬਿਮਾਰੀਆਂ ਉਸ ਤੇ ਹਾਵੀ ਰਹਿਣਗੀਆਂ। ਵਿਗਿਆਨ ਦੇ ਦਿਤੇ ਸੁਖ, ਰੋਗ ਬਣੇ ਰਹਿਣਗੇ। ਦੁਆਈਆਂ ਉਸ ਨੂੰ ਰਾਜ਼ੀ ਨਹੀਂ ਕਰ ਸਕਣਗੀਆਂ।

ਇਸ ਅਵਸਥਾ ਦੇ ਭਟਕੇ ਹੋਏ ਵਿਅਕਤੀ ਨੂੰ ਇਹ ਅਹਿਸਾਸ ਕਰਨ ਦੀ ਲੋੜ ਹੈ ਕਿ ਆਪਣੀ ਸੋਚ ਦੇ ਘੋੜੇ ਦੀਆਂ ਵਾਗਾਂ ਖਿੱਚੇ। ਇਹ ਸਮਝੇ ਕਿ ਭੌਤਿਕ ਸੁਖ ਤੇ ਪਦਾਰਥਾਂ ਦੇ ਭੋਗ ਹੀ ਸਭ ਕੁਝ ਨਹੀਂ। ਜੇ ਹੋਵੇ ਤਾਂ ਇਹਨਾਂ ਦੇ ਵਧਣ ਦੀ ਮਾਤਰਾ ਦੇ ਮੁਕਾਬਲੇ ਸੰਤੁਸ਼ਟਤਾ ਕਿਉਂ ਨਾ ਪ੍ਰਾਪਤ ਹੋਵੇ ? ਜਿਉਂ ਜਿਉਂ ਸੁਖ ਦੇ ਸਾਧਨ ਵਧਦੇ ਹਨ

ਉਸ ਨਾਲ ਤਸੱਲੀ ਨਹੀਂ ਹੁੰਦੀ। ਬੰਦੇ ਅੰਦਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਘਰ ਕਰ ਲੈਂਦਾ ਹੈ।

ਇਸ ਦਾ ਮੁਖ ਕਾਰਨ ਇਹ ਹੈ ਕਿ ਮਨੁੱਖ ਕੁਦਰਤ ਤੋਂ ਦੂਰ ਚਲਾ ਗਿਆ। ਉਸਨੇ ਭਖ-ਅਭੱਖ ਖਾਣਾ ਤੇ ਕੁਦਰਤ ਦਾ ਆਨੰਦ ਮਾਨਣਾ ਛੱਡ ਦਿੱਤਾ ਹੈ। ਕਾਦਰ ਨੂੰ ਉਹ ਬਿਲਕੁੱਲ ਭੁੱਲ ਗਿਆ ਹੈ। ਉਸਨੇ ਜਤ-ਤਪ ਤੇ ਚਿੰਤਨ ਵਲੋਂ ਮੂੰਹ ਮੋੜ ਲਿਆ ਹੈ।

ਉਸ ਕਾਦਰ ਨੂੰ ਜਿਹੜੇ ਨਹੀਂ ਭੁੱਲੇ ਉਹਨਾਂ ਦੀ ਅਵਸਥਾ ਹੋਰ ਹੈ। ਉਹ ਸੁਖੀ ਸੁਹੇਲੇ ਹਨ। ਉਹ ਦੁਆ ਵੀ ਇਹ ਹੀ ਦੇਂਦੇ ਹਨ, ''ਨੀ ਤੈਨੂੰ ਰੱਬ ਨਾ ਭੁੱਲੀ ਦੁਆ ਫਕੀਰ ਦੀ ਏਹਾ।''

ਉਹਨਾਂ ਤੋਂ ਵੀ ਉੱਚੇ ਸਾਡੇ ਰਹਿਬਰ ਹਨ ਜਿਹਨਾਂ ਇੰਦਰੀਆਵੀ ਸੁਖਾਂ ਵਿਚ ਆਪਣੇ ਆਪ ਨੂੰ ਗਲਤਾਨ ਨਹੀਂ ਕੀਤਾ ਸਗੋਂ ਉਹਨਾਂ ਤੋਂ ਉਤਾਂਹ ਉੱਠ ਕੇ ਅਨੰਦ ਲਿਆ ਹੈ। ਪੰਜੇ ਦੂਤ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਸਤਿਗੁਰੂ ਅਰਜਨ ਦੇਵ ਜੀ ਨੇ ਵੱਸ ਕੀਤੇ ਹੋਏ ਸਨ ਤਾਂ ਹੀ ਤਾਂ ਉਹ ਗੋਸਾਈ ਦੇ ਪਹਿਲਵਾਨੜੇ ਸਨ। ਪ੍ਰਾਕਿਰਤੀ ਦੀ ਰਚਨਾ ਕਰਨ ਵਾਲੇ ਦੀ ਸੋਝੀ ਕਰਨ ਨਾਲ ਸਾਡਾ ਆਤਮਕ ਅਨੰਦ ਵਧੇਗਾ ਪਰ ਇਹ ਸੋਝੀ ਆਵੇਗੀ ਕਿਵੇਂ !

ਗੁਰੂ ਅਰਜਨ ਦੇਵ ਜੀ ਦੀ ਬਾਣੀ ਅਨੁਸਾਰ :

**ਖੰਡ ਦੀਪ ਸਭਿ ਲੋਆ।**

**ਏਕ ਕਵਾਵੈ ਤੇ ਸਭਿ ਹੋਆ।**

**ਕਰਣੈਹਾਰਾ ਬੂਝਹੁ ਰੇ।**

**ਸਤਿਗੁਰ ਮਿਲੈ ਤਾਂ ਸੂਝੈ ਰੇ।**

ਇਸ ਸੰਸਾਰ ਵਿੱਚ ਆਪੇ ਦੀ ਸੋਝੀ ਵੀ ਸਤਿਗੁਰੂ ਹੀ ਕਰਵਾਉਂਦਾ ਹੈ, ਤਾਂ ਹੀ ਗੁਰੂ ਅਮਰਦਾਸ ਜੀ ਦਾ ਕਹਿਣਾ ਹੈ :

**ਨਾਨਕ ਮਾਣਸ ਜਨਮੁ ਦੁਲੰਭੁ ਹੈ**

**ਸਤਿਗੁਰਿ ਬੂਝ ਬੁਝਾਈ।**

ਸਤਿਗੁਰੂ ਵੀ ਆਪਣੇ ਆਪ ਨੂੰ ਮਾਲਾ ਮਾਲ ਕਰਦਾ ਹੈ। ਪਰ ਗੁਰੂ ਅਰਜਨ ਜੀ ਕਹਿੰਦੇ ਹਨ ਨਾਮ ਧਨ ਦੇ ਕੇ।

ਸੋ ਵਿਅਕਤੀ ਨੂੰ ਸਤਿਗੁਰੂ ਜੀ ਦੀ ਕੇਵਲ ਸ਼ਰਨ ਹੀ ਨਹੀਂ ਆਉਣਾ ਚਾਹੀਦਾ ਸਗੋਂ ਉਸ ਦੀ ਆਗਿਆ ਦਾ ਪਾਲਣ ਕਰਨਾ ਚਾਹੀਦਾ ਹੈ ਫੇਰ ਵੇਖੋ ਉਹ ਤਿੰਨਾਂ ਗੁਣਾਂ ਤੋਂ ਉਤੇ ਉੱਠ ਕੇ ਸਹਿਜ ਘਰ ਕਿਵੇਂ ਆਉਂਦਾ ਹੈ। ਇਸ ਬਾਰੇ ਵੀ ਗੁਰਬਾਣੀ ਵਿਚ ਅੰਕਿਤ ਹੈ :

**ਗੁਰਿ ਕਹਿਆ ਸਾ ਕਾਰ ਕਮਾਵਹੁ**

**ਸਬਦੁ ਚੀਨਿ ਸਹਜ ਘਰਿ ਆਵਹੁ**

**ਸਾਚੈ ਨਾਇ ਵਡਾਈ ਪਾਵਹੁ।।** **(ਮਹਲਾ ੩)**

# ਗੁਰਸਿਖ ਲੈ ਗੁਰਸਿਖ ਸਦਾਇਆ

ਇੱਕ ਵਿਅਕਤੀ ਨੇ ਟੈਲੀਫ਼ੋਨ ਉੱਤੇ ਇਹ ਕਹਿਕੇ ਕਿਸੇ ਨੂੰ ਮਿਲਣਾ ਚਾਹਿਆ, "ਮੈਂ ਤੇ ਮੇਰਾ ਪਰਵਾਰ ਪੂਰਨ ਗੁਰਸਿੱਖ ਹਾਂ, ਮੈਂ ਤੁਹਾਨੂੰ ਮਿਲਣਾ ਚਾਹੁੰਦਾ ਹਾਂ।" ਉਹ ਸੱਜਣ ਮਿਲਣ ਵਾਸਤੇ ਆਏ ਨਾਲ ਉਹਨਾਂ ਦਾ ਇਕ ਨੌਜਵਾਨ ਲੜਕਾ ਸੀ। ਉਹ ਲੜਕਾ ਮੋਨਾ ਸੀ। ਉਸ ਵਿਅਕਤੀ ਨੇ ਉਸਨੂੰ ਆਪਣਾ ਲੜਕਾ ਕਹਿ ਕੇ ਜਾਣ ਪਛਾਣ ਕਰਾਈ ਤਾਂ ਗੁਰਸਿਖ ਕੌਣ ਹੈ, ਬਾਰੇ ਪ੍ਰਸ਼ਨ ਚਿੰਨ੍ਹ ਲੱਗ ਗਿਆ।

ਐਸੇ ਲੋਕ ਆਮ ਦਿਸ ਪੈਂਦੇ ਹਨ ਜਿਹਨਾਂ ਦੇ ਨਾਮ ਸਿੰਘਾਂ ਵਾਲੇ, ਬੋਲੇ ਖਾਲਸਾਈ ਤੇ ਲੋੜ ਵੇਲੇ ਬਾਹਵਾਂ ਵੀ 'ਪੰਥ' ਦੇ ਹੱਕ ਵਿਚ ਖੜ੍ਹੀਆਂ ਕਰ ਸਕਦੇ ਹਨ ਪਰ ਉਹ ਕੇਸਾਂ ਵਲੋਂ ਸਾਬਤ ਸੂਰਤ ਨਹੀਂ ਹੁੰਦੇ, ਪਹਿਰਾਵਾ ਉਹਨਾਂ ਦਾ ਓਪਰਾ ਲੱਗਦਾ ਹੈ ਤੇ ਕਦੀ ਗੁਰੂ ਘਰ ਦੀ ਸ਼ਰਨ ਆ ਜਾਣ ਤਾਂ ਉਹਨਾਂ ਨੂੰ ਨਾ ਮੱਥਾ ਟੇਕਣਾ ਆਉਂਦਾ ਹੈ ਨਾ ਸਤਿਗੁਰੂ ਦੀ ਹਜ਼ੂਰੀ ਵਿੱਚ ਬੈਠਣਾ। ਕਈ ਵਾਰ ਤਾਂ ਉਹਨਾਂ ਨੂੰ ਜੇ ਕੋਈ ਮਰਯਾਦਾ ਅਨੁਕੂਲ ਗੱਲ ਕਹੀ ਜਾਏ ਤਾਂ ਉਹਨਾਂ ਨੂੰ ਬੜੀ ਚੁਭਦੀ ਹੈ।

ਇੱਕ ਵਾਰ ਇੱਕ ਲੜਕੀ ਸਤਿਗੁਰੂ ਜੀ ਨੂੰ ਮੱਥਾ ਟੇਕਣ ਲਈ ਲਾਈਨ ਵਿਚ ਲੱਗੀ ਹੋਈ ਸੀ। ਪ੍ਰਬੰਧਕਾਂ ਨੇ ਪਹਿਰਾਵਾ ਸੰਗਤ ਅਨੁਕੂਲ ਨਾ ਹੋਣ ਕਰਕੇ ਉਸਨੂੰ ਮੱਥਾ ਟੇਕਣ ਨਾ ਜਾਣ ਦਿੱਤਾ। ਬਾਹਰ ਆਉਂਦਿਆਂ ਉਹ ਲੜਕੀ ਪ੍ਰਬੰਧਕਾਂ ਨੂੰ ਚੰਗਾ ਨਹੀਂ ਸੀ ਕਹਿ ਰਹੀ ਅਤੇ ਆਪਣੀ ਵਕਾਲਤ ਕਰਦੀ ਕਹਿ ਰਹੀ ਸੀ, "ਕੀ ਹੋਇਆ ਹੈ ਮੇਰੇ ਕੱਪੜਿਆਂ ਨੂੰ ? ਚੰਗੇ ਭਲੇ ਨੇ, ਬੜਿਆਂ ਨਾਲੋਂ ਮਹਿੰਗੇ, ਚਮਕਦਾਰ ਤੇ ਉਜਲੇ ਨੇ।" ਪਰ ਉਹ ਸਮਝ ਨਹੀਂ ਸੀ ਸਕਦੀ ਕਿ ਇੱਥੇ ਉਹਨਾਂ ਦੇ ਮੱਥੇ ਉਜਲੇ ਹਨ ਜੋ ਮਰਯਾਦਾ ਵਿਚ ਹਨ। ਖ਼ੈਰ !

ਹਰ ਕੋਈ ਆਪਣੇ ਆਪਨੂੰ ਗੁਰਸਿੱਖ ਕਹਿੰਦਾ ਹੈ। ਸਿੱਖੀ ਬਾਣਾ ਰੱਖਣ ਵਾਲਾ ਨਾਮਧਾਰੀ ਵੀ, ਖੁਲ੍ਹੇ ਦਾੜ੍ਹੇ ਵਾਲਾ ਕਿਰਪਾਨਧਾਰੀ ਵੀ, ਮੁੰਨੇ ਸਿਰ ਤੇ ਲਾਪਰੀ ਦਾੜ੍ਹੀ ਵਾਲਾ ਵੀ ਤੇ ਘੋਨ ਮੋਨ ਵੀ। ਫਿਰ ਜੇ ਖਾਣ ਪੀਣ ਵਲ ਧਿਆਨ ਮਾਰੀਏ ਤਾਂ ਸਾਤਵਿਕ ਖਾਣ ਵਾਲਾ ਸ਼ਾਕਾਹਾਰੀ ਤੇ ਮਾਸ ਮਦਰਾ ਤੇ ਹੋਰ ਨਸ਼ਿਆਂ ਦਾ ਸੇਵਨ ਕਰਨ ਵਾਲਾ ਵੀ ਗੁਰਸਿੱਖ ਅਖਵਾਉਂਦਾ ਹੈ।

ਭਜਨ ਬੰਦਗੀ ਕਰਨ ਵਾਲਾ ਤੇ ਬਾਣੀ ਪੜ੍ਹਨ ਅਤੇ ਗੁਰੂ ਘਰ ਤੋਂ ਕੋਹਾਂ ਦੂਰ ਰਹਿਣ ਵਾਲੇ ਦੋਵੇਂ ਬਰਾਬਰ ਦਾ ਗੁਰਸਿੱਖ ਅਖਵਾਉਂਦੇ ਹਨ। ਗੁਰੂ ਦਾ ਸਾਥ ਦੇਣ ਵਾਲੇ ਤੇ ਵਿਰੋਧ ਕਰਨ ਵਾਲੇ ਵੀ ਆਪਣੇ ਨੂੰ ਇਕੋ ਜਿਹਾ ਸਮਝਦੇ ਹਨ। ਸਗੋਂ ਕਈ ਵਾਰ ਤੇ ਕਮੀਆਂ ਕਮਜ਼ੋਰੀਆਂ ਵਾਲਾ ਹੋਰ ਉੱਚੀ ਆਪਣੇ ਬਾਰੇ ਗੁਰਸਿੱਖ ਹੋਣ ਦਾ ਐਲਾਨ ਕਰਦਾ ਹੈ।

ਗੁਰਸਿੱਖ ਹੋਣਾ ਤਾਂ ਵੱਖਰੀ ਗੱਲ ਹੈ, ਸਿੱਖ ਹੋਣਾ ਵੀ ਗੁਰੂ ਦੀ ਹਸਤੀ ਨੂੰ ਮੰਨਣ ਬਿਨਾਂ ਸੰਭਵ ਨਹੀਂ। ਜੇ ਗੁਰੂ ਹੋਵੇਗਾ ਤਾਂ ਸਿੱਖ ਹੋਵੇਗਾ। ਜੇ ਕੋਈ ਆਪਣੇ ਆਪ ਨੂੰ ਸਿੱਖ ਕਹਾਉਣਾ ਚਾਹੇ ਤਾਂ ਸਹਿਜੇ ਹੀ ਉਸਨੂੰ ਪੁੱਛਿਆ ਜਾਏਗਾ ਕਿ ਤੂੰ ਕਿਸ ਦਾ ਸਿੱਖ ਹੈ ? ਜਿਸਦਾ ਸਿੱਖ ਹੈ ਉਸਦੀ ਸਿੱਖਿਆ ਨੂੰ ਕਿੰਨਾ ਕੁ ਮੰਨਦਾ ਹੈ ?

ਇਹ ਰਿਸ਼ਤਾ ਉਸਤਾਦੀ ਸ਼ਗਿਰਦੀ ਦਾ ਹੈ। ਆਮ ਹਾਲਤ ਵਿਚ ਜੇ ਕਿਸੇ

ਵਿਦਿਆਰਥੀ ਨੂੰ ਚੰਗੀ ਗੱਲ ਕਰਨੀ ਨਾ ਆਵੇ ਤਾਂ ਉਲਾਂਭਾ ਮਾਸਟਰ ਨੂੰ ਕਿ, ''ਕੀ ਮਾਸਟਰ ਨੇ ਤੈਨੂੰ ਇਹੋ ਪੜ੍ਹਾਇਆ ਹੈ ?'' ਮੰਦਾ ਕੁਤਾ ਖਸਮੇਂ ਗਾਲੁ।

ਆਤਮਿਕ ਉੱਚਤਾ ਪ੍ਰਾਪਤ ਕਰਨ ਲਈ ਸਤਿਗੁਰੂ ਦੀ ਸ਼ਰਨ ਜਾਇਆ ਜਾਂਦਾ ਹੈ ਤੇ ਉਸਦੀ ਦੱਸੀ ਮਰਯਾਦਾ ਅਨੁਸਾਰ ਚੱਲਿਆ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਗੁਰਸਿੱਖ ਦਾ ਅਰਥ ਗੁਰੂ ਨਾਨਕ ਨੂੰ ਮੰਨਣ ਵਾਲਾ ਹੈ। ਮਹਾਨ ਕੋਸ਼ ਵਿੱਚ ਉਸਨੂੰ 'ਗੁਰੂ ਨਾਨਕ ਸ੍ਵਾਮੀ ਦੇ ਧਰਮ ਨੂੰ ਧਾਰਨ ਕਰਨ ਵਾਲਾ '**ਗੁਰਸਿਖ ਮੀਤ ਚਲਹੁ ਗੁਰ ਚਾਲੀਂ** (ਧਨਾਸਰੀ ਮਹਲਾ ੫) ''**ਜੋ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ**।' ਲਿਖਿਆ ਹੈ।''

ਵਰਤਮਾਨ ਵਿੱਚ ਜਿਹੜੇ ਆਪ ਗੁਰਸਿੱਖ ਹਨ ਉਹ ਗੁਰਸਿੱਖਾਂ ਨੂੰ ਮਿਲਕੇ ਚਰਨੀਂ ਹੱਥ ਲਾਉਂਦੇ ਹਨ।

ਗੁਰੂ ਨਾਨਕ ਦੇਵ ਜੀ ਉਪਰੰਤ ਸਤਿਗੁਰੂ ਸਾਹਿਬਾਨ ਨੇ ਗੁਰਸਿਖਾਂ ਨੂੰ ਮਰਯਾਦਾ ਬਧ ਤਰੀਕੇ ਨਾਲ ਚਲਾਉਣ ਲਈ ਨੇਮ ਬੱਧ ਕੀਤਾ। ਇਸ ਨੇਮ ਦਾ ਧੁਰਾ ਗੁਰੂ ਜਾਂ ਸਤਿਗੁਰੂ ਹੀ ਸੀ। ਗੁਰਸਿਖ ਕੌਣ ਹੈ, ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ :

ਗੁਰਸਿਖ ਸਿਖੁ ਗੁਰ ਸੋਇ ਅਲਖ ਲਖਾਇਆ।
ਗੁਰ ਦੀਖਿਆ ਲੈ ਸਿਖਿ ਸਿਖੁ ਸਦਾਇਆ।
ਗੁਰ ਸਿਖ ਇਕੋ ਹੋਇ ਜੋ ਗੁਰ ਭਾਇਆ।

ਗੁਰੂ ਜੀ ਦੇ ਪਿਆਰੇ ਗੁਰਸਿੱਖ ਬਾਰੇ, ਨਿਰਮਲੇ ਕਵੀ ਭਾਈ ਨਿਹਾਲ ਸਿੰਘ ਦਾ ਕਥਨ ਹੈ:

ਗੁਰੂ ਹੀ ਉਚਾਰੈ ਪ੍ਰੀਤਿ ਗੁਰੂ ਕੀ ਸੁਧਾਰੇ ਰੀਤਿ,
ਗੁਰੂ ਕੀ ਪ੍ਰਤੀਤਿ ਜਾਂ ਕੋ ਭੂਤ ਔ ਭਵਿੱਖ ਹੈ।
ਗੁਰੂ ਹੀ ਕੀ ਕੀਜੈ ਸੇਵ ਗੁਰੂ ਹੀ ਕੋ ਦੀਜੈ ਭੇਵ,
ਗੁਰੂ ਹੀ ਕੋ ਪੂਜੇ ਦੇਵ ਉਚੋ ਏਵ ਪਿੱਖ ਹੈ।
ਗੁਰੂ ਪੰਥ ਹੀ ਕੋ ਦਾਨੀ ਗੁਰੂ ਕੀ ਕਹਾਨੀ ਜਾਨੀ,
ਗੁਰੂ ਹੀ ਕੀ ਸੁਧ ਵਾਨੀ ਆਛੀ ਭਾਤਿ ਲਿਖ ਹੈ।
ਗੁਰੂ ਸੇ ਨਾ ਮਾਨੇ ਕੋਈ ਗੁਰੂ ਜੂ ਕੇ ਧਾਮ ਢਈ,
ਗੁਰੂ ਜੀ ਕੋ ਪਯਾਰੋ ਜੋਈ ਸੋਈ ਗੁਰਸਿੱਖ ਹੈ।

ਚੌਥੇ ਪਾਤਸ਼ਾਹ ਗੁਰੂ ਰਾਮ ਦਾਸ ਜੀ ਗਉੜੀ ਦੀ ਵਾਰ ਵਿੱਚ ਜੋ ਵੀ ਗੁਰ ਸਤਿਗੁਰ ਦਾ ਸਿੱਖ ਅਖਵਾਉਂਦਾ ਹੈ, ਉਸਨੂੰ ਆਪਣਾ ਨਿੱਤ ਕਰਮ ਅੰਮ੍ਰਿਤ ਵੇਲੇ ਤੋਂ ਸ਼ੁਰੂ ਕਰਨ ਦਾ ਉਪਦੇਸ਼ ਦੇਂਦੇ ਹਨ। ਸਿੱਖ ਨੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨਾ ਹੈ, ਗੁਰੂ ਦਾ ਦਿੱਤਾ ਭਜਨ ਕਰਨਾ ਹੈ, ਦਿਨ ਚੜ੍ਹੇ ਗੁਰਬਾਣੀ ਦਾ ਗਾਇਨ ਕਰਨਾ ਹੈ, ਸਵਾਸ ਸਵਾਸ ਨਾਮ ਜਪਣਾ ਹੈ ਤੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨੀਆਂ ਹਨ। ਗੁਰੂ ਦੀ ਦਿਆਲਤਾ ਪ੍ਰਾਪਤ ਕਰਕੇ ਸਿੱਖ ਵਿਚ ਆਈ ਤਬਦੀਲੀ ਤੇ ਉੱਚਤਾ ਬਾਰੇ ਆਪ ਫ਼ੁਰਮਾਉਂਦੇ ਹਨ :

ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ

ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ।।

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ

ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।। (ਮਹਲਾ ੫)

ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਆਇਆ ਹੈ ਕਿ ਗੁਰਸਿੱਖ ਨੇ ਆਪਣੇ ਕੇਸਾਂ ਰੂਪੀ ਪੱਖੇ ਰਾਹੀਂ ਸੰਤਾਂ ਨੂੰ ਚੌਰ ਕਰਨੀ ਹੈ ਕਿਉਂਕਿ ਸੰਤ ਹਰੀ ਨੂੰ ਮਿਲਾਉਂਦੇ ਹਨ :

ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ।।

ਸੀਸ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ।।

ਕੋਈ ਗੁਰਸਿੱਖ ਕੇਸਾਂ ਦਾ ਚੌਰ ਤਾਂ ਹੀ ਢੁਲਾ ਸਕਦਾ ਹੈ ਜੇ ਕੇਸ ਸੁਆਰਦਾ ਹੈ। ਜੋ ਕੋਈ ਕੇਸਾਂ ਦੀ ਬੇਅਦਬੀ ਕਰਦਾ ਹੈ, ਜਦੋਂ ਚਾਹੇ ਕਟਾ ਲੈਂਦਾ ਹੈ, ਜਦੋਂ ਚਾਹੇ ਰੱਖ ਲੈਂਦਾ ਹੈ ਜਾਂ ਰੱਖਦਾ ਹੀ ਨਹੀਂ, ਉਹ ਗੁਰਸਿੱਖ ਕਿਵੇਂ ਹੋਇਆ ?

ਗੁਰੂ ਗੋਬਿੰਦ ਸਿੰਘ ਜੀ ਨੇ ਕੇਸਾਂ ਨੂੰ ਪੰਜਾਂ ਕਕਾਰਾਂ ਵਿਚ ਸ਼ਾਮਲ ਕਰਕੇ ਕੇਸਾਂ ਦੀ ਸੰਭਾਲ ਲਈ ਦ੍ਰਿੜ੍ਹਾਇਆ। ਕੰਘੇ ਦੀ ਮਹਾਨਤਾ ਵੀ ਕੇਸਾਂ ਕਰਕੇ ਹੈ। ਸੋ ਸਿੱਖੀ ਸਰੂਪ ਦੀ ਪਛਾਣ ਕੇਸਾਂ ਕਰਕੇ ਹੈ। ਸਿੱਖੀ ਸਰੂਪ ਵਿਚ ਹੋ ਕੇ ਜੇ ਕੋਈ ਸਿੱਖੀ ਰਾਹੀਂ ਵਰਜਿਤ ਰਾਹ 'ਤੇ ਚੱਲਦਾ ਹੈ ਤਾਂ ਉਸਨੂੰ ਆਤਮ ਗਿਲਾਨੀ ਵੀ ਹੋਏਗੀ ਦੂਜੇ ਲੋਕ ਵੀ ਉਸਨੂੰ ਆਦਰ ਭਾਵ ਨਾਲ ਨਹੀਂ ਦੇਖਣਗੇ। ਸਤਿਗੁਰੂ ਗੋਬਿੰਦ ਸਿੰਘ ਤੇ ਭਾਈ ਜੋਗਾ ਸਿੰਘ ਦੀ ਸਾਖੀ ਵੀ ਇਸ ਗੱਲ ਦੀ ਸਾਖੀ ਭਰੇਗੀ ਕਿ ਉਸ ਦਾ ਭਲਾ ਰਾਮਕਾਰ ਵਿੱਚ ਰਹਿਣਾ ਹੈ।

ਸਿੱਖ ਸਰੂਪ ਨਾਲ ਲੋੜ ਹੈ ਉਸ ਰਹਿਤ ਮਰਯਾਦਾ ਵਿਚ ਰਹਿਣ ਦੀ ਕਿਉਂਕਿ ਗੁਰੂ ਨੂੰ ਰਹਿਤ ਪਿਆਰੀ ਹੈ ਸਿੱਖ ਨਾਲੋਂ ਜਾਂ ਇਹ ਕਹੀਏ ਕਿ ਜੋ ਰਹਿਤ ਮਰਯਾਦਾ ਵਿਚ ਨਹੀਂ ਰਹਿੰਦਾ ਉਹ ਸਿੱਖ ਹੀ ਨਹੀਂ।

ਰਹਿਤ ਦਾ ਹਿੱਸਾ ਸਿੱਖ ਦੇ ਖਾਣ ਪੀਣ ਨਾਲ ਵੀ ਜੁੜਦਾ ਹੈ। ਮਾਸ ਖਾਣ ਵਾਲਿਆਂ ਬਾਰੇ ਬੱਕਰੀ ਦੀ ਮਿਸਾਲ ਦੇਂਦਿਆਂ ਭਾਈ ਗੁਰਦਾਸ ਜੀ ਲਿਖਦੇ ਹਨ - ਮਾਸ ਖਾਨ ਗਲ ਵਢ ਕੇ ਹਾਲ ਤਿਨਾੜਾ ਕੌਣ ਹੋਵਸੀ। ਤਾਂ ਕਬੀਰ ਜੀ ਧਰਮੀ ਅਧਰਮੀ ਦਾ ਨਿਬੇੜਾ ਕਰਦੇ ਹਨ :

ਜੀਅ ਬਧਹੁ ਸੁ ਧਰਮੁ ਕਰ ਥਾਪਹੁ ਅਧਰਮੁ ਕਹਹੁ ਕਤ ਭਾਈ।

ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ।

ਗੁਰੂ ਸਾਹਿਬ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਸ ਨਾ ਖਾਣ ਦੀ ਸਿੱਖਿਆ ਦੇਣ ਲਈ ਹੀ ਇਸ ਨੂੰ ਸ਼ਾਮਲ ਕੀਤਾ ਹੈ।

ਸ਼ਰਾਬ ਨੂੰ ਤਾਂ ਕੋਈ ਧਰਮ ਪ੍ਰਵਾਨ ਨਹੀਂ ਕਰਦਾ। ਫਿਰ ਜਿਸ ਗੁਰੂ ਨੇ ਨਾਮ ਖੁਮਾਰੀ ਦੀ ਸਿੱਖਿਆ ਦਿੱਤੀ ਹੈ, ਆਪਣੇ ਸਿੱਖ ਨੂੰ ਇਸ ਪਾਸਿਓਂ ਮੋੜਿਆ ਹੈ।

ਅੱਜ ਨਸ਼ੇ ਹੋਰ ਵੀ ਬਹੁਤ ਪ੍ਰਕਾਰ ਦੇ ਆ ਗਏ ਹਨ। ਮਾਸ, ਮੱਛੀ, ਅੰਡੇ

ਆਦਿ ਸਾਤਵਿਕ ਬਿਰਤੀ ਵਾਲਿਆਂ ਦੇ ਖਾਣੇ ਨਹੀਂ। ਇਹ ਖਾਣੇ ਖਾ ਕੇ ਸਤਿ, ਸੰਤੋਖ, ਦਇਆ, ਧਰਮ ਨਹੀਂ ਉਪਜਦਾ ਤੇ ਗੁਰਸਿੱਖ ਕੌਣ ਹੈ ਬਾਰੇ ਨਿਖੇੜਾ ਕਰਨਾ ਜ਼ਰੂਰੀ ਜਾਪਦਾ ਹੈ। ਸੋ ਹਰ ਆਪਣੇ ਆਪ ਨੂੰ ਗੁਰਸਿਖ ਕਹਿਣ ਵਾਲਾ ਆਪਣੇ ਆਪ ਨੂੰ ਗੁਰਸਿੱਖੀ ਦੇ ਆਸ਼ੇ ਅਨੁਸਾਰ ਦੇਖੇ ਜਿਸ ਬਾਰੇ ਭਾਈ ਗੁਰਦਾਸ ਜੀ ਨੇ ਗਿਆਰਵੀਂ ਵਾਰ ਵਿਚ ਲਿਖਿਆ ਹੈ :

ਗੁਰਸਿਖ ਜਨਮ ਸਕਾਰਥਾ ਗੁਰਸਿਖ ਮਿਲਿ ਗੁਰ ਸਰਣੀ ਆਇਆ।
ਆਦਿ ਪੁਰਖ ਆਦੇਸ ਕਰ ਸਫਲ ਮੂਰਤਿ ਗੁਰ ਦਰਸਨ ਪਾਇਆ।
ਪਰਦਖਣਾ ਡੰਡੌਤ ਕਰਿ ਮਸਤਕ ਚਰਣ ਕਵਲ ਗੁਰ ਲਾਇਆ।
ਸਤਿਗੁਰੁ ਪੁਰਖ ਦਇਆਲੁ ਹੋਇ, ਵਾਹਿਗੁਰੂ ਸਚੁ ਮੰਤ੍ਰ ਦ੍ਰਿੜਾਇਆ।
ਸਚ ਰਾਸਿ ਰਹਰਾਸਿ ਦੇ ਪੈਰੀਂ ਪੈ ਜਗੁ ਪੈਰੀਂ ਪਾਇਆ।
ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰ ਤਜਾਇਆ।
ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨ ਦ੍ਰਿੜਾਇਆ।
ਗੁਰ ਸਿਖ ਲੈ ਗੁਰਸਿਖੁ ਸਦਾਇਆ।

ਐਸੇ ਸਿੱਖਾਂ ਅੰਦਰ ਸਤਿਗੁਰੂ ਆਪ ਵਰਤਦਾ ਹੈ ਜਿਸ ਦਾ ਸੁਖ ਗੁਰਸਿੱਖ ਮਾਣਦਾ ਹੈ:

**ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ**
**ਕਿ ਪੂਰੈ ਸਤਿਗੁਰੁ ਭਾਵੈ।।**
**ਗੁਰਸਿਖਾਂ ਅੰਦਰਿ ਸਤਿਗੁਰ ਵਰਤੈ**
**ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ।।**

**(ਮਹਲਾ ੪)**

# ਗੁਰੁ ਹਿਤ ਦਿਹੁ ਦਸਵੰਧ ਬਨਾਈ

ਮਨੁੱਖ ਦੀ ਕਮਾਈ ਦੇ ਦੋ ਪਾਸੇ ਹਨ, ਆਮਦਨ ਅਤੇ ਖ਼ਰਚ। ਅਗੋਂ ਖ਼ਰਚ ਦੇ ਵੀ ਦੋ ਹਿੱਸੇ ਹਨ ਕੇਵਲ ਖ਼ਰਚ ਜਾਂ ਆਮਦਨ ਵਧਾਉਣ ਲਈ ਖ਼ਰਚ, ਖ਼ਰਚ ਤੇ ਲਾਗਤ ਜਾਂ ਨਿਵੇਸ਼। ਜਿਹਨਾ ਖ਼ਰਚ ਮਨੁੱਖ ਆਪਣੀ ਲੋੜ, ਵਿਖਾਲੇ, ਸ਼ਾਨ-ਸ਼ੌਕਤ ਲਈ ਕਰਦਾ ਹੈ, ਉਸ ਨਾਲ ਕਿਸੇ ਹੋਰ ਉੱਤੇ ਪ੍ਰਭਾਵ ਪੈਂਦਾ ਹੈ ਜਾਂ ਨਹੀਂ ਬੰਦਾ ਜ਼ਰੂਰ ਇਸ ਭਰਮ ਦਾ ਸ਼ਿਕਾਰ ਹੋ ਜਾਂਦਾ ਹੈ ਕਿ ਵੇਖਣ ਸੁਣਨ ਵਾਲੇ ਤੇ ਰੋਹਬ ਪੈ ਗਿਆ। ਉਹ ਸਮਝਦਾ ਹੈ ਕਿ ਇਹ ਖ਼ਰਚ ਉਚਿਤ ਅਤੇ ਠੀਕ ਹੋ ਗਿਆ ਹੈ। ਪਰ ਠੀਕ ਥਾਂ ਉਹ ਪਦਾਰਥ ਜਾਂ ਮਾਇਆ ਹੀ ਪਹੁੰਚਦੀ ਹੈ ਜੋ ਗੁਰੂ ਹਿੱਤ ਖ਼ਰਚੀ ਗਈ ਹੋਵੇ। ਉਸ ਦਾ ਵੀ ਸਿੱਖੀ ਵਿਚ ਦਸਵਾਂ ਹਿੱਸਾ ਖ਼ਰਚਣ ਦੀ ਪ੍ਰੰਪਰਾ ਹੈ।

ਲਾਗਤ ਉਹ ਖ਼ਰਚ ਹੈ ਜਿਸ ਨਾਲ ਕਮਾਈ ਵਿਚ ਵਾਧਾ ਕੀਤਾ ਜਾ ਸਕੇ। ਜੇ ਘਾਟੇ ਦੀ ਥਾਂ ਆਮਦਨ ਜਾਂ ਕਮਾਈ ਵੱਧ ਜਾਵੇ ਤਾਂ ਉਸ ਬਾਰੇ ਵੀ ਮਨੁੱਖ ਹਉਮੈ ਦਾ ਸ਼ਿਕਾਰ ਹੋ ਜਾਂਦਾ ਹੈ ਕਿ ਸਾਰਾ ਕੁਝ ਮੈਂ ਬਣਾਇਆ ਹੈ, ਕਮਾਇਆ ਹੈ, ਇਹ ਮੇਰਾ ਹੈ। ਉਹ ਸਮਝਦਾ ਹੈ ਕਿ ਇਹ ਉਸਦੀ ਕਿਰਤ ਕਮਾਈ ਹੈ। ਪਰ ਬਹੁਤੀ ਵਾਰੀ ਉਹ ਭੁੱਲ ਜਾਂਦਾ ਹੈ ਕਿ ਕਿਰਤ ਜਾਂ ਮਿਹਨਤ ਤਾਂ ਸਾਰੇ ਕਰਦੇ ਹਨ। ਰੋੜੀ ਕੁੱਟਣ ਵਾਲੇ, ਭਾਂਡੇ ਮਾਂਜਣ ਵਾਲੇ, ਟੋਕਰੀ ਢੋਣ ਵਾਲੇ, ਰਿਕਸ਼ਾ ਚਲਾਉਣ ਵਾਲੇ, ਦੂਜਿਆਂ ਦੇ ਬੱਚੇ ਖਿਡਾਉਣ ਵਾਲੇ, ਛੋਟੇ ਦੁਕਾਨਦਾਰ ਆਦਿ ਸਭ ਮਿਹਨਤ ਕਰਦੇ ਹਨ। ਦਫ਼ਤਰ ਵਿਚ ਚਪੜਾਸੀ ਤੇ ਕਲਰਕ ਵੀ ਮਿਹਨਤ ਕਰਦੇ ਹਨ, ਆਪੇ ਜਾਂ ਅਫ਼ਸਰ ਦੇ ਡਰ ਤੋਂ।ਇਸ ਦੇ ਉਲਟ ਅਫ਼ਸਰ ਓਨੀ ਮਿਹਨਤ ਨਹੀਂ ਕਰਦਾ। ਨਾ ਕੋਈ ਪੂੰਜੀ-ਪਤੀ, ਕਾਰਖ਼ਾਨੇਦਾਰ, ਜ਼ਿਮੀਦਾਰ, ਕਿਰਤੀ ਕਾਮੇ ਜਿੰਨੀ ਮਿਹਨਤ ਕਰਦਾ ਹੈ। ਫਿਰ ਵੀ ਫ਼ਰਕ ਦੋਹਾਂ ਦੇ ਜੀਵਨ ਪੱਧਰ ਵਿਚ ਜਾਂ ਦੋਹਾਂ ਦੀ ਅਮੀਰੀ ਵਿੱਚ ਕਿਉਂ ਹੈ ? ਇਹ ਫ਼ਰਕ ਹੈ ਮਿਹਨਤ ਫਲੀਭੂਤ ਹੋਣ ਕਾਰਨ। ਮਿਹਨਤ ਫਲੀਭੂਤ ਹੁੰਦੀ ਹੈ ਕਿਰਪਾ ਨਾਲ। ਕਿਰਪਾ ਤਾਂ ਆਪਣੇ ਤੋਂ ਵੱਡਾ ਹੀ ਕਰ ਸਕਦਾ ਹੈ ਤੇ ਸਭ ਤੋਂ ਵੱਡਾ ਸਤਿਗੁਰੂ ਹੈ ਜੋ ਅਕਾਲ ਰੂਪ ਹੈ। ਓਸੇ ਦੀ ਕਿਰਪਾ ਨਾਲ ਕਈਆਂ ਦੀ ਆਮਦਨ ਵਿੱਚ ਨਿਤ ਨਵੇਂ ਵਾਧੇ ਹੋਈ ਜਾਂਦੇ ਹਨ।

ਇਹ ਅਹਿਸਾਸ ਕਰਨਾ ਮਨੁੱਖ ਦੀ ਸੋਚ ਦਾ ਹਿੱਸਾ ਹੈ ਕਿ ਉਹ ਏਸੇ ਜੀਵਨ ਵਿੱਚ, ਕਿਥੋਂ ਤੁਰਿਆ ਸੀ ਤੇ ਕਿੱਥੇ ਅੱਪੜਿਆ ਹੈ। ਕਈ ਮਨੁੱਖ ਜਿਹੜੇ ਦਿਹਾੜੀਆਂ ਕਰਦੇ ਸਨ ਰਾਜ, ਤਰਖਾਣ ਜਾਂ ਲੁਹਾਰ ਅੱਜ ਕਾਰਾਂ ਤੇ ਘੁਮੰਦੇ ਹਨ। ਸ਼ਾਨਦਾਰ ਕੋਠੀਆਂ ਵਿਚ ਰਹਿੰਦੇ ਹਨ। ਉਹਨਾਂ ਦੇ ਨਾਲ ਦੇ, ਹਾਣ ਦੇ ਅਜੇ ਵੀ ਗੋਆਂ ਤੇ ਬੈਠਦੇ ਹਨ, ਲੱਕੜ ਦਾ ਕੰਮ ਕਰਦੇ ਹਨ ਜਾਂ ਲੋਹਾ ਕੁੱਟਦੇ ਹਨ। ਉਹ ਕੁਝ ਪ੍ਰਾਪਤ ਨਹੀਂ ਕਰ ਸਕੇ। ਦੂਜੇ ਪਾਸੇ ਜੱਟ ਵੀ ਕਈ ਵਾਰ ਰਾਜ ਮਿਸਤਰੀਆਂ ਅੱਗੇ ਤਗਾਰੀ ਚੁੱਕਦੇ ਰਹੇ ਹਨ, ਗੱਡੇ ਵਾਹੁੰਦੇ ਰਹੇ ਹਨ, ਹੁਣ ਉਹ ਭੁਈ ਨਈ ਦੇ ਸਾਈਂ ਹਨ। ਸੁਖ ਸੰਪਨ ਪਰਵਾਰ ਦੇ ਮਾਲਕ। ਏਸੇ ਤਰ੍ਹਾਂ ਦਾ ਫ਼ਰਕ ਦੁਕਾਨਦਾਰਾਂ, ਕਾਰਖ਼ਾਨੇਦਾਰਾਂ ਤੇ ਸ਼ਾਹੂਕਾਰਾਂ ਦੇ ਵਿਕਾਸ ਵਿੱਚ ਵੀ ਪਿਆ ਹੈ।

ਦੇਸ਼ ਦੀ ਵੰਡ ਵੇਲੇ, ਕਈ ਪੰਜਾਬੀ, ਹਿੰਦੂ-ਸਿੱਖ ਆਪਣੇ ਭਰੇ-ਭੁਕੰਨੇ ਘਰ-ਬਾਰ ਛੱਡ ਕੇ, ਮਸਾਂ ਬਾਲ-ਬੱਚਾ ਲੈ ਕੇ ਏਧਰ ਭਾਰਤ ਵਿਚ ਆਏ ਸਨ। ਉਹਨਾਂ ਨੂੰ ਕਈ ਕਈ ਦਿਨ ਭੁੱਖੇ ਤਿਹਾਏ ਵੀ ਰਹਿਣਾ ਪਿਆ। ਏਥੇ ਆ ਕੇ ਵੀ ਕਈਆਂ ਘਰ ਦੇ

ਡੰਗ ਦੀ ਰੋਟੀ ਪਕਣੀ ਔਖੀ ਸੀ। ਉਹਨਾਂ ਨੇ ਮਿਹਨਤ ਕੀਤੀ, ਸਤਿਗੁਰ ਨੇ ਭਾਗ ਲਾਏ ਅੱਜ ਉਹਨਾਂ ਘਰੀਂ ਵੀ ਲਹਿਰ ਬਹਿਰ ਹੈ।

ਜਿਨ੍ਹਾਂ ਨੇ ਅਕਾਲ ਪੁਰਖ ਦੀ, ਸਤਿਗੁਰੂ ਦੀ ਕਿਰਪਾ ਦਾ ਅਹਿਸਾਸ ਕੀਤਾ, ਉਹਨਾਂ ਸਤਿਗੁਰੂ ਦਾ ਸ਼ੁਕਰਾਨਾ ਕੀਤਾ ਅਤੇ ਉਹਨਾਂ ਦੇ ਇਹਨਾਂ ਸ਼ਬਦਾਂ ਨੂੰ ਮਨ ਵਿਚ ਵਸਾਇਆ :

**ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ (ਸਤਿਗੁਰੂ ਰਾਮ ਦਾਸ)**

ਗੁਰੂ ਦੇ ਦਰ ਉੱਤੇ ਹੋਰ ਵੀ, ਬੇਅੰਤ ਸਮਰਥਾਵਾਨ ਸਿੱਖ ਆਉਂਦੇ ਹਨ ਜੋ ਸਤਿਗੁਰੂ ਨੂੰ ਦਰਸ਼ਨ ਭੇਟਾ ਦੇ ਕੇ ਆਪਣੀ ਮਾਇਆ ਸਫਲ ਕਰਦੇ ਹਨ।

ਦੂਜੇ ਪਾਸੇ ਕਈ ਐਸੇ ਵੀ ਹੁੰਦੇ ਹਨ ਜਿਨ੍ਹਾਂ ਨੂੰ - **ਦਾਤਿ ਪਿਆਰੀ ਵਿਸਰਿਆ ਦਾਤਾਰਾ (ਮਹਲਾ ੫)** ਉਸ ਸਤਿਗੁਰੂ ਜਾਂ ਰੱਬ ਨੂੰ ਉਲਾਂਭੇ ਹੀ ਦੇਂਦੇ ਹਨ ਕਿ ਉਸ ਨੇ ਆਹ ਕੁਝ ਕਿਉਂ ਨਹੀਂ ਦਿੱਤਾ, ਦੂਜੇ ਨੂੰ ਆਹ ਕੁਝ ਕਿਉਂ ਦਿੱਤਾ ? ਉਸ ਦਸ ਵਸਤਾਂ ਲੈ ਕੇ ਤਾਂ ਖੁਸ਼ ਨਹੀਂ ਹੁੰਦੇ ਇੱਕ ਵਸਤ ਨਾ ਮਿਲਣ ਤੇ ਮਨ ਮੈਲਾ ਕਰ ਲੈਂਦੇ ਹਨ। ਪੰਜਵੇਂ ਪਾਤਸ਼ਾਹ ਉਹਨਾਂ ਨੂੰ ਸਮਝਾਉਂਦੇ ਹਨ ਕਿ ਉਹ ਸੋਚਣ ਉਸਨੂੰ ਦਿੱਤਾ ਕਿਸ ਨੇ ਹੈ, ਜੇ ਉਹ ਪਹਿਲੇ ਦਿੱਤਾ ਵੀ ਨਾ ਦੇਂਦਾ ਤਾਂ ਉਹਦੀ ਕੀ ਹਾਲਤ ਹੁੰਦੀ। ਉਹ ਕੀ ਕਰਨ ਜੋਗਾ ਸੀ !

**ਦਸ ਬਸਤੂ ਲੇ ਪਾਛੈ ਪਾਵੈ।**

**ਏਕ ਬਸਤੁ ਕਾਰਨਿ ਬਿਖੋਟਿ ਗਵਾਵੈ।**

**ਏਕ ਭੀ ਨ ਦੇਇ ਦਸ ਭੀ ਹਿਰਿ ਲੇਇ।**

**ਤਉ ਮੂੜਾ ਕਹੁ ਕਹਾ ਕਰੇਇ।**

**(ਮਹਲਾ ੫)**

ਕੋਈ ਮਨੁੱਖ ਤਾਂ ਮਿਲਣ ਵਾਲੀ ਵਸਤੂ ਉੱਤੇ ਸਬਰ ਸ਼ੁਕਰ ਨਹੀਂ ਕਰਦਾ ਤੇ ਕੋਈ ਕੰਜੂਸ ਮਿਲੀ ਵਸਤੂ ਦਾ ਸੁਖ ਨਹੀਂ ਲੈ ਸਕਦਾ। ਕੰਜੂਸ ਆਰਥਿਕ ਪੱਖੋਂ ਥੁੜਿਆ ਨਹੀਂ ਹੁੰਦਾ। ਉਸ ਕੋਲ ਰੁਪਿਆ ਪੈਸਾ ਕਾਫੀ ਹੁੰਦਾ ਹੈ। ਪਰ ਫਿਰ ਵੀ ਉਹ ਟੁੱਟੇ ਭੱਜੇ ਭੈੜੇ ਜਿਹੇ ਘਰ ਵਿਚ ਰਹਿੰਦਾ ਹੈ। ਮੈਲੇ-ਕੁਚੈਲੇ, ਪਾਟੇ-ਪੁਰਾਣੇ ਕੱਪੜੇ ਪਾਉਂਦਾ ਹੈ, ਮਿਸੀ-ਲੂਣੀ ਸਸਤੀ ਰੋਟੀ ਖਾਂਦਾ ਹੈ। ਭਾਵ ਨਾ ਚੰਗੀ ਥਾਂ ਰਹਿਣਾ, ਨਾ ਚੰਗਾ ਪਾਉਣਾ, ਨਾ ਚੰਗਾ ਖਾਣਾ। ਕਿਤੇ ਪੈਸਾ ਖਰਚਣ ਲਗਿਆਂ ਉਸ ਨੂੰ ਹੌਲ ਪੈਂਦਾ ਹੈ। ਕਿਸੇ ਦੀ ਮਦਦ ਕਰਨੀ ਜਾਂ ਕਿਸੇ ਨੂੰ ਪੈਸਾ ਦੇਣਾ ਉਸ ਦੇ ਵੱਸ ਨਹੀਂ। ਉਹ ਪੈਸੇ ਦਾ ਸੁਖ ਨਹੀਂ ਲੈਂਦਾ। ਇਹ ਵੱਖਰੀ ਗੱਲ ਹੈ ਕਿ ਉਸਦਾ ਜੋੜਿਆ ਪੈਸਾ ਉਸ ਪਿਛੋਂ ਉਸਦੀ ਔਲਾਦ ਉਡਾਉਂਦੀ ਹੈ, ਉਜਾੜਦੀ ਹੈ।

ਮਨੁੱਖ ਜੇ ਇਹ ਸੋਚ ਲਵੇ ਕਿ ਰੁਪਇਆ ਪੈਸਾ ਮੇਰਾ ਨਹੀਂ, ਦੇਣ ਵਾਲਾ ਕੋਈ ਹੋਰ ਹੈ ਅਤੇ ਇਸ ਦੇ ਵਾਧੇ ਦਾ ਇੱਕੋ ਹੀ ਵੱਡਾ ਸਾਧਨ ਹੈ :

**- ਖਾਵਹਿ ਖਰਚਹਿ ਰਹਿ ਮਿਲਿ ਭਾਈ।**

**ਤੋਟਿ ਨ ਆਵੈ ਵਧਦੋ ਜਾਈ।। (ਗਉੜੀ ਮਹਲਾ ੫)**

ਤਥਾ

**- ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੈ।।**

**(ਗੂਜਰੀ ਮਹਲਾ ੫)**

ਹਲਤ ਪਲਤ, ਲੋਕ ਪਰਲੋਕ ਵਿਚ ਸੰਗ ਨਿਭਣ ਵਾਲਾ ਨਾਮ ਦਾ ਖ਼ਜ਼ਾਨਾ ਵੀ ਧਨ ਪਦਾਰਥ ਹੈ। ਉਹ ਧਨ ਪਦਾਰਥ ਜੇ ਅਸਾਂ ਉਸ ਨੂੰ ਸਮਝਿਆ ਹੈ ਅਤੇ ਉਸ ਅਗੇ ਭੇਟਾ ਕੀਤਾ ਹੈ ਉਹ ਭੇਟਾ ਦਸਵੰਧ ਹੈ। ਇਸ ਦੇ ਵਾਧੇ ਬਾਰੇ ਕਿਹਾ ਜਾਂਦਾ ਹੈ ਦਹ ਦੁਨੀਆਂ ਤੇ ਸੱਤਰ ਆਖ਼ਰ।

ਪਰ ਇਹ ਦਾਨ ਨਹੀਂ। ਮਨੁੱਖ ਗੁਰੂ ਘਰ ਨੂੰ ਦਾਨ ਨਹੀਂ ਕਰਦਾ ਕਿਉਂਕਿ ਦਾਨ ਤੇ ਉਹ ਦੇਂਦਾ ਹੈ ਜਿਸ ਕੋਲ ਕੁਝ ਹੋਵੇ। ਮਨੁੱਖ ਤਾਂ ਦਾਨ ਲੈਂਦਾ ਹੈ ਦਾਤਾਰ ਪਾਤਸ਼ਾਹ ਕੋਲੋਂ। ਜਿਸ ਦਾਨੀ ਕੋਲ ਕੁਝ ਹੈ ਉਸ ਬਾਰੇ ਗੁਰੂ ਨਾਨਕ ਦੇਵ ਜੀ ਲਿਖਦੇ ਹਨ :

**- ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ।**

**(ਸੋਰਠਿ ਮਹਲਾ ੧)**

**- ਉਰਵਾਰਿ ਪਾਰਿ ਸਭ ਏਕੋ ਦਾਨੀ। (ਭਗਤ ਕਬੀਰ)**

ਉਸ ਦਾਨੀ ਤੋਂ ਤਾਂ ਅਸੀਂ ਨਾਮ ਦਾਨ ਵੀ ਲੈਣਾ ਹੈ ਤੇ ਦੁਨਿਆਵੀ ਪਦਾਰਥ ਵੀ। ਇਹ ਉਸ ਦੀ ਰਜਾ ਹੈ ਕਦੋਂ ਕਿਸ ਤੇ ਕਿਰਪਾ ਹੁੰਦੀ ਹੈ। ਪਰ ਜਦ ਕਿਰਪਾ ਹੋਵੇ ਤਾਂ ਮਨੁੱਖ ਉਸਦਾ ਦਿੱਤਾ ਵਰਤਣ ਵਿਚ ਕੰਜੂਸੀ ਨਾ ਕਰ ਕੇ, ਸ਼ੂਮਪੁਣਾ ਨਾ ਵਿਖਾਵੇ ਤੇ ਦਿੱਤੇ ਦੀ ਵਰਤੋਂ ਸਹੀ ਕਰੇ। ਗ਼ਲਤ ਵਰਤੋਂ ਨਾਲ, ਕੁਚਾਲ ਚਾਲ ਨਾਲ ਧਨ ਘਟ ਜਾਂਦਾ ਹੈ।

ਆਪਣੀ ਕਿਰਤ ਕਮਾਈ ਨੂੰ ਚੰਗੇ ਪਾਸੇ ਲਾਉਣ ਲਈ ਹੀ ਸਿੱਖੀ ਪਰੰਪਰਾ ਵਿਚ ਦਸਵੰਧ ਦੇਣਾ ਪ੍ਰਚੱਲਤ ਹੈ। ਮੱਕੇ ਦੀ ਗੋਸਟਿ ਵਿਚ ਲਿਖਿਆ ਹੈ, 'ਦਸਵਾਂ ਹਿੱਸਾ ਖੱਟ ਕੇ ਸਿੱਖਾਂ ਦੇ ਮੁਖ ਪਾਇ।'

ਭਾਈ ਨੰਦ ਲਾਲ ਦੀ ਪ੍ਰਸ਼ਨੋਤਰੀ ਵਿੱਚ ਆਇਆ ਹੈ :

"ਦਸ ਨਖ ਕਰਿ ਜੋ ਕਾਰ ਕਮਾਵੈ।।
ਤਾਂ ਹਰ ਜੇ ਧਨ ਘਰ ਮਹਿ ਆਵੈ।।
ਤਿਸ ਤੇ ਗੁਰੁ ਦਸੌਂਧ ਜੋ ਦੇਈ।।
ਸਿੰਘ ਸੁਜਸ ਬਹੁ ਜਗ ਮੇ ਲੇਈ।।"

ਆਪਣੀ ਕਿਰਤ ਕਮਾਈ ਦਾ ਦਸਵਾਂ ਹਿੱਸਾ ਧਰਮ ਅਰਥ ਲਾਉਣ ਬਾਰੇ ਬਾਈਬਲ ਅਨੁਸਾਰ ਵੀ ਹੁਕਮ ਹੈ। ਪਰਾਸ਼ਰ ਰਿਖੀ ਨੇ ਗ੍ਰਿਹਸਤੀਆਂ ਨੂੰ ਧਰਮ-ਅਰਥ ਹਿੱਸਾ ਕੱਢਣ ਬਾਰੇ ਲਿਖਿਆ ਹੈ। ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਹੈ :

ਜੋ ਅਪਨੀ ਕਿਛ ਕਰਹੁ ਕਮਾਈ।।
ਗੁਰ ਹਿਤ ਦਿਹੁ ਦਸਵੰਧ ਬਨਾਈ।।

ਮਨੁੱਖ ਨੂੰ ਲੱਗਦਾ ਤਾਂ ਇੰਜ ਹੈ ਕਿ ਉਹ ਗੁਰੂ ਨੂੰ ਦਸਵੰਧ ਦੇ ਰਿਹਾ ਹੈ ਪਰ ਉਸ ਦਾ ਲਾਭ ਲੋਕ ਭਲਾਈ ਹਿੱਤ ਖਰਚ ਕਰਕੇ ਉਸ ਨੂੰ ਵੀ ਹੁੰਦਾ ਹੈ। ਉਹ ਖਰਚ ਕਿਸੇ ਕਲਾਕਾਰ ਜਾਂ ਲੇਖਕ ਉੱਤੇ, ਉਸ ਦੇ ਆਦਰ ਮਾਣ ਉੱਤੇ, ਕਿਸੇ ਲੋੜਵੰਦ ਅਪਾਹਜ ਦੀ ਮਦਦ ਵਿਚ ਜਾਂ ਸਮੁੱਚੀ ਜਮਾਤ ਦੀ ਉਸਾਰੀ ਲਈ ਕੀਤਾ ਜਾਣਾ ਹੁੰਦਾ ਹੈ। ਦਸਵੰਧ ਦੇਣ ਵਾਲੇ ਦਾ ਭਲਾ ਤਾਂ ਇਸ ਵਿਚ ਹੀ ਹੋ ਜਾਂਦਾ ਹੈ ਕਿ ਉਸ ਪੈਸੇ ਦੀ ਸੁਚੱਜੀ ਵਰਤੋਂ ਵਿਚ ਉਹ ਆਪ ਝਲਕਦਾ ਹੈ।

ਮਾਇਆ ਦਾ ਦਾਨ ਦੇਣ ਨਾਲ ਹੰਕਾਰ ਦਾ ਕਿੰਗਰਾ ਢਹਿੰਦਾ ਹੈ। ਨਿਮਰਤਾ ਆਉਂਦੀ ਹੈ। ਇਹ ਭਾਵ ਜਾਗਦਾ ਹੈ:

"ਤੂੰ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ।" (ਗੁਰੂ ਰਾਮਦਾਸ)

ਉਸਦਾ ਦਿੱਤਾ ਵਰਤਣ ਲਈ ਰੱਖਕੇ ਦਸਵੰਧ ਹੀ ਤਾਂ ਦੇਣਾ ਹੈ। ਫਿਰ ਇਹ ਖਰਚ ਨਹੀਂ ਪੂੰਜੀ ਨਿਵੇਸ਼ ਹੈ।

'ਦਸਵੰਧ ਦਿਤਿਆਂ ਸਾਡੇ ਅੰਨ-ਧਨ ਵਿੱਚ ਵਾਧਾ ਹੁੰਦਾ ਹੈ। ਕਪੋਲ ਕਲਪਨਾ ਨਹੀਂ ਕਈਆਂ ਨੇ ਹੱਥਾਂ ਤੇ ਸਰੋਂ ਜਮਾ ਕੇ ਵੇਖੀ ਹੈ। ਉਹਨਾਂ ਦੇ ਕਾਰੋਬਾਰ ਵਿਚ ਬਰਕਤ ਦਸਵੰਧ ਦਿੱਤਿਆਂ ਪਈ ਹੈ।

ਪਿੱਛੇ ਜਿਹੇ ਸੂਬਾ ਮਹਿੰਦਰ ਕੌਰ (ਗਿਆਨਣ) ਥਾਈਲੈਂਡ ਨੂੰ ਉਹਨਾਂ ਦੇ ਪਰਵਾਰਕ ਪਿਛੋਕੜ ਤੇ ਜੀਵਨ ਦੇ ਸੁਖਾਂ ਬਾਰੇ ਪੁਛਿਆ। ਉਹਨਾਂ ਦੱਸਿਆ ਤਿੰਨ ਦਹਾਕੇ ਪਹਿਲਾਂ ਉਹ ਖੁਦ ਆਪਣੇ ਪਤੀ ਗਿਆਨੀ ਸੰਤੋਖ ਸਿੰਘ ਦਾ ਦੁਕਾਨਦਾਰੀ ਵਿੱਚ ਹੱਥ ਵਟਾਉਂਦੇ ਰਹੇ ਹਨ। ਉਹਨਾਂ ਭਜਨ ਬੰਦਗੀ ਕਰਨ ਤੇ ਦਸਵੰਧ ਦੇਣ ਦਾ ਉਦਮ ਕੀਤਾ। ਸਮਾਂ ਬਦਲਦਾ ਗਿਆ ਮਾਇਆ ਦਾ ਮੀਂਹ ਵਸਦਾ ਨਜ਼ਰ ਆਇਆ। ਹੁਣ ਸਤਿਗੁਰੂ ਜੀ ਨੇ ਐਨੀ ਕਿਰਪਾ ਕੀਤੀ ਹੈ ਕਿ 1994 ਦੇ ਹੋਲੇ ਪਿੱਛੋਂ 1996 ਦੇ ਹੋਲੇ ਤੱਕ ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਤੇ ਮੇਲਿਆਂ ਦਾ ਲੱਖਾਂ ਦਾ ਖਰਚ ਉਹਨਾਂ ਦੇ ਪਰਵਾਰ ਰਾਹੀਂ ਕੀਤਾ ਜਾਣਾ ਪ੍ਰਵਾਨ ਕੀਤਾ ਹੈ। ਥਾਈਲੈਂਡ ਵਿੱਚ ਉਹਨਾਂ ਆਪਣੀ ਕੋਠੀ ਵਿੱਚ ਸਤਿਗੁਰੂ ਜੀ ਦੇ ਓਥੇ ਹੁੰਦੇ ਦੌਰਿਆਂ ਸਮੇਂ ਇਸਤਰ੍ਹਾਂ ਦੀ ਵਿਉਂਤ ਬੰਦੀ ਕੀਤੀ ਹੈ ਕਿ ਭਾਵੇਂ ਸੱਤਰ ਸਰੀਰ ਆਪ ਜੀ ਨਾਲ ਪੁੱਜਣ ਥਾਂ ਦੀ ਤੋਟ ਨਹੀਂ ਰਹਿੰਦੀ, ਨਾ ਹੀ ਸੇਵਾ ਦੀ। ਪਰ ਉਹਨਾਂ ਦਾ ਕਹਿਣਾ ਹੈ ਦਸਵੰਧ ਹੀ ਫਲ ਰਿਹਾ ਹੈ। ਦੁਨੀਆਂ ਵਿਚ ਜੱਸ ਵੱਖਰਾ ਹੁੰਦਾ ਹੈ।

ਇਹ ਜੱਸ ਕੋਈ ਵੀ ਮਨੁੱਖ ਖੱਟ ਸਕਦਾ ਹੈ, ਅਸੀਂ ਵੀ, ਬਸ ਮਨ ਬਣਾਉਣ ਦੀ ਲੋੜ ਹੈ। ਦਸਵੰਧ ਦਿੱਤਿਆਂ ਸਾਡੇ ਅੰਦਰ ਟਿਕਾ ਆਏਗਾ, ਸਾਡੀ ਮਾਇਆ ਦਾ ਦਸਵਾਂ ਹਿੱਸਾ ਪਰਮਾਰਥ ਹਿੱਤ ਲੱਗੇਗਾ। ਸਤਿਗੁਰੂ ਦੀਆਂ ਖੁਸ਼ੀਆਂ ਮਿਲਣਗੀਆਂ। ਸਾਡਾ ਲੋਕ ਪਰਲੋਕ ਹੀ ਨਹੀਂ ਸੁਧਰੇਗਾ ਅਸੀਂ ਕਈ ਲੋੜਵੰਦਾਂ ਦੀ ਮਦਦ ਕਰ ਰਹੇ ਹੋਵਾਂਗੇ ਅਤੇ ਯਾਦਗਾਰ ਕਾਇਮ ਕਰਨ ਵਿਚ ਸਾਡਾ ਹਿੱਸਾ ਪੈ ਰਿਹਾ ਹੋਵੇਗਾ।

ਮਾਇਆ ਦੀ ਸਹੀ ਵਰਤੋਂ ਦਾ ਗੁਰਮਤਿ ਅਨੁਸਾਰ ਇੱਕ ਇਹੋ ਤਰੀਕਾ ਹੈ ਕਿ ਸਿੱਖ :

- ਧਰਮ ਕਿਰਤ ਦੇ ਨਫ਼ੇ ਵਿਚੋਂ ਗੁਰੂ ਅਰਥ ਦਸੰਧ ਦੇਵੇ। (ਰਹਿਤਨਾਮਾ ਭਾਈ ਚੌਪਾ ਸਿੰਘ)

ਗੁਰੂ ਅਰਥ ਦੇਣ ਦਾ ਮਤਲਬ ਇਹ ਵੀ ਨਹੀਂ ਕਿ ਗੁਰੂ ਦੇ ਨਾਂ ਤੇ ਆਪ ਖ਼ਰਚੀ ਜਾਏ। ਕਿਤੇ ਪੱਥਰ ਲੁਕਾ ਕੇ ਉੱਤੇ ਆਪਣਾ ਨਾਮ ਲਿਖਵਾ ਦੇਵੇ। ਕਿਤੇ ਕੰਧਾਂ ਉੱਤੇ ਜਾਂ ਬੋਰਡਾਂ ਉੱਤੇ ਨਾਂ ਲਿਖਵਾਏ ਤੇ ਖ਼ੁਸ਼ ਹੋ ਜਾਵੇ ਕਿ ਉਸ ਨੇ ਦਸਵੰਧ ਦੇ ਦਿੱਤਾ ਹੈ। ਦਸਵੰਧ ਉਹ ਹੀ ਸਾਰਥਕ ਹੈ ਜੋ ਸਤਿਗੁਰੂ ਨੂੰ ਭੇਟ ਕੀਤਾ ਜਾਵੇ। ਇਹ ਸਤਿਗੁਰੂ ਦੀ ਰਜ਼ਾ ਹੈ, ਉਸ ਨੇ ਉਸ ਦਸਵੰਧ ਦੀ ਮਾਇਆ ਨਾਲ ਕਿਸ ਨਾਮੇ ਦੀ ਛੰਨ ਛੁਹਾਉਣੀ ਹੈ। ਕਿਸ ਸੁਦਾਮੇ ਦਾ ਦਲਿਦਰ ਕੱਟਣਾ ਹੈ। ਕਿਸ ਥਾਂ ਇਤਿਹਾਸਕ ਯਾਦਗਾਰ ਉਸਾਰਨੀ ਹੈ। ਭੁੱਖੇ ਲਈ ਲੰਗਰ ਲਾਉਣਾ ਹੈ। ਜੀਵ ਭਲੇ ਹਿਤ ਬਿਰਧਸ਼ਾਲਾ ਤੇ ਖ਼ਰਚ ਕਰਨਾ ਹੈ ਜਾਂ ਹੋਰ ਕਿਤੇ ਵੀ।

ਦਸਵੰਧ ਦੇਣ ਲੱਗਿਆਂ ਸੁਸਤੀ ਵੀ ਨਾ ਕੀਤੀ ਜਾਏ ਤੇ ਦੇਵੇ ਵੀ ਸਤਿਗੁਰੂ ਜੀ ਵਲੋਂ ਥਾਪੇ ਉਗਰਾਹੀਏ ਨੂੰ। ਹੁਕਮ ਅਨੁਸਾਰ ਰਸੀਦ ਵੀ ਲੈ ਲਈ ਜਾਏ। ਫਿਰ ਵੇਖੋ ਕਿ ਇਹ ਦਸਵੰਧ ਦਾ ਬੀਜਿਆ ਬੀ, ਵੱਡਾ ਪਿੱਪਲ, ਬੋਹੜ ਬਣ ਕੇ ਪੀੜ੍ਹੀਆਂ ਤੱਕ ਕਿੰਨਾਂ ਸੁਖ ਦੇਂਦਾ ਹੈ।

# ਗੁਰਸਿੱਖੀ ਦੇ ਰਾਜਦੂਤ

ਗੁਰਸਿੱਖੀ ਦੀਆਂ ਜੜ੍ਹਾਂ ਭਾਰਤੀ ਪਰੰਪਰਾ ਅਨੁਸਾਰ ਗੁਰੂ ਤੇ ਸਿੱਖ ਦੇ ਸੰਬੰਧਾਂ ਵਿੱਚ ਹਨ। ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ, ਇਹ ਸੰਬੰਧ ਗੁਰਗੱਦੀ ਉੱਤੇ ਬਿਰਾਜਮਾਨ ਸਤਿਗੁਰੂ ਸਾਹਿਬਾਨ ਸਮੇਂ ਸਮੇਂ ਦ੍ਰਿੜਾਉਂਦੇ ਰਹੇ ਹਨ ਅਤੇ ਸਿੱਖਾਂ ਨੂੰ ਸੁਖੀ ਸੁਹੇਲੇ ਮਾਰਗ ਦਰਸਾਉਂਦੇ ਰਹੇ ਹਨ।

ਗੁਰਸਿੱਖੀ ਦਾ ਕੇਂਦਰ ਭਾਰਤ ਹੈ। ਸਮੇਂ ਸਮੇਂ ਬਹੁਤ ਸਾਰੇ ਸਿੱਖ ਰੋਜ਼ਗਾਰ ਦੀ ਭਾਲ ਵਿੱਚ ਅਤੇ ਸਿੱਖੀ ਦੇ ਪ੍ਰਚਾਰ ਪ੍ਰਸਾਰ ਲਈ ਦੇਸ਼ ਵਿਦੇਸ਼ ਵਿੱਚ ਜਾਂਦੇ ਰਹੇ। ਵਰਤਮਾਨ ਯੁਗ ਵਿੱਚ ਪਹਿਲੇ ਸਮੇਂ ਨਾਲੋਂ ਵਿਸ਼ਵ ਪੱਧਰ 'ਤੇ ਚੰਗੇਰੇ ਰੋਜ਼ਗਾਰ ਦੀ ਭਾਲ ਕਰਨੀ ਅਸਾਨ ਹੈ। ਇਸ ਕਰਕੇ ਹਰ ਨਵੇਂ ਸੂਰਜ ਹਵਾਈ ਜਹਾਜ਼, ਕਿੱਤੇ ਦੀ ਭਾਲ ਦੇ ਢੂੰਡਾਊ ਲੋਕਾਂ ਨੂੰ ਇੱਕ ਦੇਸ਼ ਚੋਂ ਦੂਜੇ ਦੇਸ਼ ਵਿੱਚ ਲੈ ਕੇ ਜਾਂਦੇ ਹਨ। ਇਹਨਾਂ ਵਿਚ ਸਿੱਖ ਵੀ ਹੁੰਦੇ ਹਨ। ਇਹਨਾਂ ਨੇ ਬਗਾਨੇ ਦੇਸ਼ ਵਿੱਚ ਜਾ ਕੇ ਆਪਣੀ ਮਿਹਨਤ ਮੁਸ਼ੱਕਤ ਨਾਲ ਆਪਣੇ ਪੈਰ ਜਮਾਉਣੇ ਹੁੰਦੇ ਹਨ ਅਤੇ ਆਪਣੇ ਆਚਾਰ ਵਿਹਾਰ ਨਾਲ ਆਪਣੀ ਪਛਾਣ ਕਾਇਮ ਕਰਨੀ ਹੁੰਦੀ ਹੈ।

ਕਈ ਸਿੱਖ ਪਰਵਾਰ ਕਈ ਕਈ ਪੀੜ੍ਹੀਆਂ ਤੋਂ ਆਪਣੇ ਮੁੱਢ-ਮੂਲ ਤੋਂ ਦੂਰ ਵੱਸੇ ਹੋਏ ਹਨ। ਕਈਆਂ ਨੇ ਉਥੋਂ ਦੀ ਨਾਗਰਿਕਤਾ ਲੈ ਲਈ ਹੈ, ਭਾਸ਼ਾ ਵਿਚ ਮੁਹਾਰਤ ਹਾਸਲ ਕਰ ਲਈ ਹੈ ਅਤੇ ਉਥੋਂ ਦੀ ਜੀਵਨ ਪੱਧਤੀ ਦੇ ਧਾਰਨੀ ਬਣਦੇ ਜਾ ਰਹੇ ਹਨ, ਫਿਰ ਵੀ ਉਹਨਾਂ ਨੂੰ ਭਾਰਤੀ ਮੂਲ ਦੇ ਨਾਗਰਿਕ ਹੀ ਸਮਝਿਆ ਜਾਂਦਾ ਹੈ। ਉਹ ਦੇਸ਼ ਉਹਨਾਂ ਦਾ ਆਪਣਾ ਦੇਸ਼ ਨਹੀਂ ਸਮਝਿਆ ਜਾਂਦਾ। ਉਹ ਆਪਣੇ ਮਨ ਹੀ ਮਨ, ਮੋਹ ਪਿਆਰ, ਮਾਣ-ਸਤਿਕਾਰ ਲਈ ਆਪਣੀ ਮਿੱਟੀ ਦੀ ਮਹਿਕ ਨੂੰ ਤਰਸਦੇ ਰਹਿੰਦੇ ਹਨ।

ਉਸ ਦੇਸ਼ ਵਿਚ ਸਿੱਖਾਂ ਦੀ ਆਪਣੀ ਸ਼ਖ਼ਸੀ ਪਛਾਣ ਹੈ। ਉਹ ਉਸ ਦੇਸ਼ ਵਿੱਚ ਸਿੱਖੀ ਦੇ ਪ੍ਰਤੀਕ ਮੰਨੇ ਜਾਂਦੇ ਹਨ। ਏਥੇ ਬੈਠੇ ਗੁਰਸਿੱਖ ਵੀ ਉਹਨਾਂ ਤੋਂ ਆਸ ਕਰਦੇ ਹਨ ਕਿ ਹਰ ਸਿੱਖ ਆਪਣੇ ਕੰਮਾਂ, ਵਿਹਾਰਾਂ ਉੱਤੇ ਬੈਠਾ ਇੱਕ ਗੁਰਸਿੱਖ ਵਾਲੀ ਆਪਣੀ ਪਛਾਣ ਕਾਇਮ ਰੱਖੇ। ਉਸਨੂੰ ਵੇਖ ਕੇ, ਉਸਦੇ ਵਿਹਾਰ ਵੱਲ ਧਿਆਨ ਕਰਕੇ, ਉਸਦੀ ਕੰਮ ਕਰਨ ਦੀ ਸ਼ਕਤੀ ਬਾਰੇ ਸੋਚ ਕੇ ਅਤੇ ਉਸਦੇ ਸਦਾਚਾਰ ਨੂੰ ਸਮਝ ਕੇ ਇਹ ਸਮਝਿਆ ਜਾਏ ਕਿ ਉਹ ਐਸੇ ਸੱਚੇ ਸੁੱਚੇ ਸਿੱਖ ਹਨ ਜਿਹਨਾਂ ਸਿੱਖੀ ਦੀ ਮਿਸਾਲ ਕਾਇਮ ਕੀਤੀ ਹੈ।

ਪਿੱਛੇ ਜਿਹੇ ਇਕ ਮਿੱਤਰ ਨੇ ਦੱਸਿਆ ਕਿ ਉਸਦਾ ਪੁੱਤਰ ਅਸਟਰੇਲੀਆ ਵਿੱਚ ਇੰਜੀਨੀਅਰ ਹੈ। ਉਸਨੂੰ ਉਸ ਮਿੱਤਰ ਨੇ ਇਹ ਹਦਾਇਤ ਦੇ ਕੇ ਤੋਰਿਆ ਸੀ ਕਿ ਤੂੰ ਉਥੇ ਸਿੱਖੀ ਦਾ ਅੰਬੈਸਡਰ ਬਣ ਕੇ ਰਹਿਣਾ ਹੈ; ਤੇਰੇ ਸਿੱਖ ਹੋਣ 'ਤੇ ਮਾਣ ਕੀਤਾ ਜਾ ਸਕੇ।

ਸਿੱਖੀ ਦੀ ਬਾਹਰੀ ਪਛਾਣ ਕੇਸ ਦਾੜ੍ਹੀ ਤੇ ਪੱਗ ਨਾਲ ਹੈ। ਕਿਤੇ ਵਿਚਰਦਾ ਕੋਈ ਮਨੁੱਖ ਜੇ ਦਾੜ੍ਹੀ ਨਹੀਂ ਰੱਖਦਾ, ਕੇਸ ਮੁਨਾ ਲੈਂਦਾ ਹੈ, ਪੱਗ ਨੂੰ ਖੂੰਜੇ ਸੁੱਟ ਛੱਡਦਾ ਹੈ ਤਾਂ ਉਸਨੂੰ ਕੋਈ ਸਿੱਖ ਨਹੀਂ ਸਮਝੇਗਾ। ਜੇ ਕਿਸੇ ਨਾਲ ਆਪਣੀ ਜਾਣ ਪਛਾਣ ਕਰਾਉਣ ਵੇਲੇ ਐਸਾ ਵਿਅਕਤੀ ਆਪਣੇ ਆਪ ਨੂੰ ਕਿਸੇ ਉੱਚੇ ਸੁੱਚੇ ਸਿੱਖ ਦਾ ਪੁੱਤ-ਭਾਈ ਆਖਣਾ ਚਾਹੇ ਤਾਂ ਉਸਦਾ ਨਾਂ ਲਿਆਂ ਕੇਸ ਦਾੜ੍ਹੀ ਨਾ ਰੱਖਣ ਵਾਲੇ ਦੀ ਸ਼ਾਨ ਨਹੀਂ ਰਹਿਣੀ ਸਗੋਂ ਕੇਸ ਦਾੜ੍ਹੀ ਰੱਖਣ ਵਾਲੇ ਦੀ ਇੱਜ਼ਤ ਨੂੰ ਕੁਝ ਵੱਟਾ ਲੱਗੇਗਾ।

ਸਿੱਖਾਂ ਵਿਚ ਖਾਧ ਖੁਰਾਕ ਦੇ ਨਾਂ 'ਤੇ ਵੀ ਲੋਕਾਂ ਦੀਆਂ ਕੁਝ ਆਪਣੀਆਂ ਹੀ ਧਾਰਨਾਵਾਂ ਬਣ ਗਈਆਂ ਹਨ। ਇਕ ਵਾਰੀ ਕਿਸੇ ਥਾਂ 'ਤੇ ਦੁਪਹਿਰ ਦਾ ਖਾਣਾ ਖਾਣ

ਬੈਠਿਆਂ ਕੁਝ ਸਿੱਖ ਇਸਤਰੀ-ਪੁਰਸ਼ਾਂ ਨੇ ਆਪਣੇ ਰੋਟੀ ਵਾਲੇ ਡੱਬੇ ਖੋਲ੍ਹ ਲਏ। ਮੈਂ ਉਹਨਾਂ ਨਾਲ ਰੋਟੀ ਨਾ ਖਾਣ ਦਾ ਇੱਕ ਵਿਸ਼ੇਸ਼ ਕਾਰਨ ਇਹ ਵੀ ਦੱਸਿਆ ਕਿ ਉਹਨਾਂ ਦੀ ਰੋਟੀ ਵਿੱਚ ਮਾਸ ਆਂਡੇ ਹਨ ਅਤੇ ਸੁੱਚ ਪਵਿੱਤਰਤਾ ਨਹੀਂ। ਇਸ ਦੇ ਜਵਾਬ ਵਿਚ ਸਹਿਜੇ ਹੀ ਉਹਨਾਂ ਵਿਚੋਂ ਇੱਕ ਨੇ ਕਿਹਾ, "ਤੁਸੀਂ ? ਸਿੱਖ ਹੋ ਕੇ ਆਂਡੇ ਮਾਸ ਨਹੀਂ ਖਾਂਦੇ।" ਜਿਵੇਂ ਕਿ ਆਂਡੇ ਮਾਸ ਖਾਣਾ ਸਿੱਖੀ ਦਾ ਪਹਿਲਾ ਅਸੂਲ ਹੋਵੇ। ਕਸੂਰ ਉਹਨਾਂ ਨਾਲੋਂ ਉਸ ਵਾਤਾਵਰਨ ਦਾ ਜ਼ਿਆਦਾ ਹੈ ਜਿਸ ਨੇ ਸਿੱਖੀ ਨੂੰ ਸੁੱਚ ਪਵਿੱਤਰਤਾ ਤੋਂ ਦੂਰ ਹੋਣ ਦਾ ਪ੍ਰਚਾਰ ਕਰ ਦਿੱਤਾ ਹੈ ਜਿਸ ਕਰਕੇ ਗ਼ੈਰ ਸਿੱਖਾਂ ਵਿੱਚ ਵੀ ਇਹ ਧਾਰਨਾ ਬਣਦੀ ਜਾ ਰਹੀ ਹੈ ਕਿ ਸਿੱਖ ਹੋਣ ਦਾ ਮਤਲਬ ਨਸ਼ਈ, ਵਿਸ਼ਈ ਤੇ ਮਾਸਾਹਾਰੀ ਹੋਣਾ ਹੈ ਜਦੋਂ ਕਿ ਸਿੱਖੀ ਵਿੱਚ ਇਸਦਾ ਕੋਈ ਥਾਂ ਨਹੀਂ। ਸਤਿਗੁਰੂ ਸਾਹਿਬਾਨ ਨੇ ਇਹਨਾਂ ਦੀ ਵਰਤੋਂ ਤੋਂ ਸਾਨੂੰ ਸਦਾ ਵਰਜਿਆ ਹੈ।

ਇੱਕ ਪਾਸੇ ਵਿਦੇਸ਼ ਬੈਠੇ ਸਿੱਖ ਲਈ ਇਹ ਜ਼ਰੂਰੀ ਹੈ ਕਿ ਉਹ ਸਿੱਖੀ ਰਹਿਤ ਮਰਯਾਦਾ ਅਨੁਸਾਰ ਰਹੇ। ਉਹ ਆਪਣਾ ਖਾਣਾ ਬਾਣਾ ਠੀਕ ਰੱਖੇ। ਦੂਜੇ ਪਾਸੇ ਉਸਨੂੰ ਆਪਣੇ ਅਮੀਰ ਪਿਛੋਕੜ ਦਾ ਗਿਆਨ ਹੋਣਾ ਵੀ ਜ਼ਰੂਰੀ ਹੈ। ਸਾਡੀ ਦ੍ਰਿੜ੍ਹਤਾ ਸਾਨੂੰ ਦੂਜਿਆਂ ਦੀਆਂ ਨਜ਼ਰਾਂ ਵਿੱਚ ਹੋਰ ਚੰਗੇਰਾ ਸਾਬਤ ਕਰੇਗੀ।

ਥਾਈਲੈਂਡ ਵਿਚ ਕਾਫ਼ੀ ਸਮੇਂ ਤੋਂ ਨਾਮਧਾਰੀ ਸਿੱਖ ਵੀ ਵੱਸਦੇ ਹਨ। ਉਹਨਾਂ ਦਾ ਪਛਾਣ ਚਿੰਨ੍ਹ ਸਿੱਧੀ ਦਸਤਾਰ ਅਤੇ ਨਾਮਧਾਰੀ ਕਾਟ ਦੇ ਬਸਤਰ ਹਨ। ਉਹ ਭਜਨ ਬੰਦਗੀ ਕਰਦੇ ਹਨ ਅਤੇ ਸਤਿਗੁਰੂ ਜੀ ਦੀ ਆਗਿਆ ਦਾ ਪਾਲਣ ਕਰਦੇ ਹਨ। ਪਹਿਲਾਂ ਉਹਨਾਂ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਵਿਚ ਰਹਿਣਾ ਸੁਖਦਾਇਕ ਸੀ, ਆਪ ਜੀ ਤੋਂ ਪਿੱਛੋਂ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦੇ ਭੌਰੇ ਹਨ। ਵਿਹਾਰ ਦੇ ਪੱਖੋਂ ਉਹਨਾਂ ਦੀ ਪਛਾਣ ਸੇਠਾਂ ਵਿਚ ਹੈ। ਉਹਨਾਂ ਨੇ ਕਿਵੇਂ ਮਿਹਨਤ ਕਰਕੇ ਆਪਣੀ ਥਾਂ ਬਣਾਈ ਬਾਰੇ ਸਿੱਖੀ ਮਹਾਨ ਦੇ ਲੇਖਕ ਸਰੂਪ ਸਿੰਘ ਅਲੱਗ ਨੇ ਪੰਜਾਬੀਆਂ ਤੇ ਸਿੱਖਾਂ ਬਾਰੇ ਲਿਖਦਿਆਂ ਕਲਮਬੰਦ ਕੀਤਾ ਹੈ :

"ਪੰਜਾਬੀ ਅਤੇ ਵਿਸ਼ੇਸ਼ ਕਰਕੇ ਸਿੱਖ ਜਿੱਥੇ ਜਿੱਥੇ ਵੀ ਗਏ ਹਨ ਉਹਨਾਂ ਨੇ ਆਪਣੀ ਮਿਹਨਤ, ਮੁਸ਼ੱਕਤ, ਇਮਾਨਦਾਰੀ, ਉਦਮਸ਼ੀਲਤਾ ਤੇ ਹਿੰਮਤ ਨਾਲ ਉਥੇ ਨਾਮਨਾ ਖੱਟਿਆ ਹੈ। ਅਫ਼ਰੀਕਾ, ਏਸ਼ੀਆ, ਯੂਰਪ ਤੇ ਅਮਰੀਕਾ ਮਹਾਂਦੀਪ ਦੇ ਲਗਭਗ ਸਾਰਿਆਂ ਦੇਸ਼ਾਂ ਵਿੱਚ ਸਿੱਖ ਅੱਜ ਤੋਂ ਸੌ ਸੌ ਸਾਲ ਪਹਿਲੇ ਦੇ ਆਬਾਦ ਹਨ। ਅਤੇ ਏਸੇ ਸਮੇਂ ਦੀ ਵਿੱਥ ਨੇ ਵੀ ਇਹਨਾਂ ਨੂੰ ਆਪਣੇ ਮੂਲ ਸਰੋਤ ਨਾਲ ਬਹੁਤ ਨੇੜਲੇ ਰੂਪ ਵਿਚ ਜੋੜਿਆ ਹੋਇਆ ਹੈ। ਥਾਈਲੈਂਡ ਇੱਕ ਐਸਾ ਦੇਸ਼ ਹੈ ਜਿਥੇ ਨਾਮਧਾਰੀ ਸਿੱਖ ਬਹੁਤ ਗਿਣਤੀ ਵਿਚ ਵੱਸੇ ਹੋਏ ਹਨ। ਬਾਕੀ ਸਿੱਖ ਤਾਂ ਸ਼ਾਇਦ ਬਾਹਰਲੇ ਦੇਸ਼ਾਂ ਵਿਚ ਜਾ ਕੇ ਉੱਥੋ ਦੇ ਜਾਂ ਪੱਛਮੀ ਪਹਿਰਾਵੇ ਦੇ ਸ਼ੌਕੀਨ ਹੋ ਜਾਣ ਪਰ ਨਾਮਧਾਰੀ ਸਿੰਘਾਂ ਨੇ ਥਾਈਲੈਂਡ ਵਿੱਚ ਆਪਣੇ ਪਹਿਰਾਵੇ, ਆਪਣੇ ਸਭਿਆਚਾਰ ਤੇ ਰਹੁ-ਰੀਤੀ ਨੂੰ ਬਹੁਤ ਉੱਤਮ ਢੰਗ ਨਾਲ ਪਕੜਿਆ ਹੋਇਆ ਹੈ। ਉਥੇ ਦੀ ਸੁਸਾਇਟੀ ਵਿਚ ਆਪਣੇ ਵਪਾਰ ਸਦਕਾ ਇਹਨਾਂ ਦਾ ਬੜਾ ਉੱਚਾ ਸੁੱਚਾ ਨਾਂ ਹੈ ਪਰ ਜ਼ਿੰਦਗੀ ਦੀ ਸਾਦਗੀ ਇਹਨਾਂ ਦਾ ਉਹ ਅਣਮੋਲ ਗੁਣ ਹੈ ਜਿਸਨੂੰ ਹਰ ਪ੍ਰਕਾਰ ਦੀ ਚਮਕ ਦਮਕ ਇਹਨਾਂ ਤੋਂ ਖੋਹ ਨਹੀਂ ਸਕੀ। ਇਹਨਾਂ ਦੀ ਨਵੇਕਲੀ ਪਰ ਧੂਰਕਸ਼ਿਸ਼ ਔੜ੍ਹਨੀ ਇਹਨਾਂ ਨੂੰ ਸਭ ਨਾਲੋਂ ਵਖਰਾਉਂਦੀ ਹੈ ਤੇ ਨਿਰਾਲਾ ਸਿੱਖ ਹੋਣ ਦਾ ਮਾਣ ਬਖਸ਼ਦੀ ਹੈ।"

ਇਹ ਨਿਰਾਲੇ ਸਿੱਖ ਪਹਿਲਾਂ ਤਾਂ ਥਾਈਲੈਂਡ ਅਤੇ ਨਰੋਬੀ ਵਿੱਚ ਹੀ ਵੱਸੇ ਹੋਏ ਸਨ ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਸ਼ੀਰਵਾਦ ਨਾਲ ਇਹ ਹੋਰ ਦੇਸ਼ਾਂ ਵਿੱਚ ਵੀ

ਫੈਲੇ ਹਨ, ਜਿਨ੍ਹਾਂ ਵਿਚੋਂ ਅਸਟ੍ਰੇਲੀਆ, ਕਨੇਡਾ, ਡੈਨਮਾਰਕ, ਫ਼ਰਾਂਸ, ਹਾਂਗ ਕਾਂਗ, ਇਰਾਨ, ਕਵੈਤ, ਮਲੇਸ਼ੀਆ, ਸਵੀਡਨ, ਤਨਜ਼ਾਨੀਆਂ, ਬਰਤਾਨੀਆਂ, ਯੂਨਾਈਟਡ ਅਰਬ-ਐਮੀਰਾਤ, ਸੰਯੁਕਤ ਰਾਸ਼ਟਰ ਅਮਰੀਕਾ, ਜਰਮਨੀ ਆਸਟਰੀਆ ਆਦਿ ਪ੍ਰਮੁੱਖ ਹਨ। ਇਹਨਾਂ ਗੁਰਸਿੱਖਾਂ ਦੀ ਪਛਾਣ ਸਤਿਗੁਰੂ ਦੇ ਦਰਸਾਏ ਮਾਰਗ ਉੱਤੇ ਚੱਲਣ ਕਰਕੇ ਹੀ ਹੈ। ਇਹਨਾਂ ਦੇ ਨਿੱਤ ਦੇ ਵਿਹਾਰ ਨੂੰ ਵੇਖ ਸਮਝ ਕੇ ਇਹ ਧਾਰਨਾ ਬਣਦੀ ਹੈ ਕਿ ਸਿੱਖ ਪੂਰਨ ਸ਼ਾਕਾਹਾਰੀ, ਜੀਵ ਜੰਤੂਆਂ ਦੇ ਰਾਖੇ, ਸੁੱਚ ਪਵਿੱਤਰਤਾ ਵਿਚ ਵਿਸ਼ਵਾਸ ਰੱਖਣ ਵਾਲੇ, ਭਜਨ ਬੰਦਗੀ ਕਰਨ ਵਾਲੇ, ਸੰਸਾਰ ਦੇ ਭੜਕਾਊ ਵਾਤਾਵਰਨ ਤੋਂ ਬੱਚ ਕੇ ਰਹਿਣ ਵਾਲੇ ਦੈਵੀ ਗੁਣਾਂ ਦੇ ਪ੍ਰਤੀਕ ਹਨ।

ਇਹ ਉਸ ਸਤਿਗੁਰੂ ਦੇ ਵਰੋਸਾਏ ਹੋਏ ਸਿੱਖ ਹਨ ਜਿਹਨਾਂ ਨੇ ਆਪਣੇ ਤਪ ਦੇ ਪ੍ਰਭਾਵ ਨਾਲ ਦੇਵੀ ਸ਼ਕਤੀਆਂ ਨੂੰ ਵੀ ਆਪਣੀ ਇੱਛਾ ਅਨੁਸਾਰ ਤੋਰਿਆ ਹੈ।

1976 ਵਿਚ ਵਾਪਰੀ ਬਰਤਾਨੀਆਂ ਦੀ ਇੱਕ ਘਟਨਾ ਨੇ ਉੱਥੋਂ ਦੇ ਨਾਮਧਾਰੀਆਂ ਦੀ ਪਛਾਣ ਇਸ ਤਰ੍ਹਾਂ ਦੀ ਬਣਾ ਦਿੱਤੀ ਕਿ ਲੋਗ ਇਹ ਕਹਿਣ ਲੱਗ ਪਏ ਕਿ ਇਹ ਨਾਮਧਾਰੀ ਉਸ ਸਤਿਗੁਰੂ ਦੇ ਸਿੱਖ ਹਨ ਜਿਨ੍ਹਾਂ ਨੇ ਬਾਰਸ਼ ਪਵਾਈ ਸੀ। ਘਟਨਾ ਇਸ ਤਰ੍ਹਾਂ ਹੈ ਕਿ ਬਾਰਸ਼ ਦਾ ਦੇਵਤਾ ਗੋਰਿਆਂ ਨਾਲ ਰੁੱਸ ਗਿਆ। ਜਿਸ ਕਰਕੇ ਲੋਕਾਂ ਨੂੰ ਪਾਣੀ ਦੀ ਕਮੀ ਮਹਿਸੂਸ ਹੋਈ। ਪਾਣੀ ਦੀ ਕਿੱਲਤ ਐਨੀ ਵੱਧ ਗਈ ਕਿ ਸਰਕਾਰ ਨੇ ਲੋਕਾਂ ਨੂੰ ਕੱਪੜੇ ਧੋਣ ਅਤੇ ਨਹਾਉਣ ਲਈ ਪਾਣੀ ਵਰਤਣ ਤੋਂ ਵੀ ਮਨ੍ਹਾ ਕਰ ਦਿੱਤਾ। ਪਾਣੀ ਦੇ ਸੋਮੇ ਸੁੱਕਦੇ ਗਏ। ਬਰਸਾਤ ਦੀ ਕੋਈ ਆਸ ਨਾ ਰਹੀ। ਉੱਥੋਂ ਦੇ ਹਰ ਧਾਰਮਿਕ ਅਦਾਰੇ ਨੇ ਮੀਂਹ ਪਵਾਉਣ ਲਈ ਅਰਦਾਸਾਂ ਕੀਤੀਆਂ। ਉਹਨਾਂ ਦਿਨਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਇੰਗਲੈਂਡ ਦੀ ਸਾਧ ਸੰਗਤ ਨੂੰ ਦਰਸ਼ਨ ਦੇ ਰਹੇ ਸਨ। ਸਾਧ ਸੰਗਤ ਨੇ ਪਾਣੀ ਦੀ ਕਿੱਲਤ ਦੂਰ ਕਰਨ ਲਈ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸਾਊਥਹਾਲ ਦੇ ਗੁਰਦੁਆਰੇ ਵਿਚ ਅਰਦਾਸ ਕੀਤੀ ਗਈ। ਐਨਾ ਮੀਂਹ ਪਿਆ ਕਿ ਜਲ ਥਲ ਹੋ ਗਿਆ। ਸਾਰਾ ਵਾਤਾਵਰਣ ਆਪ ਪ੍ਰਤੀ ਖੁਸ਼ੀ ਤੇ ਸਤਿਕਾਰੀ ਭਾਵਨਾ ਨਾਲ ਭਰਪੂਰ ਰਿਹਾ। ਸ਼ਾਹੀ ਘਰਾਣੇ ਤੇ ਵਿਲਾਇਤੀ ਸਰਕਾਰ ਨੇ ਸਤਿਗੁਰੂ ਜੀ ਦਾ ਵਿਸ਼ੇਸ਼ ਧੰਨਵਾਦ ਕੀਤਾ। ਸਾਊਥਹਾਲ ਵਿਚ ਗਜ਼ਟ, ਈਵਨਿੰਗ ਮੇਲ, ਗਾਰਡੀਅਨ, ਨਿਊਜ਼ ਏ ਜੈਂਟ, ਡੇਲੀ ਐਕਸਪਰੈਸ ਆਦਿ ਅਖਬਾਰਾਂ ਨੇ 27 ਜਾਂ 28 ਅਗਸਤ, 1976 ਦੀਆਂ ਖ਼ਬਰਾਂ ਵਿਚ ਸਤਿਗੁਰੂ ਜੀ ਦੀ ਕਿਰਪਾ ਪ੍ਰਤੀ ਕਿਰਤਗਤਾ ਪ੍ਰਗਟ ਕੀਤੀ ਅਤੇ ਇਥੋਂ ਤੱਕ ਲਿਖਿਆ ਕਿ ਸਤਿਗੁਰੂ ਜੀ ਬਾਰਸ਼ ਲਿਆਉਣ ਲਈ ਸਾਊਥਹਾਲ ਦੇ ਗੁਰਦੁਆਰੇ ਵਿਚ ਆਪਣੇ ਤਪ ਦਾ ਪ੍ਰਭਾਵ ਵਰਤ ਰਹੇ ਸਨ। ਸਿੱਖ ਸੰਗਤ ਵਜ਼ਦ ਵਿੱਚ ਆ ਕੇ ਅਰਦਾਸਾ ਕਰ ਰਹੀ ਹੈ ਤੇ ਤੇ ਇਸ ਤਰ੍ਹਾਂ ਉਹ ਬਾਰਸ਼ ਲਈ ਆਪਣਾ ਸੰਦੇਸ਼ ਪਰਮਾਤਮਾ ਤਕ ਪਹੁੰਚਾਉਣ ਵਿਚ ਸਫਲ ਹੋਈ।

ਬਾਰਸ਼ ਕਰਾਉਣ ਦੇ ਮਾਮਲੇ ਵਿੱਚ ਉਹਨਾਂ ਨੂੰ ਸੌ ਪ੍ਰਤੀਸ਼ਤ ਸਫਲਤਾ ਮਿਲੀ। ਦਸ ਸਾਲ ਪਹਿਲੇ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇੰਗਲੈਂਡ ਵਿਚ ਸੋਕਾ ਪੈਣ ਕਾਰਨ ਅਰਦਾਸ ਕੀਤੀ ਸੀ ਤਾਂ ਹੜ੍ਹ ਆ ਗਏ ਸਨ,।

ਸਤਿਗੁਰੂ ਜੀ ਐਸੀ ਕਿਰਪਾ, ਰਜ਼ਾ ਅਨੁਸਾਰ ਕਰਦੇ ਰਹਿੰਦੇ ਹਨ। ਪਰ ਸਿੱਖ ਆਪਣੀ ਰਹਿਤ ਮਰਯਾਦਾ ਵਿੱਚ ਕਾਇਮ ਰਹਿ ਕੇ ਸਦਾ ਵਾਸਤੇ ਗੁਰਸਿੱਖੀ ਦੇ ਰਾਜਦੂਤ ਬਣਕੇ ਆਪਣੀ ਸ਼ਖਸੀਅਤ ਰਾਹੀਂ ਸਿੱਖੀ ਪ੍ਰਚਾਰ ਪ੍ਰਸਾਰ ਕਰ ਸਕਦੇ ਹਨ। ਇਸ ਲਈ ਜ਼ਰੂਰੀ ਹੈ ਕਿ ਉਹ ਉੱਚਾ ਸੁੱਚਾ ਜੀਵਨ ਜਿਉਣ ਅਤੇ ਆਪਣੇ ਗੌਰਵਮਈ ਇਤਿਹਾਸ ਨੂੰ ਪੜ੍ਹ-ਸਮਝ ਕੇ ਹੋਰਾਂ ਨੂੰ ਸੁਣਾ ਕੇ ਉਜਾਗਰ ਕਰਨ।

# ਜਗਤ ਜੂਠ ਤੇ ਰਹਿਯੈ ਦੂਰ

ਤਮਾਕੂ ਨੂੰ ਭਾਈ ਸੰਤੋਖ ਸਿੰਘ ਨੇ ਗੁਰ ਪ੍ਰਤਾਪ ਸੂਰਜ ਵਿੱਚ ਜਗਤ ਜੂਠ ਲਿਖਿਆ ਹੈ। ਇਸ ਜੂਠ ਨੂੰ ਵਰਤਣ ਨਾਲ ਤਨ ਮਨ ਅਪਵਿੱਤਰ ਹੀ ਨਹੀਂ ਹੁੰਦਾ ਸਗੋਂ ਇਸ ਨਾਲ ਮਨੁੱਖ ਦੇ ਦਿਲ ਦਿਮਾਗ, ਫੇਫੜਿਆਂ ਤੇ ਪੱਠਿਆਂ ਉੱਤੇ ਬੁਰਾ ਅਸਰ ਪੈਂਦਾ ਹੈ। ਉਹ ਕੈਂਸਰ ਵਰਗੀ ਬੇਇਲਾਜ ਬਿਮਾਰੀ ਦਾ ਸ਼ਿਕਾਰ ਹੋ ਜਾਂਦਾ ਹੈ ਅਤੇ ਅੰਤ ਵਿਚ ਸਮੇਂ ਤੋਂ ਪਹਿਲਾਂ ਮੌਤ ਰਾਣੀ ਦੀ ਬੁੱਕਲ ਵਿਚ ਜਾ ਸਮਾਉਂਦਾ ਹੈ। ਤਮਾਕੂ ਵਰਤਣ ਵਾਲਾ ਆਪ ਅਜਾਈਂ ਅਚੇਤ, ਆਤਮਘਾਤ ਕਰਦਾ ਹੈ ਤੇ ਆਪਣੇ ਘਰ ਪਰਵਾਰ ਨੂੰ ਦੂਜਿਆਂ ਦੇ ਤਰਸ 'ਤੇ ਪਲਣ ਲਈ ਛੱਡ ਜਾਂਦਾ ਹੈ।

ਇਸ ਨੂੰ ਬੀੜੀ, ਸਿਗਰਟ, ਹੁੱਕੇ ਦੇ ਰੂਪ ਵਿਚ ਪੀਣ ਵਾਲੇ ਆਮ ਹਨ। ਕਈ ਤਾਂ ਬੀੜਾ ਲਾਉਂਦੇ ਹਨ, ਤਮਾਕੂ ਖਾਂਦੇ ਹਨ। ਕਈ ਇਸ ਨੂੰ ਭੰਗ ਵਿਚ ਰਲਾ ਕੇ ਪੀਂਦੇ ਹਨ, ਚਿਲਮ ਵਿਚ ਰਖ ਕੇ ਇਸ ਨੂੰ ਸੁਲਫਾ ਕਹਿੰਦੇ ਹਨ। ਸੁਲਫਾ ਪੀਣ ਵਾਲਿਆਂ ਦੀ ਸਾਂਝ ਏਨੀ ਕੁ ਹੁੰਦੀ ਹੈ ਕਿ ਸੁਲਫਈ ਯਾਰ ਕਿਸ ਕੇ, ਦਮ ਲਗਾਇਆ ਖਿਸਕੇ।

ਸਤਿਗੁਰੂ ਅਰਜਨ ਦੇਵ ਜੀ ਦੇ ਸਮੇਂ ਤੱਕ ਪੰਜਾਬ ਵਿੱਚ ਇਸ ਦਾ ਨਾਂ ਨਿਸ਼ਾਨ ਨਹੀਂ ਸੀ। ਬਾਅਦ ਵਿਚ ਇਹ ਐਨਾ ਪ੍ਰਚੱਲਤ ਕਰ ਦਿੱਤਾ ਗਿਆ ਕਿ ਪੰਜਾਬ ਦੇ ਸਿੱਖ ਵੀ ਇਸ ਨਾਮੁਰਾਦ ਬੂਟੀ ਨੂੰ ਫਸਲ ਸਮਝ ਕੇ ਉਗਾਉਣ ਲੱਗੇ, ਮਾਲਵੇ ਦੇ ਟਿੱਬਿਆਂ ਵਿਚ ਇਹ ਬੀਜਿਆ ਜਾਣ ਲੱਗਾ। ਸ੍ਰੀ ਭੈਣੀ ਸਾਹਿਬ ਵਿੱਚ ਵੀ ਇਸ ਦੀ ਬੀਜਾਈ ਤੋਂ ਨਿਰੰਜਨ ਵਰਗੇ ਲੋਕਾਂ ਨੂੰ ਹਟਾਉਣ ਲਈ ਸਤਿਗੁਰੂ ਪ੍ਰਤਾਪ ਸਿੰਘ ਤੋਂ ਆਗਿਆ ਲੈ ਕੇ, ਡੇਰੇ ਦੇ ਮੁਖਤਿਆਰ ਜਥੇਦਾਰ ਗੁਰਮੁਖ ਸਿੰਘ ਝੱਬਰ ਨੂੰ ਕੁਝ ਗੁਰਮੁਖਾਂ ਦੀ ਮਦਦ ਨਾਲ ਕਰਾਰੇ ਹੱਥ ਦਿਖਾਉਣੇ ਪਏ।

ਇਹ ਨਾਮੁਰਾਦ ਬੂਟੀ ਭਾਰਤੀ ਨਹੀਂ ਅਮਰੀਕੀ ਹੈ। ਤੰਬਾਕੂ ਨਾਂ ਵੀ ਅਮਰੀਕੀ ਹੈ। ਅਮਰੀਕਾ ਤੋਂ ਇਸ ਨੂੰ ਯੂਰਪੀ ਯਾਤਰੀ ਲੈ ਕੇ ਆਏ ਸਨ। ਉਹ ਹੋਰ ਦੇਸ਼ਾਂ ਵਿਚ ਵੀ ਲੈ ਕੇ ਗਏ। 1560 ਈ: ਵਿਚ ਇਸ ਦਾ ਪ੍ਰਚਾਰ ਸਾਰੇ ਯੂਰਪ ਵਿਚ ਕਰ ਦਿੱਤਾ ਗਿਆ। ਓਥੋਂ ਫਿਰੰਗੀ ਇਸ ਨੂੰ ਭਾਰਤ ਲੈ ਕੇ ਆਏ। ਭਾਰਤ ਵਿਚ ਵਪਾਰ ਕਰਨ ਲਈ ਜਿਹੜੀ 24 ਵਪਾਰੀਆਂ ਦੀ ਬਰਤਾਨਵੀ ਕੰਪਨੀ 31 ਦਸੰਬਰ,1599 ਨੂੰ ਬਣੀ ਉਹ ਤਮਾਕੂ, ਗਰਮ ਮਸਾਲਿਆਂ ਤੇ ਹੋਰ ਵਸਤੂਆਂ ਦੇ ਵਪਾਰ ਲਈ ਬਣੀ ਸੀ। ਉਹ ਸਮਾਂ ਜਹਾਂਗੀਰ ਦਾ ਸੀ।

ਪੁਰਤਗਾਲੀ ਵਪਾਰੀ 1605 ਈ: ਵਿਚ ਭਾਰਤ ਆਏ ਤਾਂ ਤਮਾਕੂ ਬੀਜ ਸਮੇਤ ਭਾਰਤ ਲਿਆਂਦਾ ਅਤੇ ਦੇਸ਼ ਵਿਚ ਫੈਲਾਇਆ। ਇਸ ਦੀ ਵਰਤੋਂ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ, "ਮੁਸਲਮਾਨ ਤਮਾਕੂ ਦੇ ਵਰਤਣ ਨੂੰ ਮਕਰੂਹ ਜਾਣਦੇ ਹਨ, ਇਸੇ ਲਈ ਮਸਜਦਾਂ ਵਿਚ ਇਸ ਦਾ ਵਰਤਣਾ ਮਨ੍ਹਾ ਕੀਤਾ ਹੋਇਆ ਹੈ। ਖਾਸ ਕਰਕੇ ਵਹਾਬੀ ਮੁਸਲਮਾਨ ਤਮਾਕੂ ਤੋਂ ਬਹੁਤ ਪਰਹੇਜ਼ ਕਰਦੇ ਹਨ।"

ਗੁਰਮਤ ਵਿੱਚ ਇਸਦਾ ਪੂਰਨ ਤਿਆਗ ਹੈ। ਇਸਦਾ ਨਾਮ ਜਗਤ ਜੂਠ ਬਿਖਿਆ ਤਥਾ ਗੰਦਾ ਧੂਮ ਲਿਖਿਆ ਹੈ।

- ਬਿਖਯਾ ਕਿਰਿਆ ਭਦਨ ਤਯਾਗੋ। (ਗੁਰ ਬਿਲਾਸ ਪਾਤਸ਼ਾਹੀ 10ਵੀਂ)

- ਗੰਦਾ ਧੂਮ ਬੰਸ ਤੇ ਤਜਾਗਹੁ।

ਅਤਿ ਗਲਾਨਿ ਇਸ ਤੇ ਧਰ ਭਾਗਹੁ। (ਗੁਰ ਪ੍ਰਤਾਪ ਸੂਰਜ)

ਗੁਰਮਤ ਅਨੁਸਾਰ ਤਮਾਕੂ ਦੀ ਵਰਤੋਂ ਕੇਵਲ ਇਸ ਕਰਕੇ ਹੀ ਨਹੀਂ ਮਨ੍ਹਾ ਕਿ ਇਸ ਨਾਲ ਸਾਡੀ ਧਰਮ ਭਾਵਨਾ ਨੂੰ ਠੇਸ ਪਹੁੰਚਦੀ ਹੈ। ਇਹ ਇਸ ਕਰਕੇ ਵੀ ਮਨ੍ਹਾ ਹੈ ਕਿ ਇਸ ਨਾਲ ਮਨੁੱਖਤਾ ਦਾ ਨੁਕਸਾਨ ਹੈ। ਇਹ ਮਨੁੱਖ ਨੂੰ ਸਰੀਰਕ ਤੌਰ 'ਤੇ, ਆਰਥਕ ਪੱਖੋਂ ਕਮਜ਼ੋਰ ਕਰਦੀ ਹੈ। ਸਾਡੇ ਦੇਸ਼ ਭਾਰਤ ਵਿਚ 10 ਲੱਖ ਲੋਕ ਹਰ ਸਾਲ ਤਮਾਕੂ ਨਾਲ ਸੰਬੰਧਤ ਬਿਮਾਰੀਆਂ ਕਾਰਨ ਮੌਤ ਦੇ ਮੂੰਹ ਵਿੱਚ ਚਲੇ ਜਾਂਦੇ ਹਨ। ਇਹ ਮੌਤਾਂ ਘੱਟ ਨਹੀਂ ਰਹੀਆਂ ਸਗੋਂ 2.1 ਫੀਸਦੀ ਵੱਧ ਰਹੀਆਂ ਹਨ। ਸਾਨੂੰ ਇਹਨਾਂ ਨਾਮੁਰਾਦ ਅਲਾਮਤ ਲਾਉਣ ਵਾਲੇ ਦੇਸ਼ਾਂ ਅਮਰੀਕਾ ਤੇ ਬਰਤਾਨੀਆ ਵਿਚ ਇਹ ਵਾਧਾ ਸਾਡੇ ਤੋਂ ਅੱਧਾ ਭਾਵ 1.11 ਫੀਸਦੀ ਹੈ।

ਸਾਡੇ ਆਰਥਿਕ ਨੁਕਸਾਨ ਦੀ ਇਹ ਗੱਲ ਹੈ ਕਿ ਕਾਮੇ ਬਿਨਾਂ ਕਿਸੇ ਗੱਲੋਂ, ਬੀੜਾ ਲਾਉਂਦੇ ਹਨ, ਬੀੜੀ ਜਾਂ ਸਿਗਰਟ ਪੀਂਦੇ ਹਨ। ਜਿਸ ਨਾਲ ਉਹਨਾਂ ਦੀ ਕੰਮ ਕਰਨ ਦੀ ਸ਼ਕਤੀ ਘੱਟਦੀ ਹੈ ਤੇ ਸਮੇਂ ਦੀ ਦੁਰਵਰਤੋਂ ਹੁੰਦੀ ਹੈ। ਇਸ ਨਾਲ ਹੋਣ ਵਾਲੇ ਸਾਡੇ ਦੇਸ਼ ਦੇ ਸਨਅਤੀ ਨੁਕਸਾਨ ਦਾ ਅੰਦਾਜ਼ਾ 3000 ਕਰੋੜ ਤੱਕ ਹੈ।

ਭਾਰਤ ਦੀ ਵਸੋਂ ਵਿਚੋਂ ਤਮਾਕੂ ਪੀਣ ਵਾਲਿਆਂ ਦੇ ਪ੍ਰਾਪਤ ਅੰਕੜਿਆਂ ਅਨੁਸਾਰ ਦਸ ਸਾਲ ਤੋਂ ਵੱਧ ਉਮਰ ਦੇ 33 ਕਰੋੜ 70 ਲੱਖ ਲੋਕ ਤਮਾਕੂ ਵਰਤਦੇ ਹਨ। ਇਹਨਾਂ ਦੀ ਗਿਣਤੀ ਘੱਟ ਨਹੀਂ ਰਹੀ ਸਗੋਂ ਹਰ ਸਾਲ 5500 ਨਵੇਂ ਤਮਾਕੂ ਪੀਣ ਵਾਲੇ ਆ ਜੁੜਦੇ ਹਨ। ਇਹਨਾਂ ਵਿਚ ਫੈਸ਼ਨ ਤੇ ਅਮੀਰੀ ਦੇ ਵਿਖਾਵੇ ਵਜੋਂ ਪੀਣ ਵਾਲੇ ਮਰਦ ਤੇ ਔਰਤਾਂ ਵੀ ਹਨ ਅਤੇ ਗ਼ਰੀਬ ਬੱਚੇ, ਬੰਦੇ ਤੇ ਜ਼ਨਾਨੀਆਂ ਵੀ ਹਨ।

ਤਮਾਕੂ ਦੀ ਵਰਤੋਂ ਕਰਨ ਵਾਲੇ ਇਹ ਭੁੱਲ ਜਾਂਦੇ ਹਨ ਕਿ ਧੂਮਰਪਾਨ ਕਾਰਨ 90 ਪ੍ਰਤੀਸ਼ਤ ਮੌਤਾਂ ਫੇਫੜਿਆਂ ਦੇ ਕੈਂਸਰ ਕਰਕੇ ਹੁੰਦੀਆਂ ਹਨ। ਸਾਹ ਨਲੀ ਦੀ ਸੋਜ, ਠੰਢ, ਖੰਘ ਤੇ ਜ਼ੁਕਾਮ ਆਦਿ ਦੇ ਪੁਰਾਣੇ ਰੋਗ (ਕਰਾਨਿਕ ਬਰੋਕਾਈਟ) ਕਾਰਨ ਮਰਨ ਵਾਲਿਆਂ ਵਿਚੋਂ 75% ਤਮਾਕੂ ਪੀਂਦੇ ਹਨ। 25 ਪ੍ਰਤੀਸ਼ਤ ਦਿਲ ਨਾੜੀਆਂ ਦੀ ਬਿਮਾਰੀ ਕਾਰਨ ਏਸੇ ਅਲਾਮਤ ਨੇ ਮਾਰੇ ਹਨ।

ਹੁਣ ਤਾਂ ਡਾਕਟਰਾਂ ਨੇ ਇਹ ਵੀ ਖੋਜ ਲਿਆ ਹੈ ਕਿ ਤਾਮਕੂ ਪੀਣ ਵਾਲੇ ਨੂੰ ਤਾਂ ਨੁਕਸਾਨ ਹੁੰਦਾ ਹੀ ਹੈ। ਜਿਹਨਾਂ ਕੋਲ ਖਲੋਤਿਆਂ ਦੇ ਅੰਦਰ ਵੀ ਇਹ ਧੂਆਂ ਚਲਾ ਜਾਂਦਾ ਹੈ ਉਹ ਵੀ ਸਿਹਤ ਵਲੋਂ ਘਾਟੇ ਵਿਚ ਰਹਿੰਦੇ ਹਨ।

ਸਿਗਰਟ ਦੀ ਹਰ ਡੱਬੀ ਉੱਤੇ ਲਿਖਿਆ ਹੁੰਦਾ ਹੈ, 'ਸਿਹਤ ਲਈ ਹਾਨੀਕਾਰਕ' ਫਿਰ ਵੀ ਇਸ ਨੂੰ ਪੀਣ ਵਾਲੇ ਹੱਥ ਵਿੱਚ ਦੀਵਾ ਲੈ ਕੇ ਖੂਹ ਵਿਚ ਡਿਗਣ ਵਾਲੀ ਅਵਸਥਾ ਵਿਚੋਂ ਲੰਘਦੇ ਹਨ।

ਸਣੇ ਅਮਰੀਕਾ, ਸੰਸਾਰ ਦੇ ਦੇਸ਼ਾਂ ਨੇ ਇਸ ਤੋਂ ਹੋਣ ਵਾਲੇ ਨੁਕਸਾਨ ਨੂੰ ਘੋਖਿਆ ਹੈ। ਉਹਨਾਂ ਆਰਥਕ ਨੁਕਸਾਨ- ਜਿਸ ਦੀ ਦੁਹਾਈ ਵਪਾਰੀ ਦੇਂਦੇ ਹਨ- ਨਾਲੋਂ ਨਾਗਰਿਕਾਂ ਦੀ ਸਿਹਤ ਨੂੰ ਪਹਿਲ ਦਿੱਤੀ ਹੈ ਤਾਂ ਹੀ ਦੁਨੀਆਂ ਦੇ 90 ਦੇਸ਼ਾਂ ਵਿਚ ਸਿਗਰਟ ਪੀਣ (ਧੂਮਰਪਾਨ) ਦੀ ਮਨਾਹੀ ਹੈ। ਸੰਯੁਕਤ ਰਾਸ਼ਟਰ ਅਮਰੀਕਾ, ਜਿਹੜਾ

ਦੁਨੀਆਂ ਦੇ ਸਭ ਤੋਂ ਵੱਧ ਕਿਸਮ ਦੇ ਸਿਗਰਟ ਬਣਾਉਂਦਾ ਹੈ ਦੇ ਚਾਰ ਰਾਜਾਂ ਨੂੰ ਛੱਡ ਕੇ ਬਾਕੀ ਸਭਨਾਂ ਰਾਜਾਂ ਵਿਚ ਧੂਮਰਪਾਨ ਦੀ ਮਨਾਹੀ ਹੈ। ਹਵਾਈ ਜਹਾਜ਼ਾਂ ਵਿੱਚ ਸਿਗਰਟ ਪੀਣਾ ਬਿਲਕੁਲ ਖ਼ਤਮ ਹੀ ਹੋ ਗਿਆ ਹੈ। ਦਿੱਲੀ ਦੀ ਸਰਕਾਰ ਵੀ ਪਬਲਿਕ ਥਾਵਾਂ ਉੱਤੇ ਤਮਾਕੂ ਪੀਣ ਵਿਰੁੱਧ ਕਾਨੂੰਨ ਬਣਾਉਣਾ ਚਾਹ ਰਹੀ ਹੈ। ਇਸ ਨਾਲ ਸਿਗਰਟ ਪੀ ਕੇ ਆਪਣੇ ਪੈਰੀਂ ਕੁਹਾੜਾ ਮਾਰਨ ਤੇ ਦੂਜਿਆਂ ਨੂੰ ਨੁਕਸਾਨ ਪਹੁੰਚਾਉਣ ਵਾਲੇ ਕੁਝ ਸੋਚਣਗੇ, ਸਮਝਣਗੇ।

ਪਰ ਇਸ ਤੱਥ ਨੂੰ ਸਾਹਮਣੇ ਰੱਖ ਕੇ ਤਮਾਕੂ ਪੀਣ ਵਾਲੇ ਤੇ ਨਾਲ ਖੜੇ ਸਭ ਘਾਟੇ ਵਿਚ ਰਹਿੰਦੇ ਹਨ, ਸਿਗਰਟ ਨਾ ਪੀਣ ਵਾਲੇ, ਪੀਣ ਵਾਲਿਆਂ ਨੂੰ ਤਰੀਕੇ ਨਾਲ ਸਮਝਾ ਸਕਦੇ ਹਨ। ਇਕ ਮਿਸਾਲ ਚੇਤੇ ਆਈ। ਸਰਸੇ (ਹਰਿਆਣੇ) ਵਿਚ ਖੜੇ ਹੋਏ ਇਕ ਨਾਮਧਾਰੀ ਗੁਰਸਿੱਖ ਜਲਸਾ ਸੁਣ ਰਿਹਾ ਸੀ। ਉਸ ਦੇ ਨਾਲ ਸੂਟ ਪਹਿਨੀ ਖਲੋਤੇ ਇਕ ਵਿਅਕਤੀ ਨੇ ਜੇਬ ਵਿਚੋਂ ਸਿਗਰਟ ਦੀ ਤੇ ਤੀਲਾਂ ਦੀ ਡੱਬੀ ਕੱਢੀ ਤ੍ਰੇ ਸਿਗਰਟ ਸੁਲਗਾ ਕੇ ਕਸ਼ ਲਾਉਣ ਲੱਗਾ। ਉਸ ਨਾਮਧਾਰੀ ਗੁਰਸਿੱਖ ਨੇ ਉਸ ਨੂੰ ਕਿਹਾ, ‘‘ਬਾਊ ਜੀ ਤੁਸੀਂ ਬੜੇ ਚੰਗੇ ਹੋ, ਬੜੇ ਪਿਆਰੇ ਹੋ, ਤੁਸੀਂ ਬੜੇ ਜਚਦੇ ਹੋ, ਪਰ ਤੁਸੀਂ ਸਿਗਰਟ ਪੀਣ ਦਾ ਮੰਦਾ ਕੰਮ ਕਿਉਂ ਕਰਦੇ ਹੋ।’’

ਉਹ ਬਾਬੂ ਬੋਲਣ ਜੋਗਾ ਨਾ ਰਿਹਾ, ਉਸ ਨੇ ਸਿਗਰਟ ਸੁੱਟੀ ਤੇ ਬੂਟ ਨਾਲ ਮਸਲ ਦਿੱਤੀ।

ਇਹ ਸਿਗਰਟ ਬੀੜੀ ਪੀਣ ਵਾਲੇ, ਤਮਾਕੂ ਖਾਣ ਵਾਲੇ ਸਾਡੇ ਬੜੇ ਨੇੜੇ ਹਨ। ਉਹ ਸਾਡੀਆਂ ਫੈਕਟਰੀਆਂ, ਕਾਰਖ਼ਾਨਿਆਂ, ਖੇਤਾਂ, ਘਰਾਂ ਵਿਚ ਕੰਮ ਕਰਦੇ ਹਨ। ਅਸੀਂ ਤਾਂ ਤਮਾਕੂ ਤੋਂ ਕੋਹਾਂ ਦੂਰ ਹਾਂ। ਅਸੀਂ ਉਹਨਾਂ ਨੂੰ ਇਸਦੇ ਨਾ ਵਰਤਣ ਲਈ ਆਪਣਾ ਪ੍ਰਭਾਵ ਪਾ ਸਕਦੇ ਹਾਂ। ਉਹਨਾਂ ਨੂੰ ਹੀ ਨਹੀਂ ਜੇ ਕੋਈ ਡਾਕਟਰ, ਅਧਿਆਪਕ ਜਿਹਨਾਂ ਦਾ ਲੋਕਾਂ ਨਾਲ ਵਾਹ ਪੈਂਦਾ ਹੈ ਤੇ ਜਿਹੜਾ ਆਪਣਾ ਅਸਰ ਦੂਜਿਆਂ ’ਤੇ ਪਾ ਸਕਦਾ ਹੈ, ਤਮਾਕੂ ਖਾਣ ਪੀਣ ਦੀ ਬੁਰੀ ਆਦਤ ਦਾ ਸ਼ਿਕਾਰ ਹੈ ਤਾਂ ਉਹ ਆਪ ਛੱਡ ਕੇ, ਹੋਰਾਂ ਨੂੰ ਛੱਡਣ ਲਈ ਪ੍ਰੇਰ ਕੇ ਮਨੁੱਖਤਾ ਦਾ ਭਲਾ ਕਰ ਸਕਦਾ ਹੈ। ਉਹ ਮਨੁੱਖਾਂ ਦਾ ਜੀਵਨ ਸੁਧਾਰ-ਸਵਾਰ ਸਕਦਾ ਹੈ।

# ਹਰਿ ਦੇਵਹੁ ਦਾਨੁ ਮੈ ਦਾਜੋ

ਇਸਤਰੀ-ਪੁਰਸ਼ ਦਾ ਰਿਸ਼ਤਾ ਬੜਾ ਪਵਿੱਤਰ ਰਿਸ਼ਤਾ ਹੈ। ਵਿਆਹ ਪ੍ਰਣਾਲੀ ਇਸ ਰਿਸ਼ਤੇ ਨੂੰ ਪਤੀ-ਪਤਨੀ ਦਾ ਰੂਪ ਦੇ ਕੇ ਨੇਮਬੱਧ ਤਰੀਕੇ ਨਾਲ ਸਮਾਜਕ ਜ਼ੁੰਮੇਵਾਰੀਆਂ ਨਿਭਾਉਣ ਲਈ ਤਿਆਰ ਕਰਦੀ ਹੈ। ਸ਼ਾਸਤਰੀ ਮਰਯਾਦਾ ਅਨੁਸਾਰ ਵੱਖਰੇ-ਵੱਖਰੇ ਵਿਆਹ ਦੇ ਅੱਠ ਤਰੀਕੇ ਦੱਸੇ ਗਏ ਹਨ। ਇਹਨਾਂ ਵਿਚੋਂ ਸਭ ਤੋਂ ਉੱਤਮ ਤਰੀਕਾ ਬ੍ਰਹਮ ਵਿਆਹ ਅਖਵਾਉਂਦਾ ਹੈ। ਮਹਾਂਭਾਰਤ ਵਿੱਚ ਬ੍ਰਹਮ ਵਿਆਹ ਬਾਬਤ ਲਿਖਿਆ ਹੈ :

"ਵਿਦਵਾਨਾਂ ਨੇ ਕੰਨਿਆਂ ਨੂੰ ਸ਼ਕਤੀ ਅਨੁਸਾਰ ਬਸਤਰਾਂ, ਗਹਿਣਿਆਂ, ਭੂਸ਼ਣਾਂ ਨਾਲ ਸਜਾ ਕੇ, ਗੁਣਵਾਨ ਵਰ ਨੂੰ ਬੁਲਾ ਕੇ, ਉਸਨੂੰ ਕੁਝ ਧਨ ਦੇ ਕੇ ਕੰਨਿਆਂਦਾਨ ਕਰਨਾ ਉੱਤਮ ਦੱਸਿਆ ਹੈ।"

ਇਹੀ ਬਸਤਰ, ਗਹਿਣੇ, ਧਨ ਦਾਜ-ਦਹੇਜ ਦਾ ਮੁੱਢ ਮੂਲ ਸਨ। ਗੁਣਵਾਨ ਵਰ ਦੇ ਗੁਣਾਂ ਦੀ, ਕੰਨਿਆਂ ਵਾਲਿਆਂ ਵਲੋਂ; ਕਦਰ ਵੀ ਇਸ ਨਾਲ ਹੀ ਜੁੜ ਗਈ।

ਕੰਨਿਆਂ ਜਾਂ ਉਸਦੇ ਮਾਪਿਆਂ ਦੇ ਗੁਣਾਂ ਉੱਤੇ ਦਾਜ-ਦਹੇਜ ਭਾਰੂ ਹੁੰਦਾ ਗਿਆ। ਕੰਨਿਆਂ ਮਾਪਿਆਂ 'ਤੇ ਭਾਰ ਬਣਦੀ ਗਈ। ਸਮਰੱਥ ਪਰਵਾਰ ਆਪਣੀਆਂ ਲੜਕੀਆਂ ਦੇ ਵਿਆਹਾਂ ਦੇ ਅਡੰਬਰ ਨੂੰ ਲੋਕ-ਵਖਾਲੇ ਰਾਹੀਂ ਆਪਣੇ ਇੱਜ਼ਤ-ਮਾਣ ਦਾ ਹਿੱਸਾ ਬਣਾਉਂਦੇ ਗਏ। ਉਹਨਾਂ ਨੂੰ ਆਪਣੀਆਂ ਕੁੜੀਆਂ ਦੀਆਂ ਡੋਲੀਆਂ ਨਾਲ ਦਿੱਤ-ਦਾਜ ਭੇਜਦੇ ਵੇਖ ਕੇ ਮੱਧ ਵਰਗੀ ਲੋਕਾਂ ਵਿਚ ਨੱਕ ਬਚਾਉਣ ਦੀ ਸੋਚ ਉੱਪਜੀ। ਉਹ ਆਪਣਾ ਪੇਟ ਕੱਟ ਕੇ, ਕਰਜ਼ਾ ਲੈ ਕੇ, ਆਪਣੀ ਵਿੱਤੋਂ ਵੱਧ ਵਿਆਹ ਦਾ ਅਡੰਬਰ ਕਰਦੇ, ਕੁੜੀਆਂ ਨੂੰ ਦਾਜ ਦੇਣ ਲੱਗੇ। ਮੁੰਡੇ ਵਾਲਿਆਂ ਦੇ ਦਿਮਾਗ਼ ਫਿਰਨ ਲੱਗੇ। ਉਹਨਾਂ ਵਲੋਂ ਕੁੜੀ ਦੇ ਗੁਣ ਸੁਹੱਪਣ, ਉਸਦੇ ਮਾਪਿਆਂ ਦੇ ਪ੍ਰਤਿਸ਼ਠਾਵਾਨ ਹੋਣ ਨਾਲੋਂ ਦਾਜ ਦੇਣ ਦੀ ਸਮਰੱਥਾ ਨੂੰ ਪਹਿਲ ਦਿੱਤੀ ਜਾਣ ਲੱਗੀ। ਕਈ ਬਰਾਦਰੀਆਂ ਐਸੀਆਂ ਬਣ ਗਈਆਂ ਜਿਸ ਵਿਚ ਪਹਿਲਾਂ ਦਾਜ ਵਿਚ ਆਉਣ ਵਾਲੇ ਕੱਪੜਿਆਂ, ਗਹਿਣਿਆਂ, ਘਰ ਦੀਆਂ ਚੀਜ਼ਾਂ, ਨਗਦ ਰੁਪਏ ਪੈਸੇ, ਬਰਾਤ ਦੀ ਸੇਵਾ ਤੇ ਖਰਚ ਆਦਿ ਦੀ ਰਕਮ ਤੈਅ ਹੋਣ ਲੱਗੀ।

ਲੜਕੀ ਦੀ ਬੇਕਦਰੀ ਕਈ ਵਾਰ ਸਭ ਕੁਝ ਤੈਅ ਹੋਣ 'ਤੇ ਵੀ ਹੁੰਦੀ ਹੈ। ਮੁੰਡੇ ਵਾਲੇ ਐਨੇ ਆਕੜੇ ਹੋਏ ਹੁੰਦੇ ਕਿ ਚੰਗੇ ਤੋਂ ਚੰਗੇ, ਮਹਿੰਗੇ ਤੋਂ ਮਹਿੰਗੇ ਦਾਜ ਉਤੋਂ ਜੁੱਤੀ ਸਣੇ ਲੰਘ ਜਾਂਦੇ। ਘਰ ਜਾ ਕੇ ਚੰਨ ਦੇ ਟੁਕੜੇ, ਗੁਣਵਾਨ ਲੜਕੀ ਦੀ ਕਦਰ ਕਰਨ ਦੀ ਥਾਂ ਉਤੇ ਦਾਜ ਵਿੱਚ ਆਈਆਂ ਵਸਤਾਂ ਉੱਤੇ ਨਜ਼ਰ ਵੱਧ ਰੱਖੀ ਜਾਂਦੀ। ਜਿਹੜੀ ਚੀਜ਼ ਨਾ ਆਈ ਹੁੰਦੀ ਉਸ ਨੂੰ ਸਿੱਧੇ ਜਾਂ ਅਸਿੱਧੇ ਤਰੀਕੇ ਨਾਲ ਮੰਗਿਆ ਜਾਂਦਾ। ਕੁੜੀ ਵਿਚਾਰੀ ਦੁਖੀ ਹੁੰਦੀ। ਮਾਪਿਆਂ ਘਰੋਂ ਹੋਰ ਲੈਕੇ ਆਉਣ ਲਈ ਉਸਨੂੰ ਤਸੀਹੇ ਦਿੱਤੇ ਜਾਂਦੇ।

ਕੁੜੀ ਦੇ ਸਹੁਰੇ ਘਰ ਮਾਣ ਸਤਿਕਾਰ ਨਾ ਹੋਣ ਕਾਰਨ ਸਮਾਜ ਵਿਚ ਕੁੜੀ ਦਾ ਜੰਮਣਾ ਭੈੜਾ ਸਮਝਿਆ ਜਾਣ ਲੱਗਾ। ਉਸਨੂੰ ਮਾਰਨ ਦਾ ਰਿਵਾਜ ਪੈ ਗਿਆ। ਇੰਜ ਕੁੜੀਆਂ ਦੀ ਗਿਣਤੀ ਘਟਣ ਲੱਗੀ ਤਾਂ ਮੁੰਡਿਆਂ ਦੇ ਵਿਆਹਾਂ ਲਈ ਮਾਪੇ ਵੱਟੇ ਦੇ ਸਾਕ ਕਰਨ ਲੱਗੇ ਜਾਂ ਆਰਥਕ ਪਖੋਂ ਕਮਜ਼ੋਰ ਘਰ ਦੀ ਕੁੜੀ ਖ਼ਰੀਦ ਕੇ ਲੈ ਆਉਂਦੇ, ਕੁੜੀ ਦੇ ਮਾਪੇ ਵੇਚ ਦੇਂਦੇ। ਕਈ ਬਾਲ ਵਿਆਹ ਵੀ ਹੋਣ ਲੱਗ ਪਏ।

ਇਤਸਰੀ-ਪੁਰਸ਼ ਦੇ ਰਿਸ਼ਤੇ ਦੀ ਪਵਿੱਤਰਤਾ ਜਿਨਸ ਦੇ ਖ਼ਰੀਦੋ-ਫ਼ਰੋਖ਼ਤ, ਸਾਂਭ ਸੰਭਾਲ ਦਾ ਰੂਪ ਧਾਰਨ ਕਰ ਗਈ। ਸਮਾਜ ਦਾ ਅੱਧਾ ਮਹੱਤਵਪੂਰਨ ਹਿੱਸਾ ਮਾਰਿਆ ਜਾਣ ਲੱਗਾ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਕੁੜੀਆਂ ਮਾਰਨਾ, ਵੇਚਣਾ ਤੇ ਵੱਟਾ ਕਰਨਾ ਤੇ ਬਾਲ ਵਿਆਹ ਬੰਦ ਕਰਵਾਇਆ ਤੇ ਅਨੰਦ ਮਰਯਾਦਾ ਦਾ ਮੁੱਢ ਬੱਧਾ।

ਇਹ ਕ੍ਰਾਂਤੀਕਾਰੀ ਕਦਮ 3 ਜੂਨ, 1863 ਈ: ਨੂੰ ਪਿੰਡ ਖੋਟੇ ਜ਼ਿਲਾ ਫ਼ਿਰੋਜ਼ਪੁਰ (ਅੱਜਕਲ੍ਹ ਫ਼ਰੀਦਕੋਟ) ਵਿਖੇ ਚੁੱਕਿਆ ਗਿਆ। ਸ੍ਰੀ ਸਤਿਗੁਰੂ ਜੀ ਨੇ ਛੇ ਜੋੜਿਆਂ ਦੇ ਸਮੂਹਕ ਅਨੰਦ ਕਾਰਜ ਗੁਰ-ਮਰਯਾਦਾ ਅਨੁਸਾਰ ਕਰਨ ਦੀ ਪਹਿਲ ਕੀਤੀ। ਇਸ ਦਾ ਪੰਡਤ-ਪ੍ਰੋਹਤਾਂ, ਲਾਗੀਆਂ ਵਲੋਂ ਵਿਰੋਧ ਹੋਇਆ, ਬਾਘੇ ਪੁਰਾਣੇ ਥਾਣੇ ਰਿਪੋਰਟ ਕੀਤੀ ਗਈ। ਪਰ ਸ੍ਰੀ ਸਤਿਗੁਰੂ ਦਾ ਮਾਣ ਸਨਮਾਨ ਵਧਣ ਤੇ ਅਨੰਦ ਮਰਯਾਦਾ ਆਰੰਭ ਹੋਣ ਨਾਲ ਸਮਾਜ ਸੁਧਾਰ ਦਾ ਇਕ ਰੂਪ ਸਾਹਮਣੇ ਆਇਆ।

ਇਸ ਅਨੰਦ ਮਰਯਾਦਾ ਸਮੇਂ, ਹਵਨ ਦੀਆਂ ਬਾਣੀਆਂ ਪੜ੍ਹ ਕੇ ਹਵਨ ਕੀਤਾ ਗਿਆ, ਵੇਦੀ ਗੱਡੀ ਗਈ ਅਤੇ ਸੂਹੀ ਮਹਲੇ ਚੌਥੇ ਦੀਆਂ ਚਾਰ ਲਾਵਾਂ ਪੜ੍ਹੀਆਂ ਗਈਆਂ। ਜਿਸ ਦੀ ਚੌਥੀ ਲਾਂਵ ਦਾ ਅੰਤ **"ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ, ਧਨ ਹਿਰਦੈ ਨਾਮਿ ਵਿਗਾਸੀ"**, ਨਾਲ ਹੋਇਆ। ਹਿਰਦੇ ਵਿਚ ਨਾਮ ਦੇ ਵਿਗਾਸ ਦਾ ਕਾਰਨ, ਅਵਿਨਾਸ਼ੀ ਪ੍ਰਭੂ ਨੂੰ ਪਾਉਣਾ ਹੈ। ਗੁਰਬਾਣੀ ਅਨੁਸਾਰ ਜੀਵ ਆਤਮਾ ਨੇ ਪ੍ਰਮਾਤਮਾ ਵਿਚ ਲੀਨ ਹੋਣਾ ਹੈ। ਇਹ ਰਿਸ਼ਤਾ ਧਨ-ਪਿਰ ਦਾ ਰਿਸ਼ਤਾ ਬਣਾ ਕੇ ਪੇਸ਼ ਕੀਤਾ ਗਿਆ ਹੈ। ਧਨ ਦਾ ਸਹੁਰੇ ਘਰ ਆਪਣੇ ਕੰਤ ਕੋਲ ਜਾਣ ਦਾ ਰਿਸ਼ਤਾ ਚਹੁੰ ਲਾਵਾਂ ਵਿੱਚ ਪਰਵਿਰਤੀ ਤੋਂ ਸ਼ੁਰੂ ਹੋ ਕੇ ਅਬਿਨਾਸੀ ਪ੍ਰਭੂ ਦੀ ਪ੍ਰਾਪਤੀ ਤੱਕ ਪੁੱਜਦਾ ਹੈ।

ਪਰਵਿਰਤੀ ਕਰਮ ਦ੍ਰਿੜਾਉਣਾ, ਸੰਸਾਰਕ ਵਿਹਾਰ ਵਿੱਚ ਪੈਣਾ- ਭਾਵ ਗ੍ਰਿਸਤ ਧਰਮ ਦੇ ਫ਼ਰਜ਼ ਨਿਭਾਉਣਾ ਹੈ। ਇਸ ਸਮੇਂ ਮਨ ਵਿੱਚ ਪਹਿਲਾਂ ਡਰ ਪੈਦਾ ਹੁੰਦਾ ਹੈ ਪਰ ਉਹ ਡਰ ਖ਼ੌਫ਼ ਨਹੀਂ, ਨਿਰਮਲ ਭਉ ਹੈ ਨਵੇਂ ਘਰ ਜਾਣ ਦਾ। ਅਗਲੀ ਅਵਸਥਾ ਪ੍ਰੇਮ ਤੇ ਵੈਰਾਗ ਦੀ ਬਣਦੀ ਹੈ। ਵੈਰਾਗ ਮਾਪਿਆਂ ਤੋਂ ਵਿਛੜਨ ਦਾ, ਪ੍ਰੇਮ ਤੇ ਚਾਅ ਪਤੀ ਦੇ ਮਿਲਾਪ ਦਾ। ਚੌਥੀ ਅਵਸਥਾ ਵਿਚ ਆਤਮਾ ਸ਼ਾਂਤ ਤੇ ਅਡੋਲ ਹੋ ਕੇ ਆਪਣੇ ਅਸਲ ਰੂਪ ਵਿਚ ਟਿਕ ਜਾਂਦੀ ਹੈ।

ਸੰਸਾਰਕ ਰਿਸ਼ਤੇ ਅਨੁਸਾਰ ਧਨ-ਪਿਰ ਕੇਵਲ ਇਕੱਠੇ ਨਹੀਂ ਹੁੰਦੇ, ਸਗੋਂ **'ਏਕ ਜੋਤਿ ਦੋਇ ਮੂਰਤੀ'** ਹੁੰਦੇ ਹੀ ਸਹੀ ਅਰਥ ਦੇਂਦੇ ਹਨ। ਗੁਰਬਾਣੀ ਅਨੁਸਾਰ ਲੜਕੀ ਨੇ ਵਿਆਹ ਪਿਛੋਂ ਬਾਬੁਲ ਦਾ ਘਰ ਛੱਡ ਕੇ ਸਹੁਰੇ ਘਰ ਜਾਣਾ ਹੈ। ਓਥੋਂ ਦੇ ਗੁਣ ਗ੍ਰਹਿਣ ਕਰਨੇ ਹਨ ਅਤੇ ਆਪਣੇ ਪਤੀ ਪਰਮੇਸ਼ਰ ਸਾਹਿਬ ਨਾਲ ਚਿੱਤ ਲਾਉਣਾ ਹੈ। ਭਾਵੇਂ ਉਹ ਰਾਜ ਕਰਾਵੇ, ਭਾਵੇਂ ਭੀਖ ਮੰਗਾਵੇ। ਸੁਚੱਜੀ ਬਣ ਕੇ ਰਹਿਣਾ ਹੈ। ਪਰ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਉਹ ਸੁਚੱਜੀ ਨਹੀਂ, ਕੁਚੱਜੀ ਹੈ ਜਿਹੜੀ ਪਤੀ ਦੀ ਥਾਂ ਉਸਦੇ ਦਿੱਤੇ ਪਦਾਰਥਾਂ ਵੱਲ ਧਿਆਨ ਦੇਂਦੀ ਹੈ। ਕੁਚੱਜੀ ਆਪਣੇ ਆਪ ਨੂੰ ਸੰਬੋਧਨ ਕਰ ਕੇ ਕਹਿੰਦੀ ਹੈ :

**ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ।**

**ਸੇ ਵਸਤੂ ਸਹਿ ਦਿਤੀਆ ਮੈ ਤਿਨ ਸਿਉ ਲਾਇਆ ਚਿਤੁ ਜੀਉ।**

ਸੁਚੱਜੀ ਬਣਨ ਲਈ ਬਾਬੁਲ ਕੋਲੋਂ ਉਹੀ ਕੁਝ ਮੰਗਿਆ ਜਾਂਦਾ ਹੈ ਜਿਸ ਨਾਲ

ਸੋਭਾ ਵਧੇ। ਪਿਤਾ ਕੋਲੋਂ ਮੰਗਿਆ ਦਾਜ ਕਿਸ ਤਰ੍ਹਾਂ ਦਾ ਹੋਵੇ ? ਗੁਰੂ ਰਾਮਦਾਸ ਜੀ ਦੀ ਬਾਣੀ ਅਨੁਸਾਰ :

**ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ।**

**ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ।**

---

**ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ।**

**(ਮਹਲਾ ੫)**

ਪਰ ਕਿਸੇ ਹੋਰ ਤਰ੍ਹਾਂ ਦਾ ਦਾਜ ਲੈਣ ਅਤੇ ਦੇਣ ਵਾਲੇ ਦੋਹਾਂ ਅੰਦਰ ਹੰਕਾਰ ਪੈਦਾ ਕਰਦਾ ਹੈ:

**ਹੋਰ ਮਨਮੁਖ ਦਾਜੁ ਜਿ ਰਖਿ ਦਿਖਾਲਹਿ**

**ਸੁ ਕੂੜੁ ਅਹੰਕਾਰੁ ਕਚੁ ਪਾਜੋ।**

**ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨ ਮੈ ਦਾਜੋ।**

**(ਸ੍ਰੀ ਰਾਗ ਮਹਲਾ ੫)**

ਵਰਤਮਾਨ ਸਮੇਂ ਵਿਚ ਝਾਤ ਮਾਰੀਏ ਤਾਂ ਮਨਮੁਖਾਂ ਵਾਲਾ ਦਾਜ ਜਿਸ ਤੋਂ ਗੁਰੂ ਰਾਮਦਾਸ ਨੇ ਵਰਜਿਆ ਸੀ ਕੂੜ ਤੇ ਅਹੰਕਾਰ ਫੈਲਾ ਰਿਹਾ ਹੈ। ਉਸ ਦਾਜ ਦਾ ਲਾਲਚ ਮਨੁੱਖ ਨੂੰ ਅੰਨ੍ਹਾਂ ਕਰ ਦੇਂਦਾ ਹੈ। ਉਹ ਨਹੀਂ ਸੋਚਦਾ ਕਿ ਦਾਜ ਦਾ ਲਾਲਚ ਕਰਕੇ ਉਹ ਆਪਣੇ ਪੈਰੀਂ ਆਪ ਕੁਹਾੜਾ ਮਾਰ ਰਿਹਾ ਹੈ।

ਨੂੰਹ ਨੇ ਘਰ ਆ ਕੇ ਕਿਸੇ ਘਰ ਦਾ ਭਵਿੱਖਤ ਸੁਧਾਰਨਾ ਹੁੰਦਾ ਹੈ। ਉਸ ਕਰਕੇ ਔਲਾਦ ਦੇ ਚੰਗੇ ਗੁਣਾਂ ਦਾ ਗ੍ਰਹਿਣ ਕਰਨ ਦਾ ਸੰਜੋਗ ਬਣਦਾ ਹੈ, ਉਸ ਦਾ ਚੰਗਾ ਸੁਭਾ, ਗੁਣਵਾਨ ਪ੍ਰਕਿਰਤੀ ਪਰਵਾਰ ਨੂੰ ਸਹੀ ਰਾਹ ਤੋਰਦੀ ਹੈ। ਦਾਤੇ, ਭਗਤ, ਸੂਰਮੇ ਪੈਦਾ ਕਰਦੀ ਹੈ। ਪਰ ਜੇ ਉਸ ਤੋਂ ਆਸ ਕੀਤੀ ਜਾਏ ਕਿ ਉਹ ਮਾਪਿਆਂ ਘਰੋਂ ਧਨ ਪਦਾਰਥ ਲਿਆ ਕੇ ਉਹਨਾਂ ਦਾ ਘਰ ਭਰੇ। ਉਸਦੀ ਵਧਦੀ ਭੁੱਖ ਦੀ ਤ੍ਰਿਪਤੀ ਕਰੇ, ਲਬ ਲੋਭ ਹਲਕਾਇਆਂ ਦੀ ਹਰ ਗੱਲ ਮੰਨੇ। ਅਤੇ ਜੇ ਨਾ ਮੰਨੇ ਤਾਂ ਉਸਨੂੰ ਮਾਨਸਿਕ ਤਣਾਅ ਤੇ ਸਰੀਰਕ ਤਕਲੀਫ਼ ਵਿਚੋਂ ਲੰਘਣਾ ਪਵੇਗਾ। ਕਈ ਵਾਰ ਉਸਨੂੰ ਸਹੁਰੇ ਪਰਵਾਰ ਦੇ ਤਸੀਹਿਆਂ ਕਾਰਨ ਆਤਮ ਹੱਤਿਆ ਕਰਨੀ ਪੈਂਦੀ ਹੈ ਜਾਂ ਮਾਰ ਦਿੱਤਾ ਜਾਂਦਾ ਹੈ। ਸਾਰੀਆਂ ਜੂਨਾਂ ਦਾ ਸਰਦਾਰ ਮਨੁੱਖ ਆਪਣੇ ਜ਼ੁੰਮੇਵਾਰੀ ਨੂੰ ਸਹੀ ਰੂਪ ਵਿਚ ਸਮਝੇ। ਇਸ ਲਈ ਸਤਿਗੁਰੂ ਜਗਜੀਤ ਸਿੰਘ ਜੀ ਦਾਜ ਵੱਲ ਪਿੱਠ ਕਰਨ ਦੀ ਪ੍ਰੇਰਨਾ ਦੇਂਦੇ ਰਹਿੰਦੇ ਹਨ। ਸੋ ਉਹਨਾਂ ਦਾ ਉਪਦੇਸ਼ ਸੁਣ ਕੇ ਨਾ ਦਾਜ ਲੈਣ, ਨਾ ਦੇਣ ਦਾ ਪ੍ਰਣ ਕਰਕੇ ਅਸੀਂ ਇੱਕ ਉਹਨਾਂ ਦਾ ਹੁਕਮ ਮੰਨਦੇ ਹਾਂ, ਦੂਜਾ ਆਪਣਾ ਘਰ ਸਵਰਗ ਬਣਾਉਂਦੇ ਹਨ।

# ਹੋਲੇ ਦਾ ਰੰਗ ਨਵੇਲਾ

ਹੋਲੀ ਰੰਗਾਂ ਦਾ ਤਿਉਹਾਰ ਸਮਝਿਆ ਜਾਂਦਾ ਹੈ। ਇਸ ਦੀ ਸਿਖਰ ਫੱਗਣ ਦੀ ਪੂਰਨਮਾਸ਼ੀ ਵਾਲੇ ਦਿਨ ਹੁੰਦੀ ਹੈ ਜਿਸ ਦਿਨ ਕਈ ਬੰਦੇ ਇੱਕ ਦੂਜੇ ਨੂੰ ਰੰਗ ਮਲ ਕੇ ਐਨਾ ਬਦਰੰਗ ਕਰ ਦੇਂਦੇ ਹਨ ਕਿ ਉਹਨਾਂ ਦੇ ਵਾਰ ਵਾਰ ਨਹਾਉਣ ਨਾਲ ਵੀ ਉਹਨਾਂ ਦੀ ਅਸਲੀ ਸ਼ਕਲ ਸਾਹਮਣੇ ਆਉਣ ਵਿੱਚ ਸਮਾਂ ਲੱਗਦਾ ਹੈ। ਕਈ ਸ਼ਰਾਬ ਤੇ ਹੋਰ ਨਸ਼ੇ ਪੀਂਦੇ ਤੇ ਇਕ ਦੂਜੇ 'ਤੇ ਚਿੱਕੜ ਸੁੱਟਦੇ ਹਨ। ਹੋਲੇ ਸਮੇਂ ਸਿੱਖਾਂ ਦਾ ਸ੍ਰੀ ਅਨੰਦਪੁਰ ਵਿਸ਼ੇਸ਼ ਇਕੱਠ ਹੁੰਦਾ ਹੈ ਜਿਸ ਵਿਚ ਗੁਰਬਾਣੀ ਕੀਰਤਨ, ਦਿਵਾਨਾਂ ਆਦਿ ਦੇ ਨਾਲ ਨਾਲ ਰਾਜਨੀਤਕ ਮਾਹੌਲ ਵੀ ਬਣਦਾ ਹੈ। ਕਈ ਸਿਆਸੀ ਪਾਰਟੀਆਂ ਜਲਸੇ ਕਰਦੀਆਂ ਹਨ। ਪਰ ਉਹ ਆਪਣਾ ਸਹੀ ਪ੍ਰੋਗਰਾਮ ਦੇਣ ਦੀ ਥਾਂ ਦੂਜੇ ਦੇ ਸਿਆਸੀ ਪ੍ਰੋਗਰਾਮਾਂ ਨੂੰ ਗ਼ਲਤ ਸਾਬਤ ਕਰਨ ਲਈ ਸਾਰਾ ਤਾਣ ਲਾ ਦੇਂਦੀਆਂ ਹਨ। ਕਈ ਵਾਰ ਚਿਕੜ ਹੀ ਸੁਟਦੀਆਂ ਹਨ। ਇਸ ਨਾਲ ਇਕ ਦੂਜੇ ਪ੍ਰਤੀ ਸਦਭਾਵਨਾ ਘੱਟ ਹੀ ਪੈਦਾ ਹੁੰਦੀ ਹੈ।

ਸਾਡੇ ਪ੍ਰਚਾਰ ਮਾਧਿਅਮਾਂ ਦਾ ਧਿਆਨ ਵੀ ਏਸੇ ਨੂੰ ਪੇਸ਼ ਕਰਨ ਵੱਲ ਰਹਿੰਦਾ ਹੈ। ਹਾਲਾਂ ਕਿ ਨਾਮਧਾਰੀ ਸਾਧ ਸੰਗਤ ਦਾ ਹੋਲਾ ਮਹੱਲਾ ਵੱਖਰੇ ਰੰਗ ਢੰਗ ਦਾ ਹੁੰਦਾ ਹੈ। ਉਥੇ ਹੁਲੜਬਾਜ਼ੀ, ਨਾਅਰੇਬਾਜ਼ੀ, ਕਿਸੇ 'ਤੇ ਚਿੱਕੜ ਸੁੱਟਣ ਜਾਂ ਕੋਈ ਦੁਨਿਆਵੀ ਨਸ਼ਾ ਪੀਣ ਦੀ ਕੋਈ ਗੁੰਜਾਇਸ਼ ਨਹੀਂ ਹੁੰਦੀ। ਬੱਸ ਇਕੋ ਰੰਗ ਹੁੰਦਾ ਹੈ, ਰੂਹਾਨੀਅਤ ਦਾ ਰੰਗ। ਪਰ ਇਸ ਨਾਲ ਸ਼ਾਇਦ 'ਖ਼ਬਰ' ਨਹੀਂ ਬਣਦੀ ਨਾ, ਸੋ ਪ੍ਰਚਾਰ ਮਾਧਿਅਮ ਨੂੰ ਇਸਦਾ ਧਿਆਨ ਹੀ ਨਹੀਂ ਰਹਿੰਦਾ।

ਪੁਰਾਣ ਪਰੰਪਰਾ ਅਨੁਸਾਰ ਪ੍ਰਹਿਲਾਦ ਨਾਲ ਜੁੜੀ ਕਥਾ ਹੋਲੀ ਮਨਾਉਣ ਨਾਲ ਜੁੜਦੀ ਹੈ ਅਤੇ ਗੁਰੂ ਗੋਬਿੰਦ ਸਿੰਘ ਨੇ ਇਸ ਤਿਉਹਾਰ ਨੂੰ ਹੋਲੇ ਮਹੱਲੇ ਦੇ ਰੂਪ ਵਿੱਚ ਮਣਾਉਣ ਦਾ ਸੁਭਾਗ ਬਖ਼ਸ਼ਿਆ।

ਮਹਾਂਭਾਰਤ ਤੇ ਪੁਰਾਣਾਂ ਵਿੱਚ ਦੋ ਜੌੜੇ ਭਰਾਵਾਂ ਹਰਣਾਕਸ਼ ਤੇ ਹਿਰਣਯਕਸ਼ਪ ਵਿਚੋਂ ਪ੍ਰਹਿਲਾਦ ਹਿਰਣਯਕਸ਼ਪ ਦਾ ਪੁੱਤਰ ਸੀ। ਉਹ ਦੋਵੇਂ ਭਰਾ ਸ਼ਿਵ ਦੇ ਪੁਜਾਰੀ ਸਨ। ਸ਼ਿਵ ਤੋਂ ਤਪ ਸਾਧਨਾ ਕਰਕੇ ਹਰਣਯਕਸ਼ਪ ਨੇ ਦਸ ਲੱਖ ਸਾਲ ਦਾ ਤ੍ਰੈਲੋਕੀ ਦਾ ਰਾਜ, ਕਿਸੇ ਸ਼ਸਤਰ ਨਾਲ ਨਾ ਮਾਰੇ ਜਾਣਾ, ਦਿਨੇ ਜਾਂ ਰਾਤ ਨੂੰ ਨਾ ਮਾਰੇ ਜਾਣਾ ਆਦਿ ਦੇ ਵਰ ਪ੍ਰਾਪਤ ਕੀਤੇ ਸਨ।

ਪ੍ਰਹਿਲਾਦ ਵਿਸ਼ਨੂੰ ਭਗਤ ਸੀ। ਇਹ ਉਸ ਦੇ ਪਿਤਾ ਨੂੰ ਨਹੀਂ ਸੀ ਭਾਉਂਦਾ। ਉਸਦਾ ਪਿਤਾ ਉਸਨੂੰ ਇਸ ਪਾਸਿਉਂ ਹਰ ਹਾਲਤ ਵਿਚ ਰੋਕਣਾ ਚਾਹੁੰਦਾ ਸੀ। ਪਰ ਪ੍ਰਹਿਲਾਦ ਨੇ ਨਿਰਭੈ ਹੋ ਕੇ ਕਿਹਾ:

- **ਇਕੁ ਰਾਮੁ ਨ ਛੋਡਉ ਗੁਰਹਿ ਗਾਰਿ।**

  **ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ।** **(ਭਗਤ ਕਬੀਰ)**

- **ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ।**

  **ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ।** **(ਮਹਲਾ ੩)**

ਨਿਰਭੈ ਤੇ ਦ੍ਰਿੜ ਪ੍ਰਹਿਲਾਦ ਆਪਣੇ ਗੁਰੂ ਰਾਹੀਂ ਦਿਤੇ ਗਿਆਨ ਕਰਕੇ ਸੀ।

ਉਹ ਗੁਰੂ ਦੇ ਦਿਤੇ ਨਾਮ ਦਾ ਉਚਾਰਨ ਕਰਦਾ ਸੀ :

- **ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ।** (ਮਹਲਾ ੩)

ਉਸਦੇ ਪਿਤਾ ਦਾ ਨਾਂ ਭਗਤੀ ਕਾਲ ਦੇ ਸੰਤਾਂ ਤੇ ਸਤਿਗੁਰੂ ਸਾਹਿਬਾਨ ਦੀ ਬਾਣੀ ਵਿਚ ਹਰਨਾਖਸ਼ ਵਰਤਿਆ ਗਿਆ ਹੈ। ਇਸ ਨਾਂ ਦੀ ਤਬਦੀਲੀ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ।

ਪੁਰਾਣਕ ਕਥਾ ਵਿੱਚ ਆਇਆ ਕਿ ਪ੍ਰਹਿਲਾਦ ਦੀ ਭੂਆ ਹੋਲਕਾ ਆਪਣੇ ਭਰਾ ਦਾ ਸਾਥ ਦੇ ਕੇ ਪ੍ਰਹਿਲਾਦ ਨੂੰ ਮਾਰਨਾ ਚਾਹੁੰਦੀ ਸੀ। ਪਰ ਇਸ ਸਾਖੀ ਦਾ ਹਵਾਲਾ ਆਪਣੀ ਬਾਣੀ ਵਿੱਚ ਕਬੀਰ ਨੇ ਹੀ ਦਿੱਤਾ ਹੈ, ਨਾ ਗੁਰੂ ਅਮਰਦਾਸ ਜੀ ਨੇ ਤੇ ਨਾ ਹੀ ਭਾਈ ਗੁਰਦਾਸ ਨੇ। ਇਹ ਸਭ ਨੂੰ ਪਤਾ ਹੈ ਕਿ ਕਿਉਂ ਤੇ ਕਿਵੇਂ ਨਰ ਸਿੰਘ ਨੇ ਹਰਨਾਖਸ਼ ਨੂੰ 'ਨਖੀ ਬਿਦਾਰਿਆ'। ਪ੍ਰਹਿਲਾਦ ਗੁਰੂ ਤੋਂ ਗਿਆਨ ਲੈ ਕੇ ਦ੍ਰਿੜ੍ਹ ਨਿਸਚੇ ਨਾਲ ਪ੍ਰਭੂ ਭਗਤੀ ਕਰਨ ਵਾਲਿਆਂ ਦਾ ਪ੍ਰਤੀਕ ਹੈ। ਉਸ ਦੀ ਯਾਦ ਫੱਗਣ ਸੁਦੀ ਪੂਰਨਮਾਸ਼ੀ ਨੂੰ ਮਨਾਈ ਜਾਣ ਲੱਗੀ - ਹੋਲੀ ਦੇ ਰੂਪ ਵਿਚ।

ਗੁਰੂ ਪਿਆਰਿਆਂ ਵਿਚ ਭਗਤੀ ਭਾਵਨਾ ਉਜਾਗਰ ਕਰਨ ਲਈ ਕਾਦਰ ਦੀ ਸ਼ਕਤੀ ਦਾ ਪ੍ਰਗਟਾਵਾ ਦੁਹਰਾਉਣ ਲਈ, ਭਗਤਾਂ ਦੀ ਜੈ ਦੀ ਖੁਸ਼ੀ ਵਿਚ ਲਾਲ ਗੁਲਾਲ ਤੇ ਰੰਗ ਪਾ ਕੇ ਲੋਕ ਹੋਲੀ ਮਨਾਉਂਦੇ ਹਨ। ਪਰ ਸੰਤਾਂ-ਭਗਤਾਂ ਦੀ ਹੋਲੀ ਤਾਂ ਪ੍ਰਭੂ ਨਾਲ ਜੁੜਨ ਕਰਕੇ ਹੀ ਸਾਰਥਕ ਹੁੰਦੀ ਹੈ। ਗੁਰੂ ਅਰਜਨ ਦੇਵ ਜੀ ਹੋਲੀ ਬਾਰੇ ਆਪਣੀ ਬਾਣੀ ਵਿਚ ਲਿਖਦੇ ਹਨ :

**ਆਜੁ ਹਮਾਰੈ ਬਨੇ ਫਾਗ।।**

**ਪ੍ਰਭ ਸੰਗੀ ਮਿਲਿ ਖੇਲਨ ਲਾਗ।।**

**ਹੋਲੀ ਕੀਨੀ ਸੰਤ ਸੇਵ।।**

**ਰੰਗੁ ਲਾਗਾ ਅਤਿ ਲਾਲ ਦੇਵ।।**

ਗੁਰੂ ਗੋਬਿੰਦ ਸਿੰਘ ਨੇ, ਸਮੇਂ ਦੀ ਲੋੜ ਨੂੰ ਮੁੱਖ ਰਖਦਿਆਂ, ਇਸ ਭਗਤੀ ਤੇ ਖੁਸ਼ੀਆਂ ਦੇ ਤਿਉਹਾਰ ਨਾਲ, ਸ਼ਕਤੀ ਨੂੰ ਵੀ ਜੋੜ ਦਿੱਤਾ। ਅਤੇ ਤਿਉਹਾਰ ਦਾ ਨਾਂ ਰੱਖਿਆ ਹੋਲਾ-ਮਹੱਲਾ। ਇਸ ਵਿਚ ਬੀਰ ਰਸ ਮਿਲ ਗਿਆ। ਸਿੰਘ ਸ਼ਸਤ੍ਰ ਤੇ ਯੁਧ ਵਿਦਿਆ ਵਿਚ ਨਿਪੁੰਨਤਾ ਦਾ ਪ੍ਰਗਟਾਵਾ ਕਰਦੇ। ਹਥਿਆਰ ਬੰਦ ਮਸਨੂਹੀ ਜੰਗ ਹੁੰਦੇ। ਜੇਤੂ ਦਲ ਨੂੰ ਸਿਰੋਪਾ ਬਖ਼ਸ਼ਿਆ ਜਾਂਦਾ। ਭਾਈ ਸੰਤੋਖ ਸਿੰਘ ਲਿਖਦੇ ਹਨ :

ਉਡਯੋ ਏਕ ਬਾਰ ਹੀ ਗੁਲਾਲ ਲਾਲ ਘਟਾਂ ਮਾਨੋ

ਰੰਗਨ ਦੀ ਬੂੰਦ ਬਰਖਤ ਚੀਨਿਉ।

ਰੰਗਦਾਰ ਅੰਬਰ ਕੈ ਰੰਗਦਾਰ ਅੰਬਰ ਕੈ

ਮੂਠ ਭਰ ਮਾਰੇ ਰੰਗ, ਡਾਰਤ ਨਵੀਨਿਉ। -ਸੂਰਜ ਪ੍ਰਕਾਸ਼

ਕੇਵਲ ਯੁਧ ਕੌਸ਼ਲ ਵਿਖਾਉਨ ਤੇ ਗੁਲਾਲ ਖੇਡਣ ਤੱਕ ਹੀ ਹੋਲਾ ਮਹੱਲਾ ਸੀਮਿਤ ਨਹੀਂ ਸੀ। ਇਕ ਤੀਸਰਾ ਪੱਖ ਵੀ ਸੀ ਇਸਦਾ :

ਕੇਚਿਕ ਕਰਤਿ ਪਾਠ ਗੁਰਬਾਣੀ।

ਕੇਚਿਤ ਅਰਥਨਿ ਕਰਤ ਵਖਾਨੀ।

ਕੇਚਿਤ ਸੁਨਹਿ ਕਮਾਵਹਿਂ ਕੇਈ।

ਕੇਚਿਤ ਸਤਿਨਾਮੁ ਸਿਮਰੇਈ। - ਭਾਈ ਸੰਤੋਖ ਸਿੰਘ

ਸਤਿਗੁਰੂ ਜੀ ਦੇ ਬਾਣੇ ਦੇ ਰੰਗ ਬਾਰੇ ਵੀ ਭਾਈ ਜੀ ਲਿਖਦੇ ਹਨ :

ਸ੍ਵੇਤ ਪੁਸ਼ਾਕ ਸਕਲ ਗੁਰ ਪਹਿਰੀ।

ਉਹੀ ਸਵੇਤ ਪੁਸ਼ਾਕ, ਰੰਗ-ਗੁਲਾਲ, ਨਾਮ ਬਾਣੀ, ਸਤਿਗੁਰੂ ਰਾਮ ਸਿੰਘ ਦੇ ਸਮੇਂ ਵੀ ਪ੍ਰਚਲਿਤ ਰਹੀ, ਪਰ ਹਥਿਆਰ ਸਰਕਾਰ ਨਾਲ ਨਾਮਿਲਵਰਤਨ ਦਾ ਸੀ।

ਦਸਮ ਪਾਤਸ਼ਾਹ ਦੇ ਸਮੇਂ ਤਾਂ ਹੋਲੇ ਅਨੰਦਪੁਰ ਸਾਹਿਬ ਖੇਡੇ ਗਏ ਪਰ ਸਤਿਗੁਰੂ ਰਾਮ ਸਿੰਘ ਸਮੇਂ ਹੋਲੇ ਗੁਰਸਿਖੀ ਦੇ ਕੇਂਦਰ ਅਨੰਦਪੁਰ ਸਾਹਿਬ ਤੇ ਭੈਣੀ ਸਾਹਿਬ ਅਤੇ ਪੰਜਾਬ ਦੇ ਖੋਟੇ, ਮਾਨਾਂ ਵਾਲੇ, ਪਿੰਡਾਂ ਵਿਚ ਮਨਾਏ ਗਏ।

ਹੋਲਿਆਂ ਵਿਚ ਢੋਲਕੀ ਛੈਣਿਆਂ ਨਾਲ ਦਿਵਾਨ ਲਗਦੇ, ਪੂਜਾ ਅਰਚਾ ਤੇ ਹੋਮ ਜਗ ਹੁੰਦੇ, ਬਾਣੀ ਤੇ ਚਰਚਾ ਹੁੰਦੀ, ਮਸਤਾਨਿਆਂ ਅੰਦਰ ਮਸਤੀ ਦਾ ਰੰਗ ਹੁੰਦਾ, ਸੁਤੰਤਰਤਾ ਸੰਗਰਾਮ ਦੀਆਂ ਜੁਗਤਾਂ ਤੇ ਅਮਲ ਹੁੰਦਾ, ਸਮਾਜ ਸੁਧਾਰ ਤੇ ਉਚੇ ਸੁੱਚੇ ਆਚਾਰ ਨੂੰ ਦ੍ਰਿੜ ਕਰਵਾਇਆ ਜਾਂਦਾ। ਰੰਗ ਤੇ ਗੁਲਾਲ ਖੇਡਿਆ ਜਾਂਦਾ। ਪਰ ਸਾਰੇ ਕਲੇਸ਼ਾਂ ਦਾ ਹੱਲ ਬੰਦਗੀ ਹੀ ਸਮਝਿਆ ਜਾਂਦਾ। ਸ੍ਰੀ ਸਤਿਗੁਰੂ ਬਿਲਾਸ ਵਿਚ, ਅਨੰਦਪੁਰ ਦੇ ਹੋਲੇ ਸਮੇਂ ਸਤਿਗੁਰੂ ਜੀ ਦਾ ਉਪਦੇਸ਼ ਲਿਖਿਆ ਹੈ :

ਐਸੇ ਕਹਿ ਕਰ ਕੀਓ ਉਪਦੇਸੂ।

ਕਰੇ ਬੰਦਗੀ ਮਿਟੇ ਕਲੇਸੂ।

ਜਪੈ ਨਾਮ ਸੋ ਬਚੇ ਸੁਖਾਲਾ।

ਲਗੈ ਨ ਕਲੂ ਰਾਜ ਦੁਖ ਪਾਲਾ। - ਸੰਤ ਧਿਆਨ ਸਿੰਘ

ਸਿੱਖਾਂ ਦੇ ਪੁਛਣ ਤੇ ਕਿ ਆਤੇ ਸਾਲ ਭੀਂ ਆਵੈ ਯਹਾਂ?

ਸਤਿਗੁਰੂ ਜੀ ਨੇ ਫ਼ੁਰਮਾਇਆ :

ਨੇਤੀ ਨੇਤ ਲਿਖੀ ਜਿਉ ਭਾਈ।

ਕਾਹੂ ਤੇ ਨਹੀ ਜਾਤ ਮਿਟਾਈ।

ਪਰਾਲਬਦ ਸੇ ਦੇਖੋਂ ਹੋਲਾ।

ਜਾਇ ਬਦੇਸ ਕੋਇ ਦਿਨ ਚੋਲਾ।

ਇਹੋ ਮਹਲਾ ਹੋਲਾ ਖੇਲੇਂ।

ਨਦੀਆਂ ਵਾਹ ਸੰਜੋਗੀ ਮੇਲੇ। -ਸੰਤ ਧਿਆਨ ਸਿੰਘ

ਇਸ ਹੋਲੇ ਵਿਚ ਮਾਝੇ ਮਾਲਵੇ, ਦੁਆਬੇ ਦੀ ਸੰਗਤ ਆਈ ਸੀ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਰਕਾਰੀ ਪਾਬੰਦੀਆਂ ਕਾਰਨ, ਪੰਜਾਬ ਵਿਚ, ਵੱਖ ਵੱਖ ਥਾਈਂ ਕੇਵਲ 7 ਹੋਲੇ ਕਰ ਸਕੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਜਾਬ ਤੋਂ ਬਾਹਰ ਵੀ ਹੋਲੇ ਕੀਤੇ। ਉਹਨਾਂ

ਦੇ ਸਮੇਂ ਸ਼ਸਤਰ ਵਿਦਿਆ ਤੇ ਰੰਗ ਗੁਲਾਲ ਵਲੋਂ ਨਾਮ-ਬਾਣੀ ਸ਼ਬਦ-ਕੀਰਤਨ, ਸਮਾਜ ਸੁਧਾਰ, ਪੰਥਕ ਸੰਗਠਨ, ਪਸ਼ੂ ਪਰਦਰਸ਼ਨੀਆਂ, ਦੇਸ ਦੀ ਅਜ਼ਾਦੀ ਲਈ ਸੰਘਰਸ਼ ਅਤੇ ਅਜ਼ਾਦੀ ਬਾਅਦ ਮੁੜ ਵਸਾਉਣ ਤੇ ਵਿਕਾਸ ਵੱਲ ਧਿਆਨ ਕੇਂਦਰਿਤ ਕੀਤਾ ਗਿਆ। ਹੋਲਿਆਂ ਦਾ ਘੇਰਾ ਜੇ ਅੱਜ ਦੇ ਪ੍ਰਦੇਸਾਂ ਤੇ ਦੇਸਾਂ ਦੇ ਨਾਵਾਂ ਅਨੁਸਾਰ ਕਿਹਾ ਜਾਏ ਤਾਂ, ਪੰਜਾਬ, ਹਿਮਾਚਲ ਪ੍ਰਦੇਸ, ਹਰਿਆਣਾ, ਦਿੱਲੀ, ਪਾਕਿਸਤਾਨ, ਥਾਈਲੈਂਡ ਤੇ ਯੂਗੰਡਾ ਤੱਕ ਚੌੜਾ ਹੋਇਆ। ਆਪ ਜੀ ਨੇ ਹੋਲਾ ਮਨਾਉਣ ਸੰਬੰਧੀ ਇਤਿਹਾਸਕ ਮਹਾਨਤਾ ਬਾਰੇ ਫ਼ੁਰਮਾਇਆ:

"ਉਹ (ਹੋਲਕਾ) ਸੜੀ ਸੀ। ਉਸ ਦਿਨ ਤੋਂ ਹਿੰਦੂ ਲੋਕ ਇਸ ਤਿਉਹਾਰ ਨੂੰ ਮਨਾਉਂਦੇ ਹਨ। ਪਰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਦਾ ਨਾਮ ਜਿਹੜਾ ਹੋਲੀ ਤੋਂ ਹੋਲਾ ਕਰ ਦਿੱਤਾ, ਹੋਲਾ ਬਣਾਇਆ, ਔਰ ਗੁਰੂ ਗੋਬਿੰਦ ਸਿੰਘ ਨੇ ਇਸਨੂੰ ਅਰੰਭਿਆ। ਨਾਮਧਾਰੀਆਂ ਵਾਸਤੇ ਦੋ ਪੁਰਬ ਹਨ, ਇਹਨਾਂ ਦੇ ਵਿਚ, ਗੁਰੂ ਗੋਬਿੰਦ ਸਿੰਘ ਦਾ ਹੋਲਾ ਬਣਾਉਣਾ, ਹੋਲੇ ਦਾ ਮੇਲਾ ਤੇ ਗੁਰੂ ਬਾਲਕ ਸਿੰਘ ਜੀ ਦੇ ਜਨਮ ਦਾ ਦਿਨ।

**ਅਸਲ ਹੋਲਾਂ ਤਾਂ ਇਹ ਹੈ ਕੋਈ ਭੁੱਖਾ ਤਾਂ ਭਾਵੇਂ ਚਲਾ ਜਾਵੇ, ਪਰ ਦੁਖੀ ਨਾ ਜਾਵੇ। ਕੌੜੇ ਬਚਨਾਂ ਨਾਲ ਕਿਸੇ ਦਾ ਦਿਲ ਨਾ ਦੁਖਾਇਆ ਜਾਵੇ।"**

ਹੋਲੇ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਦਾ ਪ੍ਰਕਾਸ਼ ਪੁਰਬ ਮਨਾਉਣ ਦੀ ਸੁਮੱਤ ਬਖ਼ਸ਼ੀ। ਹੋਲਾ ਸ਼ੁਧ ਰੂਪ ਵਿਚ ਅਧਿਆਤਮਕ ਚਿੰਤਨ ਤੇ ਅਮਲ, ਪੰਥਕ ਸੰਗਠਨ ਤੇ ਵਿਕਾਸ, ਕੀਰਤਨ ਸਿਮਰਨ ਤੇ ਸੇਵਾ, ਸਮੂਹਕ, ਅਨੰਦ ਕਾਰਜ ਤੇ ਸਮਾਜ ਸੁਧਾਰ ਤੇ ਪ੍ਰਾਣੀ ਮਾਤਰ ਦੇ ਭਲੇ ਦਾ ਸਾਕਾਰ ਰੂਪ ਬਣ ਗਿਆ ਹੈ। ਇਹਨਾਂ ਮੇਲਿਆਂ ਉਤੇ ਪੰਜਾਬ ਜਾਂ ਉਸ ਤੋਂ ਬਾਹਰ ਭਾਰਤ ਦੇ ਪ੍ਰਦੇਸਾਂ ਵਿਚੋਂ ਹੀ ਨਹੀਂ ਸਗੋਂ ਥਾਈਲੈਂਡ, ਇੰਗਲੈਂਡ, ਨਰੋਬੀ, ਯੂਗੰਡਾ, ਅਮਰੀਕਾ, ਕੈਨੇਡਾ, ਅਸਟ੍ਰੇਲੀਆ ਵਿਚੋਂ ਵੀ ਸਾਧ ਸੰਗਤ ਆਉਂਦੀ ਹੈ।

ਸਤਿਗੁਰੂ ਜੀ ਨੇ ਪੰਜਾਬ ਤੋਂ ਬਾਹਰ ਦਿੱਲੀ, ਰਾਜਸਥਾਨ, ਹਰਿਆਣਾ, ਉਤਰ ਪ੍ਰਦੇਸ ਪ੍ਰਾਂਤਾਂ ਵਿਚ ਅਤੇ ਥਾਈਲੈਂਡ, ਇੰਗਲੈਂਡ, ਤਨਜ਼ਾਨੀਆ ਦੇਸਾਂ ਵਿਚ ਹੋਲੇ ਕੀਤੇ। ਪਰ ਹੋਲੇ ਸਮੇਂ ਸਭ ਕੁਝ ਧਾਰਮਿਕ ਹੁੰਦਾ ਹੈ। ਉਸ ਨੂੰ ਵੇਖ ਪੜ੍ਹ ਸੁਣ ਕੇ ਪ੍ਰਮਾਰਥ ਦੀ ਹੀ ਪ੍ਰੇਰਨਾ ਮਿਲਦੀ ਹੈ। ਨਾ ਕਿਤੇ ਲਚਰ ਸਾਹਿਤ, ਨਾ ਭੜਕਾਊ ਤਸਵੀਰਾਂ ਤੇ ਨਾਂ ਹੀ ਘਟੀਆ ਟੇਪਾਂ ਦਿਸਦਿਆਂ ਹਨ।

ਭੜਕਾਊ ਤਸਵੀਰਾਂ ਹੀ ਨਹੀਂ ਭੜਕਾਊ ਪਹਿਰਾਵਾ ਵੀ ਕਿਸੇ ਦਾ ਨਹੀਂ ਹੁੰਦਾ। ਔਰਤਾਂ ਦਾ ਕੋਈ ਫੈਸ਼ਨ ਨਹੀਂ, ਰੰਗ ਬਰੰਗੇ ਭੜਕਾਊ ਕਪੜੇ ਨਹੀਂ, ਮੇਕਪ ਨਹੀਂ, ਬਸ ਸਾਫ ਸਵੱਛ (ਚੂੜੀਦਾਰ ਸੁੱਥਣ) ਤੇ ਗੁਰਮੁਖੀ ਕਾਟ ਦੀ ਕਮੀਜ਼ ਵਾਲਾ ਸੁਘਿਆਨੇ ਰੰਗ ਦਾ ਜੋ ਆਮ ਤੌਰ ਤੇ ਸਫੈਦ ਹੁੰਦਾ ਹੈ ਪ੍ਰਭਾਵਸ਼ਾਲੀ ਪਹਿਰਾਵਾ ਹੈ। ਮਨੁੱਖਾਂ ਦਾ ਵੀ ਸਿਧਾ ਦਸਤਾਰਾ, ਕਲੀਆਂ ਵਾਲਾ ਕੁੜਤਾ ਤੇ ਚੂੜੀਦਾਰ ਪਜਾਮਾ ਦੈਵੀ ਪ੍ਰਭਾਵ ਪਾਉਂਦੇ ਹਨ।

ਹੋਲੇ ਤੇ ਇਕੱਠੀ ਹੋਈ ਗਿਣਤੀ ਹੁੜਦੰਗਬਾਜ ਤੇ ਤਮਾਸ਼ਬੀਨ ਭੀੜ ਨਹੀਂ ਹੁੰਦੀ ਸਗੋਂ ਸਾਧ ਸੰਗਤ ਹੁੰਦੀ ਹੈ। ਸੋ ਉਸਨੂੰ ਅਨੁਸ਼ਾਸਿਤ ਰਖਣ ਲਈ ਸਤਿਗੁਰੂ ਜੀ ਦਾ ਹੁਕਮ, ਪ੍ਰਬੰਧਕਾਂ ਦਾ ਇਸ਼ਾਰਾ ਤੇ ਸਵੈਅਨੁਸ਼ਾਸਨ ਹੀ ਕਾਫੀ ਹੈ। ਸੋ ਪੁਲਿਸ ਦੀ ਵੀ ਲੋੜ ਨਹੀਂ ਪੈਂਦੀ।

ਦੁਨਿਆਵੀ ਕੰਮਾਂ ਤੋਂ ਨਵੇਕਲੇ ਇਸ ਹਲੇ ਵਿਚ ਇਕ ਮਨ ਇਕ ਚਿੱਤ ਹੋ ਗੁਰ ਉਪਦੇਸ਼ ਨੂੰ ਗ੍ਰਹਿਣ ਕਰਨ ਵਾਲਿਆਂ ਦੇ ਕਲੇਵਰ ਵੀ ਐਸੇ ਧੋਤੇ ਜਾਂਦੇ ਹਨ ਕਿ ਉਹਨਾਂ ਦੇ ਰੋਗ ਸੋਗ ਸਭ ਮਿਟ ਜਾਂਦੇ ਹਨ। ਮਨ ਨਿਰਮਲ ਹੋ ਜਾਂਦਾ ਹੈ। ਕਰੋੜਪਤੀਆਂ ਨੂੰ ਗੁਰੂ ਘਰ ਵਿਚ ਗ਼ਰੀਬ ਸਿੱਖ, ਆਪਣੇ ਤੋਂ ਛੋਟਾ ਨਹੀਂ ਲੱਗਦਾ। ਇਕੱਠਾ ਬਹਿਣਾ, ਤੇ ਇਕੋ ਪੰਗਤ ਵਿਚ ਖਾਣਾ, ਤੇ ਬਰਾਬਰੀ ਦਾ ਅਹਿਸਾਸ ਹੋਣਾ ਸਤਿਗੁਰੂ ਦੀ ਸਿਰਮੌਰ ਹਸਤੀ ਨੂੰ ਮੰਨਣ ਕਾਰਨ ਹੀ ਹੈ। ਇਕੋ ਦੇ ਲੜ ਲੱਗੇ ਹੋਣ ਕਰਕੇ ਇਸ ਹੋਲੇ ਮਹੱਲੇ ਦਾ ਰੰਗ ਨਵੇਲਾ ਹੁੰਦਾ ਹੈ। ਜਿਸ ਵਿਚ ਅਰੋਗ ਸਰੀਰ, ਪਵਿੱਤਰ ਆਤਮਾ ਤੇ ਸ਼ੁਧ ਮਨ, ਬਚ, ਕਰਮ ਵਾਲੇ ਸਿੱਖਾਂ ਦਾ ਸੁਖ-ਅਨੰਦ ਦੂਣ ਸਵਾਇਆ ਹੁੰਦਾ ਹੈ।

ਹਰ ਹੋਲੇ ਦਾ ਰੰਗ, ਰਸ, ਮਸਤੀ, ਖੇੜਾ ਦੂਨ ਸਵਾਇਆ ਹੁੰਦਾ ਹੈ ਪਰ ਦੇਖਦੇ ਉਹ ਹੀ ਹਨ ਜਿਨ੍ਹਾਂ ਦੇ ਕਰਮਾਂ ਵਿਚ ਹੁੰਦਾ ਹੈ।

# ਲੋਕ ਜੀਵਨ ਤੇ ਬੁੱਚੜਖਾਨੇ

ਬੁਚੜਖਾਨੇ ਲੋਕ ਜੀਵਨ ਨੂੰ ਤਬਾਹ ਕਰ ਰਹੇ ਹਨ। ਭਲੇ ਤੇ ਨਿਰਪੱਖ ਵਿਚਾਰਾਂ ਵਾਲੇ ਸੂਝਵਾਨ ਮਨੁੱਖ ਸਮਝਦੇ ਹਨ ਕਿ ਇਸ ਤਬਾਹੀ ਦੇ ਖੱਡੇ ਵਿਚ ਮਨੁੱਖ ਆਪ ਹੀ ਡਿਗ ਰਿਹਾ ਹੈ ਸੋ ਉਹ ਉਹਨਾਂ ਨੂੰ ਆਪਣੇ ਪੈਰੀਂ ਆਪ ਕੁਹਾੜਾ ਮਾਰਨ ਤੋਂ ਸਾਵਧਾਨ ਕਰ ਰਹੇ ਹਨ। ਅਖਬਾਰਾਂ ਵਿੱਚ ਦਿੱਲੀ ਦੇ ਇਹਨਾਂ ਬੁੱਚੜਖਾਨਿਆਂ, ਖ਼ਾਸ ਕਰਕੇ ਈਦਗਾਹ ਦੇ ਬੁੱਚੜਖਾਨੇ ਕਾਰਨ ਹੋ ਰਹੇ ਨੁਕਸਾਨ ਬਾਰੇ ਬੜਾ ਕੁਝ ਲਿਖਿਆ ਗਿਆ।

ਈਦਗਾਹ ਦਾ ਬੁੱਚੜਖਾਨਾ ਇੱਕ ਪਾਸੇ ਇੱਜੜਾਂ ਦੇ ਇੱਜੜ ਤੇ ਵੱਗਾਂ ਦੇ ਵੱਗ ਪਸ਼ੂਆਂ ਦਾ ਘਾਤ ਕਰਕੇ ਬਦਬੂਦਾਰ ਤੇ ਘਿਨਾਉਣਾ ਵਾਤਾਵਰਨ ਪੈਦਾ ਕਰਦਾ ਰਹਿੰਦਾ ਹੈ, ਦੂਜੇ ਪਾਸੇ ਕਾਂ, ਇੱਲਾਂ, ਗਿਰਝਾਂ ਨੂੰ ਮਾਸ ਚੂੰਡਣ ਦਾ ਸੱਦਾ ਦੇਂਦਾ ਹੈ, ਤੀਜੇ ਪਾਸੇ ਪਸ਼ੂਆਂ ਦੇ ਮਲ ਮੂਤਰ ਦੇ ਫੈਲਾਅ ਕਾਰਨ ਗੰਦਗੀ ਫੈਲਾਉਂਦਾ ਹੈ ਜੋ ਬਿਮਾਰੀ ਫੈਲਾਣ ਵਿਚ ਮਾਹਿਰ ਹੁੰਦੀ ਹੈ। ਚੌਥੇ ਪਾਸੇ ਪਸ਼ੂਆਂ ਦੀ ਵਗੀ ਰੱਤ, ਮਿੱਝ ਤੇ ਮਲ-ਮੂਤਰ ਵਗ ਕੇ ਜਮਨਾ ਦੇ ਵਹਾਅ ਵਿਚ ਮਿਲਣ ਨਾਲ ਉਸਦੇ ਪਾਣੀ ਨੂੰ ਵੀ ਵਿਸ਼ੈਲਾ ਬਣਾਉਂਦਾ ਹੈ ਜਿਸ ਦਾ ਸਮੁਚੇ ਜੀਵਨ ਉੱਤੇ ਦੁਸ਼ਪ੍ਰਭਾਵ ਪੈਂਦਾ ਹੈ।

ਮਾਸ ਦੇ ਸੌਦਾਗਰਾਂ ਨੇ ਪਸ਼ੂਆਂ ਦੀ ਰੱਤ ਤੇ ਹੱਡੀਆਂ ਦੀ ਲਾਹੇਵੰਦੀ ਵਰਤੋਂ ਦਾ ਰਾਹ ਵੀ ਕਢਿਆ ਹੋਇਆ ਹੈ। ਉਹ ਰਾਹ ਹੈ ਇਨ੍ਹਾਂ ਦਾ ਦਵਾ ਕੰਪਨੀਆਂ ਰਾਹੀਂ ਟਾਨਿਕ, ਟੀਕਿਆਂ ਤੇ ਦਵਾਈਆਂ ਵਿਚ ਵਰਤੋਂ। ਸ਼ਮਸ਼ ਤਾਹਿਰ ਖਾਂ ਨੇ ਜਨਸੱਤਾ ਵਿਚ ਲਿਖੇ ਲੇਖ ਵਿਚ ਦਸਿਆ ਹੈ ਕਿ ਬੁੱਚੜਖਾਨਿਆਂ ਵਿਚ ਮਾਰੇ ਜਾਣ ਵਾਲੇ ਪਸ਼ੂਆਂ ਦੀ ਰੱਤ ਦਾ ਹਰ ਕਤਰਾ ਦਵਾ ਕੰਪਨੀਆਂ ਵਾਲੇ ਖਰੀਦ ਕੇ ਲੈ ਜਾਂਦੇ ਹਨ ਅਤੇ ਇਸ ਖ਼ੂਨ ਨਾਲ ਡੈਕਸੋਰੇਜ਼ ਟਾਨਿਕ ਬਣਦਾ ਹੈ ਜਿਹੜਾ ਗਰਭਵਤੀ ਔਰਤ ਨੂੰ ਤਾਕਤ ਦੇਣ ਲਈ ਦਿੱਤਾ ਜਾਂਦਾ ਹੈ। ਪਰ ਕਸਾਈ ਇਸ ਖ਼ੂਨ ਦੀ ਕਮਾਈ ਨੂੰ ਹਰਾਮ ਦੀ ਕਮਾਈ ਮੰਨਦੇ ਹਨ। ਉਹ ਇਸ ਨੂੰ ਆਪ ਨਹੀਂ ਵਰਤਦੇ ਸਗੋਂ ਮੁਫ਼ਤ ਦਵਾਖਾਨਾ ਚਲਾਉਣ ਵਿਚ ਵਰਤਦੇ ਹਨ।

ਪਸ਼ੂਆਂ ਦੀਆਂ ਹੱਡੀਆਂ ਲੱਬੇ (ਕਲੇਜੀ ਦੇ ਪਿੱਤੇ ਦੇ ਨਾਲ ਦਾ ਟੁਕੜਾ) ਅਤੇ ਹੋਜੜੀ (ਪਸ਼ੂਆਂ ਦੇ ਢਿੱਡ ਵਿਚ ਖਾਣਾ ਜਮਾ ਕਰਨ ਦੀ ਥੈਲੀ) ਤੇ ਲੀਵਰ ਟੁੱਥਪੇਸਟ, ਸੁਰੇਸ਼, ਫੈਵੀਕੋਲ, ਚੀਨੀ ਦੇ ਭਾਂਡੇ, ਇਨਸੋਲੀਨ ਟੀਕੇ, ਬਰਨੋਲ ਟਿਊਬ, ਪੈਪਟੂਨ ਅਤੇ ਹੋਰ ਦਵਾਈਆਂ ਬਣਾਉਣ ਦੇ ਕੰਮ ਆਉਂਦੇ ਹਨ। ਹਾਲਾਂ ਕਿ ਪਸ਼ੂਆਂ ਦੇ ਬਿਮਾਰ ਤੇ ਗੰਦੇ ਖ਼ੂਨ ਆਦਿ ਨਾਲ ਬਣੀਆਂ ਦਵਾਈਆਂ, ਟੀਕੇ, ਟਾਨਿਕ ਮਨੁੱਖ ਨੂੰ ਫਾਇਦਾ ਪਹੁੰਚਾਉਣ ਦੀ ਥਾਂ ਨੁਕਸਾਨ ਵੱਧ ਪੁਚਾ ਸਕਦੇ ਹਨ। ਪਰ ਵਪਾਰੀ ਮਨੁੱਖ ਸਿਹਤ ਦੀ ਥਾਂ ਸਿਰਫ ਕਮਾਈ ਨੂੰ ਧਿਆਨ ਵਿਚ ਰੱਖਕੇ ਇਹ ਸਾਰਾ ਕੁਝ ਕਰਕੇ ਹਨ।

ਦਿੱਲੀ ਵਿਚ ਕੁਝ ਹੋਰ ਬੁੱਚੜਖਾਨਿਆਂ ਦੇ ਵੀ ਗੋਸ਼ਤ ਦੇ ਸੌਦਾਗਰ ਹਨ। ਉਹ ਘਰਾਂ ਵਿਚ ਨਜ਼ਾਇਜ਼ ਬੁੱਚੜਖਾਨੇ ਚਲਾਉਂਦੇ ਹਨ। ਮੱਝਾਂ ਤੱਕ ਦਾ ਘਾਤ ਕਰਦੇ ਹਨ। ਆਮ ਘਰਾਂ ਗਲੀਆਂ ਬਜ਼ਾਰਾਂ ਅੱਗੇ ਮਾਸ ਦੀਆਂ ਦੁਕਾਨਾਂ ਖੋਲ੍ਹੀ ਬੈਠੇ ਹਨ। ਉਥੋਂ ਦੀਆਂ ਨਾਲੀਆਂ ਤੇ ਸੜਕਾਂ ਤੇ ਵੀ ਖ਼ੂਨ, ਮਾਸ, ਮੂਤਰ ਤੇ ਗੰਦਗੀ ਸਾਫ਼ ਦਿਸਦੀ ਹੈ। ਕਈ ਵਾਰੀ ਤਾਂ ਉਥੋਂ ਨੱਕ ਢੱਕ ਕੇ ਵੀ ਲੰਘਣਾ ਔਖਾ ਹੋ ਜਾਂਦਾ ਹੈ ਪਰ ਪੈਸਾ ਕਮਾਉਣ ਵਿਚ

ਲੱਗੇ ਮਾਸ ਦੇ ਵਪਾਰੀ ਮਨੁੱਖੀ ਜ਼ਿੰਦਗੀ ਨਾਲ ਖੇਡਣ ਦੀ ਕਿਉਂ ਪਰਵਾਹ ਕਰਨ?

ਕੁਝ ਲੋਕ ਇਸ ਸਮੱਸਿਆ ਦਾ ਹਲ ਕੱਢਣ ਲਈ ਸਰਕਾਰ ਦੇ ਮੂੰਹ ਵਲ ਵੇਖਦੇ ਹਨ ਕਿ ਉਹ ਨਜ਼ਾਇਜ਼ ਬੁੱਚੜਖਾਨਿਆਂ ਦੇ ਚਲਾਨ ਕਰੇ, ਗੰਦਗੀ ਨੂੰ ਸੰਭਾਲਣ ਦਾ ਪ੍ਰਬੰਧ ਕਰੇ, ਸਾਫ਼-ਸਫ਼ਾਈ ਦਾ ਧਿਆਨ ਰੱਖੋ, ਜਮਨਾ ਦੇ ਪਾਣੀ ਨੂੰ ਦੂਸ਼ਿਤ ਹੋਣ ਤੋਂ ਬਚਾਏ ਆਦਿ। ਚੰਗਾ ਤਾਂ ਇਹ ਹੈ ਕਿ ਕਿਸੇ ਹੋਰ ਰਾਹੀਂ ਇਹ ਲੋਕ-ਵਿਰੋਧੀ ਬੁੱਚੜਖਾਨਿਆਂ ਤੋਂ ਬਚਣ ਦਾ ਹੱਲ ਲਭਣ ਦੀ ਥਾਂ ਤੇ ਮਨੁੱਖ ਆਪ ਇਸਦਾ ਹਲ ਲੱਭੇ ਕਿਉਂਕਿ ਕਿਸੇ ਵੱਡੇ ਸ਼ਹਿਰ ਦੇ ਬੁੱਚੜਖਾਨੇ ਹੀ ਨਹੀਂ ਛੋਟੇ ਸ਼ਹਿਰਾਂ ਤੇ ਪਿੰਡਾਂ ਦੇ ਬੁੱਚੜਖਾਨੇ ਵੀ ਓਨਾ ਹੀ ਵਾਤਾਵਰਨ ਨੂੰ ਗੰਦਲਾ, ਦੂਸ਼ਿਤ ਤੇ ਪਲੀਤ ਕਰਦੇ ਹਨ ਜਿੰਨਾਂ ਵੱਡੇ ਸ਼ਹਿਰਾਂ ਦੇ ਬੁੱਚੜਖਾਨੇ। ਕੇਵਲ ਵਾਤਾਵਰਨ ਹੀ ਪਲੀਤ ਨਹੀਂ ਹੁੰਦਾ ਪਰਿਆਵਰਣ ਹੀ ਖ਼ਰਾਬ ਨਹੀਂ ਹੁੰਦਾ, ਮਾਸ ਖਾਣ ਵਾਲੇ ਲੋਕਾਂ ਦਾ ਸਰੀਰਕ ਤੇ ਮਾਨਸਕ ਨੁਕਸਾਨ ਵੀ ਹੁੰਦਾ ਹੈ। ਉਹ ਪਤਾ ਨਹੀਂ ਕੀ ਸੋਚ ਕੇ ਮਾਸ ਨੂੰ ਨਹੀਂ ਛੱਡਣਾ ਚਾਹੁੰਦੇ ਜਦੋਂ ਕਿ ਅੱਜ ਦੇ ਸਮੇਂ ਵਿਚ ਡਾਕਟਰੀ ਵਿਗਿਆਨ ਦੇ ਖੋਜੀ ਮਾਹਿਰਾਂ ਦੀਆਂ ਖੋਜਾਂ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਮਨੁੱਖੀ ਸਿਹਤ ਲਈ ਮਾਸ ਹੀ ਨਹੀਂ ਮੱਛੀ ਤੇ ਆਂਡੇ ਵੀ ਹਾਨੀਕਾਰਨ ਖੁਰਾਕ ਹੈ।

ਅਮਰੀਕਾ ਦੇ ਸਿਹਤ ਸਿਖਿਆ ਦੇ ਮਾਹਿਰ ਡਾਕਟਰ ਜਾਹਨ ਏ ਚਰਟਨਬਰਗ ਨੇ 98 ਪੁਸਤਕਾਂ, ਰਿਪੋਰਟਾਂ ਜਾਂ ਲੇਖਾਂ ਦਾ ਹਵਾਲਾ ਦੇ ਕੇ ਮਾਸ ਦੀਆਂ ਸਮੱਸਿਆਵਾਂ ਨਾਂ ਦੀ ਪੁਸਤਕ ਲਿਖੀ ਹੈ ਉਸਨੇ ਮਾਸ ਖਾਣ ਨਾਲ ਪੈਦਾ ਹੋਣ ਵਾਲੀਆਂ ਸਮੱਸਿਆਵਾਂ ਦਾ ਖੁਲਾਸਾ ਕੀਤਾ ਹੈ ਅਤੇ ਇਹ ਦਸਿਆ ਹੈ ਕਿ ਮਾਸ ਖਾਣ ਨਾਲ ਕੈਂਸਰ ਦੀ, ਗੁਰਦਿਆਂ ਤੇ ਦਿਲ ਦੇ ਦੌਰੇ ਦੀਆਂ ਬਿਮਾਰੀਆਂ ਮਨੁੱਖਾਂ ਨੂੰ ਉਸ ਦੀ ਪੂਰੀ ਉਮਰ ਜਿਊਣ ਨਹੀਂ ਦੇਂਦੀਆਂ। ਉਹਨਾਂ ਦੇ ਦਿੱਤੇ ਅੰਕੜਿਆਂ ਅਨੁਸਾਰ ਮਾਸ ਖਾਣ ਤੇ ਤੰਬਾਕੂ ਪੀਣ ਨਾਲ ਕੈਂਸਰ ਤੇ ਲਹੂ ਨਾੜੀਆਂ ਵਿਚ ਰੁਕਾਵਟ ਪੈਦਾ ਹੋਣ ਕਰਕੇ 25% ਜਿਊਣ ਦੀ ਆਸ ਘੱਟ ਜਾਂਦੀ ਹੈ। ਇਹ ਆਂਡਿਆਂ ਤੇ ਸ਼ਰਾਬ ਦੀ ਵਰਤੋਂ ਕਰਨ ਵਾਲਿਆਂ ਦੀ 15% ਉਮਰ ਘੱਟਦੀ ਹੈ। ਬਿਨਾ ਕਸਰਤ 70 ਫੀਸਦੀ ਤੇ ਮੋਟਾਪੇ ਕਾਰਨ 10 ਫੀ ਸਦੀ ਉਮਰ ਘਟਦੀ ਹੈ।

ਯੂ. ਐਸ. ਏ. ਦੀ ਇਕ ਸੰਸਥਾ ਨੇ ਆਪਣੀ ਖੋਜ ਦੇ ਅਧਾਰ ਤੇ ਲਿਖਿਆ ਹੈ ਕਿ ਮਨੁੱਖ ਨੂੰ ਤੰਦਰੁਸਤ ਰਹਿਣ ਲਈ 50-60% ਕਲੋਰੀ ਕਾਰਬੋਹਾਈਡਰੇਟ ਵਧਾਉਣ ਦੀ, ਪਰ 30-40% ਚਿਕਨਾਈ, 300 ਮਿਲੀ ਗਰਾਮ ਕਲੈਸਟਰੋਲ, 15-40 ਫੀ ਸੈਂਕੜਾ ਸ਼ੂਗਰ ਅਤੇ 50-85 ਫੀ ਸਦੀ ਨਮਕ ਘਟਾਉਣ ਦੀ ਲੋੜ ਹੈ ਜਿਸ ਲਈ ਸੰਤੁਲਿਤ ਭੋਜਨ ਚਾਹੀਦਾ ਹੈ ਤੇ ਭੋਜਨ ਦਾ ਸੰਤੁਲਨ ਰੱਖਣ ਵਾਸਤੇ ਫੱਲਾਂ ਸਬਜ਼ੀਆਂ, ਸਾਬਤ ਅਨਾਜਾਂ ਨੂੰ ਵਧਾਉਣ ਦੀ ਲੋੜ ਹੈ। ਮਾਸ, ਮੱਛੀ, ਆਂਡੇ ਨੂੰ ਅਲਵਿਦਾ ਕਹਿਣ ਦੀ ਲੋੜ ਹੈ।

ਖੋਜ ਦਸਦੀ ਹੈ ਕਿ ਮਾਸ ਵਿਚ ਕਾਰਬੋਹਾਈਡਰੇਟ ਲਗਭਗ ਬਿਲਕੁਲ ਨਹੀਂ ਹੁੰਦੀ ਤੇ ਚਰਬੀ ਬਹੁਤ ਜ਼ਿਆਦਾ ਹੁੰਦੀ ਹੈ ਜਦੋਂ ਕਿ ਮਨੁੱਖੀ ਖੁਰਾਕ ਵਿਚ 70% ਕਾਰਬੋਹਾਈਡਰੇਟ ਤੇ ਕੇਵਲ 20% ਚਿਕਨਾਈ ਦੀ ਲੋੜ ਹੈ। ਮਾਸ ਵਿਚ ਪ੍ਰੋਟੀਨ ਲੋੜ ਤੋਂ ਦੂਣੀ ਹੁੰਦੀ ਹੈ ਜਿਸਦੇ ਸਿੱਟੇ ਵਜੋਂ ਸਰੀਰ ਵਿਚ ਕੈਲਸ਼ੀਅਮ ਵੱਧ ਜਾਂਦੀ ਹੈ ਜਿਹੜੀ ਇਕ ਪਾਸੇ ਹੱਡੀਆਂ ਦਾ ਨੁਕਸਾਨ ਕਰਦੀ ਹੈ, ਦੂਜੇ ਪਾਸੇ ਲੀਵਰ ਤੇ ਗੁਰਦਿਆਂ ਨੂੰ ਵਧ ਕੰਮ ਕਰਨ ਲਈ ਪ੍ਰੋਟੀਨ ਮਜ਼ਬੂਰ ਕਰਦੀ ਹੈ। ਪ੍ਰੋਟੀਨ ਕਰਕੇ ਹੀ ਲੀਵਰ ਤੋਂ ਖ਼ੂਨ ਵਿਚ ਵਿਟਾਮਿਨ ਏ ਲਿਆਉਣ ਦੀ ਲੋੜ ਜ਼ਿਆਦਾ ਪੈਂਦੀ ਹੈ ਸੋ ਸਰੀਰ ਵਿਚ ਸਭ ਤੱਤਾਂ ਦਾ

ਤਵਾਜ਼ਨ ਵਿਗੜ ਜਾਂਦਾ ਹੈ। ਦਿਲ ਦੇ ਰੋਗੀਆਂ ਦੇ ਅੰਕੜੇ ਦਸਦੇ ਹਨ ਕਿ ਮਾਸ ਖਾਣ ਵਾਲੇ 56% ਮਰ ਜਾਂਦੇ ਹਨ ਜਦੋਂ ਕਿ ਸ਼ਾਕਾਹਾਰੀਆਂ ਦੇ ਦਿਲ ਦੇ ਰੋਗ ਕਾਰਨ ਮਰਨ ਵਾਲਿਆਂ ਦੇ ਅੰਕੜੇ 14% ਹਨ।

ਜੇ ਪੈਦਾਵਾਰ ਦੇ ਨਜ਼ਰੀਏ ਤੋਂ ਵੇਖੀਏ ਤਾਂ ਇੱਕ ਜ਼ਮੀਨ ਤੋਂ 8 ਲੱਖ ਕਲੋਰੀ ਖੁਰਾਕ ਦੇਣ ਵਾਲੇ ਅਨਾਜ ਪੈਦਾ ਕੀਤੇ ਜਾ ਸਕਦੇ ਹਨ। ਜੇ ਉਹੀ ਇੱਕ ਏਕੜ ਥਾਂ ਮਾਸ ਪ੍ਰਾਪਤ ਕਰਨ ਲਈ ਪਸ਼ੂਆਂ ਦੀ ਚਾਰਗਾਹ ਵਜੋਂ ਵਰਤੀ ਜਾਏ ਤਾਂ ਕੇਵਲ 2 ਲੱਖ ਕਲੋਰੀ ਖੁਰਾਕ ਮਿਲੇਗੀ। ਇਹ 6 ਲੱਖ ਕਲੋਰੀ ਉਹਨਾਂ ਦਾ ਨੁਕਸਾਨ, ਮਾਸ ਪੈਦਾ ਕਰਨ ਕਰਕੇ ਹੈ। ਮਾਸ ਵਿਚ ਭੋਜਨ ਦਾ ਇਕ ਹੋਰ ਜ਼ਰੂਰੀ ਤੱਤ, ਰੇਸ਼ਾ ਜਾਂ ਤੰਤੂ ਬਿਲਕੁਲ ਨਹੀਂ ਹੁੰਦਾ।

ਸਿੱਖਾਂ ਵਿੱਚ ਤੇ ਹੋਰ ਸਾਧ ਬਿਰਤੀ ਰਖਣ ਵਾਲੇ, ਸਾਤਵਿਕ ਜੀਵਨ ਜਿਊਣ ਲਈ ਯਤਨਸ਼ੀਲ ਮਨੁੱਖਤਾ ਲਈ ਤਾਮਸਿਕ ਭੋਜਨ ਮਾਸ ਤੋਂ ਮੂੰਹ ਮੋੜੀ ਰੱਖਣਾ ਜ਼ਰੂਰੀ ਹੈ। ਸਿੱਖੀ ਪਰੰਪਰਾ ਵਿਚ ਪਹਿਲਾਂ ਵੀ ਇਸ ਦੀ ਕੋਈ ਥਾਂ ਨਹੀਂ ਰਹੀ ਤਾਂ ਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਸਮੇਂ ਲਿਖੀ ਮੁਹਸਨਫਾਨੀ ਦੀ ਕਿਤਾਬ 'ਕਥਰਿਸਤਾਨੇ ਮਜ਼ਾਹਿਦ' ਵਿਚ ਸਾਫ ਲਿਖਿਆ ਹੈ ਕਿ ਗੁਰੂ ਨਾਨਕ ਦੇ ਘਰ ਵਿਚ ਮਾਸ ਖਾਣਾ ਮਨ੍ਹਾ ਹੈ। ਗੁਰੂ ਸਾਹਿਬਾਨ ਦੁਆਰਾ ਲਿਖੇ ਹੁਕਮਨਾਮਿਆਂ ਵਿਚ ਸਪਸ਼ਟ ਤੌਰ ਤੇ ਮਾਸ ਮੱਛੀ ਤੋਂ ਵਰਜਿਆ ਗਿਆ ਹੈ। ਗੁਰਬਾਣੀ ਵਿਚ ਥਾਂ ਥਾਂ ਲਿਖਿਆ ਹੈ ਕਿ ਜੀਆਂ ਦਾ ਬਧ ਕਰਨ ਵਾਲਾ ਧਰਮੀ ਨਹੀਂ ਹੋ ਸਕਦਾ। ਮਾਸ ਮੱਛੀ ਖਾਣ ਵਾਲੇ ਦਾ ਤੀਰਥ ਯਾਤਰਾ ਤੇ ਪੁੰਨ ਕਰਦਿਆਂ ਵੀ ਭਲਾ ਨਹੀਂ ਹੋ ਸਕਦਾ।

ਪਰ ਕੁਝ ਮਾਸ ਸ਼ਰਾਬ ਦਾ ਪ੍ਰਹੇਜ਼ ਨਾ ਕਰਨ ਵਾਲੇ ਲੇਖਕਾਂ ਨੇ ਆਪ ਸ਼ਰਾਬੀ ਕਬਾਬੀ ਹੋਣ ਕਰਕੇ ਸਿੱਖ ਗੁਰੂ ਸਾਹਿਬਾਨ ਤੇ ਗੁਰ ਅਸਥਾਨਾਂ ਬਾਰੇ ਵੀ ਝੂਠ ਲਿਖ ਦਿਤਾ ਹੈ ਕਿ ਉਹ ਹਰ ਤਰ੍ਹਾਂ ਦਾ ਮਾਸ ਖਾਂਦੇ ਸਨ ਤੇ ਉਥੇ ਮਾਸ ਬਣਦਾ ਸੀ। ਅਸਲ ਵਿਚ ਚਾਹੀਦਾ ਇਹ ਹੈ ਕਿ ਸਿਹਤ ਲਈ ਹਾਨੀ ਕਰਨ ਤੇ ਵਾਤਾਵਰਨ ਨੂੰ ਦੂਸ਼ਿਤ-ਕਰਨ, ਬਿਮਾਰੀ ਤੇ ਮੌਤਾਂ ਵਿਚ ਵਾਧਾ ਕਰਨ ਵਾਲੇ ਮਾਸਾਹਾਰ ਨੂੰ ਸਦਾ ਲਈ ਤਿਲਾਂਜਲੀ ਦਿੱਤੀ ਜਾਵੇ। ਇਸ ਨਾਲ ਨਾ ਮਾਸ ਵਿਕੇਗਾ, ਨਾ ਪਸ਼ੂ ਕੱਟੇ ਜਾਣਗੇ ਤਾਂ ਬੁੱਚੜਖਾਨੇ ਆਪੇ ਬੰਦ ਹੋਣ ਲੱਗ ਪੈਣਗੇ ਅਤੇ ਲੋਕ ਜੀਵਨ ਤਬਾਹ ਹੋਣੋ ਬਚ ਜਾਏਗਾ।